# ਖਾੜਕੂ ਸੰਘਰਸ਼ ਦੀ ਸਾਖੀ

## ਅਣਜਾਣੇ, ਅਣਗੌਲੇ ਸਿਦਕੀ ਅਤੇ ਯੋਧੇ

ਦਲਜੀਤ ਸਿੰਘ

ਜੰਗਾਂ ਅਤੇ ਸੰਘਰਸ਼ਾਂ ਵਿਚ ਵੱਡੇ ਕਾਰਨਾਮਿਆਂ ਦੀ ਹਕੀਕਤ ਵੀ ਕੁਝ ਇਸ ਤਰ੍ਹਾਂ ਦੀ ਹੀ ਹੁੰਦੀ ਹੈ। ਓਹਨਾਂ ਕਾਰਨਾਮਿਆਂ ਦੀਆਂ ਨੀਹਾਂ ਵਿਚ ਖੜ੍ਹੇ ਬੰਦਿਆਂ ਬਾਰੇ ਇਤਿਹਾਸ ਬਹੁਤੀ ਗੱਲ ਨਹੀਂ ਕਰਦਾ ਹੁੰਦਾ। ਇਤਿਹਾਸ ਸਿਰਫ ਕਾਰਨਾਮਿਆਂ ਦੀ ਟੀਸੀ ਉਤੇ ਪਹੁੰਚੇ ਨਾਂਵਾਂ ਨੂੰ ਹੀ ਵੇਖਦਾ ਹੈ, ਓਹਨਾਂ ਦਾ ਜਿਕਰ ਕਰਦਾ ਹੈ ਅਤੇ ਅੱਗੇ ਲੰਘ ਜਾਂਦਾ ਹੈ। ਇਤਿਹਾਸ ਦੀ ਘਾੜਤ ਵਿਚ ਕੰਧ ਵਿਚ ਇਟਾਂ ਵਾਂਗ ਲੱਗੇ ਸਿੰਘਾਂ-ਸਿੰਘਣੀਆਂ, ਬੱਚਿਆਂ, ਬਜੁਰਗਾਂ ਦੀ ਕੁਰਬਾਨੀ ਨੂੰ ਨਮਸਕਾਰ ਕਰਨਾ ਬਣਦਾ ਹੈ। ਸਾਡੀ ਅਰਦਾਸ ਅਸਲ ਵਿਚ ਏਹਨਾਂ ਅਣਗੌਲੇ ਸਿੰਘਾਂ ਦਾ ਹੀ ਜਿਕਰ ਕਰਦੀ ਹੈ ।

## ਬਿਬੇਕਗੜ੍ਹ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਿਤ ਹੋਰ ਕਿਤਾਬਾਂ:

੧. ਸਿੱਖ ਸ਼ਹਾਦਤ- ਕਿਸਾਨ ਸੰਘਰਸ਼ ਵਿਸ਼ੇਸ਼ ਅੰਕ-੧

੨. ਸਿੱਖ ਸ਼ਹਾਦਤ- ਕਿਸਾਨ ਸੰਘਰਸ਼ ਵਿਸ਼ੇਸ਼ ਅੰਕ-੨

੩. ਵੱਖ-ਵੱਖ ਗੁਰਦੁਆਰਿਆਂ 'ਤੇ ਹੋਏ ਫੌਜੀ ਹਮਲਿਆਂ ਦੀ ਵਿੱਥਿਆ

੪. ਤੀਜਾ ਘੱਲੂਘਾਰਾ ਜੂਨ-੧੯੮੪

੫. ਸਿੱਖ ਨਸਲਕੁਸ਼ੀ-੧੯੮੪

੬. ਬੇਅਦਬੀ ਦੀਆਂ ਘਟਨਾਵਾਂ 'ਤੇ ਨਿਆਂਕਾਰ ਰਣਜੀਤ ਸਿੰਘ ਕਮਿਸ਼ਨ
ਦਾ ਅੰਤਿਮ ਜਾਂਚ ਵੇਰਵਾ ਭਾਗ-੧

੭. ਭਾਖਾ ਦੇ ਮਾਮਲਿਆਂ ਬਾਰੇ ਕੌਮਾਂਤਰੀ ਖੋਜ ਮਾਤ ਭਾਖਾ ਖੋਲ੍ਹਦੀ ਏ ਸਿੱਖਿਆ,
ਗਿਆਨ, ਅਤੇ ਅੰਗਰੇਜੀ ਦੇ ਬੂਹੇ

੮. ਅੱਖਰ ਗਿਆਨ

੯. ਅੱਖਰ ਪੂਰਨੇ

੧੦. ਸਿੱਖ ਸ਼ਹਾਦਤ ਅੰਕ - ੪

੧੧. ਵਿਸ਼ਵ ਕੋਸ਼ ਭਾਈ ਵੀਰ ਸਿੰਘ (੩ ਭਾਗ)

੧੨. ਸਿੱਖ ਸ਼ਹਾਦਤ ਅੰਕ - ੫

੧੩. ਦਰਬਾਰ ਸਾਹਿਬ : ਇਸਦਾ ਰੂਹਾਨੀ-ਰਾਜਸੀ ਰੁਤਬਾ

੧੪. ਸਿੱਖ ਸ਼ਹਾਦਤ ਅੰਕ - ੬

# ਖਾੜਕੂ ਸੰਘਰਸ਼ ਦੀ ਸਾਖੀ :
# ਅਣਜਾਣੇ, ਅਣਗੌਲੇ ਸਿਦਕੀ ਅਤੇ ਯੋਧੇ

**ਦਲਜੀਤ ਸਿੰਘ**

ਸਿੱਖ ਤਵਾਰੀਖ ਅਤੇ ਰਾਜਨੀਤੀ ਅਧਿਐਨ ਬੁੰਗਾ
ਬਿਬੇਕਗੜ੍ਹ

**KHARKU SANGHARASH DI SAKHI:**
**ANJAANE, ANGAULE SIDKI ATE YODHE**
**by**
**Daljit Singh**

*ਸਰਵਰਕ ਅਤੇ ਤਸਵੀਰਾਂ : ਪਰਮ ਸਿੰਘ*

© *ਪ੍ਰਕਾਸ਼ਕ*

All rights reserved. No part of this book may be reproduced or used in any manner without written permission of the copyright owner. Any legal matter will be subject to district court Ludhiana.

ISBN: ੯੭੮-੮੧-੯੫੫੭੩੬-੯-੧

ਪਹਿਲੀ ਵਾਰ - ਜੂਨ ੨੦੨੨
ਦੂਜੀ ਵਾਰ - ਜੂਨ ੨੦੨੨
ਤੀਜੀ ਵਾਰ - ਜੁਲਾਈ ੨੦੨੨
ਚੌਥੀ ਵਾਰ - ਅਗਸਤ ੨੦੨੨
ਪੰਜਵੀਂ ਵਾਰ - ਸਤੰਬਰ ੨੦੨੨

ਕੀਮਤ - ੪੯੯/-
$/€ ੧੫

ਪ੍ਰਕਾਸ਼ਕ

**ਬਿਬੇਕਗੜ੍ਹ ਪ੍ਰਕਾਸ਼ਨ**

ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ, ਪੰਜਾਬ-੧੪੦੧੧੮

info@bibekgarh.com, +੯੧-੯੯੮੮੮-੬੮੧੮੧

bibekgarhpublication.com

ਛਾਪਕ

**ਪ੍ਰਿੰਟਵੈੱਲ**

੧੪੬, ਇੰਡਸਟ੍ਰੀਅਲ ਫੋਕਲ ਪੁਆਇੰਟ, ਸ੍ਰੀ ਅੰਮ੍ਰਿਤਸਰ

## ਸਮਰਪਿਤ

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ...

# ਤਤਕਰਾ

## ਪਾਠ ਤੀਜਾ

## ਠਾਹਰਾਂ ਵਾਲੇ ਪਰਿਵਾਰ



## ਪਾਠ ਚੌਥਾ

## ਟੁੱਟਦੇ ਤਾਰਿਆਂ ਦੀ ਚਮਕ

## ਪਾਠ ਪੰਜਵਾਂ

## ਜੰਗ ਦੀ ਲਪੇਟ ਵਿਚ ਆਮ ਲੋਕ



## ਪਾਠ ਛੇਵਾਂ

## ਜੰਗ ਅਤੇ ਬੰਦਿਆਂ ਦੇ ਕਿਰਦਾਰ

# ਮੁੱਢਲੀ ਬੇਨਤੀ

ਖਾੜਕੂ ਸੰਘਰਸ਼ ਦੌਰਾਨ, ਜੇਲ੍ਹ ਵਿਚ ਅਤੇ ਉਸ ਤੋਂ ਬਾਅਦ ਵੀ ਮੈਨੂੰ ਬਹੁਤ ਸਾਰੇ ਸੱਜਣਾਂ ਮਿੱਤਰਾਂ ਅਤੇ ਪੰਥ ਦਰਦੀਆਂ ਨੇ ਕਿਹਾ ਕਿ ਤੁਹਾਨੂੰ ਕੁਝ ਲਿਖਣਾ ਚਾਹੀਦਾ ਹੈ। ਜੰਗ ਦੇ ਸੁੱਚੇ ਖਾਲਸਾਈ ਰੰਗ ਵਿਚ ਸ਼ਹੀਦ ਹੋ ਗਏ ਮਿੱਤਰਾਂ ਦੀ ਪਵਿੱਤਰ ਯਾਦ ਦਾ ਵੀ ਰੂਹ ਉਤੇ ਸਦਾ ਹੀ ਕਰਜੇ ਵਰਗਾ ਬੋਝ ਰਹਿੰਦਾ ਹੈ ਕਿ ਸੱਚ ਸਾਹਮਣੇ ਆਉਣਾ ਚਾਹੀਦਾ ਹੈ। ਜੋ ਕੁਝ ਸੱਚ ਦੇ ਨਾਂ ਉਤੇ ਹਰ ਪਾਸਿਓਂ ਆ ਰਿਹਾ ਹੈ ਉਸ ਨੂੰ ਵੇਖ ਕੇ ਬੋਝ ਹੋਰ ਵੀ ਭਾਰਾ ਹੋਈ ਜਾਂਦਾ ਹੈ। ਮੈਂ ਕਈ ਵਾਰ ਇਹ ਕੋਸ਼ਿਸ਼ ਵੀ ਕੀਤੀ ਹੈ, ਕੁਝ ਸਫੇ ਲਿਖ ਕੇ ਓਹਨਾਂ ਨੂੰ ਪਾੜਿਆ ਵੀ ਹੈ। ਮੈਨੂੰ ਹਰ ਵਾਰ ਇਵੇਂ ਹੀ ਮਹਿਸੂਸ ਹੋਇਆ ਕਿ ਜੋ ਮੈਂ ਲਿਖ ਰਿਹਾ ਹਾਂ ਉਹ ਸੱਚ ਦੇ ਨੇੜੇ-ਤੇੜੇ ਨਹੀਂ ਅਪੜਦਾ। ਇਹ ਅਧੂਰਾ ਹੈ ਜਾਂ ਬਹੁਤ ਉਰੇ ਹੀ ਹੈ। ਸਰਕਾਰੀ ਧਿਰ ਹੋਵੇ ਜਾਂ ਨਿਰਪੱਖ ਧਿਰ, ਸਾਡੀ ਧਿਰ ਹੋਵੇ ਜਾਂ ਜੰਗ ਦੇ ਕਿਸੇ ਤਰ੍ਹਾਂ ਦੇ ਹਿੱਸੇਦਾਰ ਵੀ ਹੋਣ ਪਰ ਸਭ ਪਾਸਿਓਂ ਜੋ ਸਮਝ ਅਤੇ ਪੇਸ਼ਕਾਰੀ ਹੋ ਰਹੀ ਹੈ ਉਹ ਆਪਸ ਵਿਚ ਲਗਭਗ ਨੇੜੇ ਨੇੜੇ ਹੀ ਹੈ। ਅਸਲ ਅਨੁਭਵ ਵਾਲੇ ਬਿਰਤਾਂਤ ਦੀ ਗ਼ੈਰਹਾਜਰੀ ਵਿਚ ਹਕੂਮਤ ਵਲੋਂ ਨਿਰਧਾਰਤ ਚੌਖਟਾ ਪ੍ਰਚਲਤ ਹੋ ਗਿਆ, ਕਿਤੇ ਹੀ ਕੋਈ ਲਿਖਤ ਇਸ ਚੌਖਟੇ ਤੋਂ ਅਜਾਦ ਹੋ ਕੇ ਸੱਚ ਦੇ ਨੇੜੇ ਢੁੱਕੀ ਹੈ। ਵੱਡਾ ਦੁਖਾਂਤ ਤਾਂ ਸਿੱਖ ਸਮਝ ਤੇ ਸੋਚ ਦਾ ਇਹ ਰਿਹਾ ਹੈ ਕਿ ਅਸੀਂ ਸੱਚ ਦੀ ਭਾਲ, ਸਾਡੇ ਵਿਰੋਧੀ ਅਤੇ ਸਾਡੇ ਉਤੇ ਜੁਲਮ ਕਰਨ ਵਾਲੀ ਧਿਰ ਦੇ ਤਰੀਕਿਆਂ ਅਤੇ ਸੰਦਾਂ ਨਾਲ ਹੀ ਕਰਨ ਦਾ ਯਤਨ ਕੀਤਾ ਹੈ। ਇਸ ਵਿਚੋਂ ਡਾਢੀ ਨਿਰਾਸ਼ਾ ਉਪਜੀ ਹੈ। ੧੯੪੭ ਤੋਂ ਪਹਿਲਾਂ ਦੀ ਹਾਲਤ ਦੇ ਸਨਮੁਖ ਖਲੋ ਕੇ ਜਾਂ ਖਾਲਸਾਈ ਸਿਧਾਂਤਾਂ ਅਤੇ ਅਮਲਾਂ ਦੇ ਨੇੜੇ ਢੁੱਕ ਕੇ ਜਾਂ ਗੁਰੂ ਦੀ ਨੇੜਤਾ ਵਿਚ ਜਾ ਕੇ ਅਸੀਂ ਆਪਣੇ ਤਰੀਕੇ ਨਾਲ ਉਤਰ ਨਹੀਂ ਲੱਭੇ। ਇਸ ਜੰਗ ਵਿਚ ਅਸੀਂ ਇਕ ਧਿਰ ਹਾਂ, ਇਕ ਧਿਰ ਦੇ ਪੱਖ ਨੂੰ ਨਜਰ ਅੰਦਾਜ ਕਰਕੇ ਜਾਂ ਮਨਫੀ ਕਰਕੇ ਸੱਚ ਨੂੰ ਕਿਸੇ ਤਰ੍ਹਾਂ ਨਹੀਂ ਫੜ੍ਹਿਆ ਜਾ ਸਕਦਾ।

੭ ਜੂਨ ੧੯੮੪ ਤੋਂ ਅੱਜ ਤੱਕ ਮੇਰੀ ਸਮਝ ਅਤੇ ਅਹਿਸਾਸ ਵਿਚ ਲਗਾਤਾਰ

ਇਜਾਫਾ ਹੁੰਦਾ ਰਿਹਾ ਹੈ। ਲਗਾਤਾਰ ਰੌਸ਼ਨੀ ਵਧ ਰਹੀ ਹੈ ਅਤੇ ਨਵੇਂ ਰਾਹ ਖੁੱਲ੍ਹ ਰਹੇ ਹਨ। ਗੁਰੂ ਖਾਲਸਾ ਪੰਥ ਵਿਚ ਵੀ ਅਹਿਸਾਸ ਅਤੇ ਅਮਲ ਦੇ ਨਵੇਂ ਰੂਪ ਸਾਹਮਣੇ ਆ ਰਹੇ ਹਨ, ਗੱਲ ਹੋਰ ਸਾਫ ਨਜਰ ਆ ਰਹੀ ਹੈ ਅਤੇ ਇਹ ਸਿਲਸਿਲਾ ਲਗਾਤਾਰ ਚਲਦਾ ਹੀ ਰਹਿਣਾ ਹੈ। ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ, ਜਨਰਲ ਸੁਬੇਗ ਸਿੰਘ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਦੀਆਂ ਸ਼ਖਸੀਅਤਾਂ, ੧੯੮੪ ਦੀ ਜੰਗ ਅਤੇ ਹਥਿਆਰਬੰਦ ਸੰਘਰਸ਼, ਇਹ ਇਤਿਹਾਸ ਦਾ ਅਜਿਹਾ ਦੌਰ ਹੈ ਜਿਸ ਵਿਚ ਬਹੁਤ ਸ਼ਿੱਦਤ ਅਤੇ ਭਰਪੂਰਤਾ ਹੈ। ਬਹੁਤ ਥੋੜ੍ਹੇ ਸਮੇਂ ਵਿਚ ਬਹੁਤ ਜਿਆਦਾ ਕੁਝ ਲਗਾਤਾਰ ਅਤੇ ਇਕੱਠਾ ਹੋਇਆ ਹੈ। ੧੯੮੪ ਦੀ ਜੰਗ ਅਤੇ ਹਥਿਆਰਬੰਦ ਸੰਘਰਸ਼ ਖਾਲਸੇ ਦੀ ਰੂਹ ਉਤੇ ਦਰਜ ਹੋਇਆ ਹੈ। ਗੁਰੂ ਖਾਲਸਾ ਪੰਥ ਨੇ ਲੰਮੇ ਸਮੇਂ ਬਾਅਦ ਸੰਤ ਕਰਤਾਰ ਸਿੰਘ ਜੀ ਅਤੇ ਸੰਤ ਜਰਨੈਲ ਸਿੰਘ ਜੀ ਦੀਆਂ ਸ਼ਖਸੀਅਤਾਂ ਰਾਹੀਂ ਇਤਿਹਾਸ ਵਿਚ ਆਪਣਾ ਅਸਲ ਪਰਗਟਾਓ ਕੀਤਾ ਹੈ। ਜੂਨ ੧੯੮੪ ਤੋਂ ਬਾਅਦ ਖਾਲਸਾ ਪੰਥ ਦੇ ਜਾਗਦੇ ਅਤੇ ਸਾਬਤ ਹਿੱਸੇ ਨੇ ਜੰਗ ਅਤੇ ਸ਼ਹਾਦਤ ਰਾਹੀਂ ਇਤਿਹਾਸ ਨੂੰ ਮੁੜ ਸਿਰਜਿਆ ਹੈ।

ਦਿੱਲੀ ਦਰਬਾਰ ਅਤੇ ਸਾਡੀ ਧਿਰ ਦੇ ਲਿਖਾਰੀਆਂ ਨੇ ਵੀ, ਜਿਆਦਾਤਰ ਦਿਖਦੀਆਂ ਘਟਨਾਵਾਂ ਤੇ ਵਰਤਾਰਿਆਂ ਦੀ ਗੱਲ ਕੀਤੀ ਹੈ ਅਤੇ ਇਹਨਾਂ ਮੁਤਾਬਿਕ ਹੀ ਸਿੱਟੇ ਕੱਢਣ ਦੇ ਯਤਨ ਕੀਤੇ ਹਨ ਅਤੇ ਇਹ ਅਗਾਂਹ ਵੀ ਜਾਰੀ ਰਹਿਣਗੇ। ਮੇਰੀ ਕੋਸ਼ਿਸ਼ ਹੋਵੇਗੀ ਕਿ ਘਟਨਾਵਾਂ, ਵਰਤਾਰਿਆਂ ਅਤੇ ਸ਼ਖਸੀਅਤਾਂ ਦੇ ਥੱਲੇ ਜੋ ਕੁਝ ਅਣਦਿਸਦਾ ਅਤੇ ਅਣਗੌਲਿਆ ਵਾਪਰ ਰਿਹਾ ਸੀ ਉਸ ਨੂੰ ਵੀ ਲਿਖਿਆ ਅਤੇ ਦੱਸਿਆ ਜਾਵੇ। ਇਤਿਹਾਸ ਦੇ ਦੁਰੇਡੇ ਦਿਸਹੱਦਿਆਂ ਅਤੇ ਗੈਬ ਤੋਂ ਪੈ ਰਹੀ ਸੱਦ ਨੂੰ ਵੀ ਸੁਣਿਆ ਜਾਵੇ। ਨਵੇਂ ਜਮਾਨੇ ਦੀ ਤਰਕਵਿਧੀ ਦੇ ਭਾਰੂ ਅਸਰ ਤੋਂ ਮੁਕਤ ਮੁਢਲੀ ਅਜਾਦੀ, ਯਕੀਨ ਅਤੇ ਪਰੰਪਰਾ ਦੇ ਪਹਿਲੂਆਂ ਨੂੰ ਜੀ ਆਇਆਂ ਕਿਹਾ ਜਾਵੇ। ਘਟਨਾਵਾਂ ਅਤੇ ਵਰਤਾਰਿਆਂ ਬਾਰੇ ਲਿਖਣ ਤੋਂ ਇਲਾਵਾ ਜਿਨ੍ਹਾਂ ਸਿੰਘਾਂ ਦਾ ਸਾਥ ਮਾਣਿਆ ਹੈ ਓਹਨਾਂ ਬਾਰੇ ਵੀ ਕੁਝ ਕਹਿਣ ਦਾ ਯਤਨ ਕਰਨਾ ਹੈ। ਮੈਨੂੰ ਹਾਲੇ ਵੀ ਲੱਗਦਾ ਹੈ ਕਿ ਮੈਂ ਕਿਸੇ ਹੱਦ ਤੱਕ ਹੀ ਜਾ ਸਕਾਂਗਾ ਕਿਉਂਕਿ ਉਸ ਸਮੇਂ ਦੇ ਵਰਤਾਰਿਆਂ ਅਤੇ ਹਸਤੀਆਂ ਪਿਛੇ ਕੰਮ ਕਰ ਰਹੀ ਜੋਰਾਵਰ ਅਗੰਮੀ ਤਾਕਤ ਨੂੰ ਕਿਸੇ ਹੱਦ ਤੱਕ ਹੀ ਸਮਝਿਆ ਜਾ ਸਕਦਾ ਹੈ ਅਤੇ ਉਹ ਵੀ ਸਹਿਜੇ ਸਹਿਜੇ। ਕੁਦਰਤ ਨੇ ਆਪਣੇ ਸੱਚ ਨੂੰ ਇਕ ਖਾਸ ਸਮੇਂ ਉਤੇ ਹੀ ਅੱਗੇ ਲਿਆਉਣਾ ਹੁੰਦਾ ਹੈ।

ਇਤਿਹਾਸ ਵਿਚ ਜੂਝਣ ਅਤੇ ਸ਼ਹੀਦ ਹੋਣ ਵਾਲਿਆਂ ਦੇ ਕੁਝ ਨਾਂ ਹੀ ਦਰਜ ਹੋ ਕੇ ਸਾਹਮਣੇ ਆਏ ਹਨ। ਏਹਨਾਂ ਨਾਂਵਾਂ ਵਿਚੋਂ ਇਕ ਹਿੱਸਾ ਹੀ ਉਨ੍ਹਾਂ ਸ਼ਖਸ਼ੀਅਤਾਂ ਦਾ ਹੈ (ਜਿਵੇਂ ਸ਼ਹੀਦ ਭਾਈ ਬੇਅੰਤ ਸਿੰਘ, ਸ਼ਹੀਦ ਭਾਈ ਸਤਵੰਤ ਸਿੰਘ, ਹਰਜਿੰਦਰ

ਸਿੰਘ ਜਿੰਦਾ, ਸੁਖਦੇਵ ਸਿੰਘ ਸੁੱਖਾ ਅਤੇ ਬਾਈ ਗੁਰਜੰਟ ਸਿੰਘ) ਜਿਨ੍ਹਾਂ ਨੂੰ ਬਹੁਤ ਸ਼ੋਹਰਤ ਅਤੇ ਇੱਜ਼ਤ ਮਿਲੀ ਅਤੇ ਉਹ ਇਸਦੇ ਹੱਕਦਾਰ ਵੀ ਸਨ। ਇਕ ਹਿੱਸਾ ਉਹ ਹੈ ਜਿਨ੍ਹਾਂ ਦੇ ਨਾਂਵਾਂ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ ਪਰ ਇਹ ਨਹੀਂ ਜਾਣਦੇ ਕਿ ਓਹਨਾਂ ਦਾ ਰੁਤਬਾ ਕਿੱਡਾ ਉਚਾ ਬਣਦਾ ਹੈ। ਪੰਥ ਵਿਚ ਓਹਨਾਂ ਨੂੰ ਹਾਲੇ ਉਹ ਰੁਤਬਾ ਨਹੀਂ ਮਿਲਿਆ ਜਿਸ ਦੇ ਉਹ ਹੱਕਦਾਰ ਸਨ ਜਿਵੇਂ ਭਾਈ ਮਨਵੀਰ ਸਿੰਘ ਚਹੇੜੂ, ਚਾਚਾ ਮਥਰਾ ਸਿੰਘ, ਅਨੋਖ ਸਿੰਘ ਬਬਰ, ਕੰਵਰਜੀਤ ਸਿੰਘ ਸੁਲਤਾਨਵਿੰਡ ਅਤੇ ਸੱਤਪਾਲ ਸਿੰਘ ਢਿੱਲੋਂ ਅਤੇ ਅਨੇਕਾਂ ਹੋਰ ਸਿੰਘ ਜਿਨ੍ਹਾਂ ਦੇ ਨਾਂ ਗਿਣੇ ਜਾ ਸਕਦੇ ਹਨ। ਇਕ ਹਿੱਸਾ ਉਹ ਹੈ ਜਿਨ੍ਹਾਂ ਦੇ ਨਾਂ ਸ਼ਹੀਦਾਂ ਵਿਚ ਦਰਜ ਹਨ ਪਰ ਓਹਨਾਂ ਨੂੰ ਕੋਈ ਕੋਈ ਹੀ ਜਾਣਦਾ ਹੈ ਕਿ ਉਹ ਕਿੱਡੀਆਂ ਵੱਡੀਆਂ ਰੂਹਾਂ ਅਤੇ ਸ਼ਹੀਦ ਸਨ। ਜਿਨ੍ਹਾਂ ਦੇ ਆਸਰੇ ਜੰਗ ਲੜੀ ਜਾ ਰਹੀ ਸੀ ਪਰ ਇਸ ਵਕਤ ਵੀ ਓਹਨਾਂ ਦੀ ਵਡਿਆਈ ਨੂੰ ਅਸੀਂ ਪੰਥਕ ਰੂਪ ਵਿਚ ਨਹੀਂ ਜਾਣਦੇ ਹਾਂ ਜਿਵੇਂ ਭਾਈ ਦਲਵੀਰ ਸਿੰਘ ਅਭਿਆਸੀ, ਭਾਈ ਬਖਸ਼ੀਸ਼ ਸਿੰਘ ਮਾਲੋਵਾਲ, ਨਵਨੀਤ ਸਿੰਘ ਕਾਦੀਆਂ, ਸੁਲੱਖਣ ਸਿੰਘ ਬਬਰ, ਅਵਤਾਰ ਸਿੰਘ ਦਾਊਮਾਜਰਾ, ਬਾਬਾ ਸੁਰਿੰਦਰ ਸਿੰਘ ਅਤੇ ਅਨੇਕਾਂ ਹੋਰ ਸ਼ਹੀਦ ਸਿੰਘ। ਇਸ ਤੋਂ ਅੱਗੇ ਇਕ ਹਿੱਸਾ ਓਹਨਾਂ ਸ਼ਹੀਦਾਂ ਦਾ ਹੈ ਜਿਹੜੇ ਹੋ ਸਕਦਾ ਹੈ ਕਿ ਇਤਿਹਾਸ ਵਿਚ ਕਦੇ ਵੀ ਦਰਜ ਨਾ ਹੋਣ ਪਰ ਉਹ ਗੁੰਮਨਾਮ ਸ਼ਹੀਦ ਜਰੂਰ ਹਨ। ਓਹਨਾਂ ਦੇ ਨਾਂਵਾਂ ਨੂੰ ਅਜੇ ਕੋਈ ਨਹੀਂ ਜਾਣਦਾ। ਇਹ ਗੁੰਮਨਾਮ ਅਤੇ ਅਣਗੌਲੇ ਸਿੰਘ ਸਿੰਘਣੀਆਂ ਪੰਥ ਦਾ ਨਿੱਗਰ ਸਰਮਾਇਆ ਹਨ। ਜਿਨ੍ਹਾਂ ਦੀ ਕਮਾਈ ਉਤੇ ਪੰਥ ਦੇ ਇਤਿਹਾਸ ਦੀ ਇਮਾਰਤ ਦਾ ਢਾਂਚਾ ਖੜ੍ਹਾ ਹੁੰਦਾ ਹੈ। ਇਸ ਇਮਾਰਤ ਦੀਆਂ ਨੀਹਾਂ ਵਿਚ ਹਰ ਦੌਰ ਵਿਚ ਏਹਨਾਂ ਗੁੰਮਨਾਮ ਸ਼ਹੀਦਾਂ ਦਾ ਖ਼ੂਨ ਹੁੰਦਾ ਹੈ। ਇਤਿਹਾਸ ਵਿਚ ਜਿਹੜੇ ਵੱਡੇ ਨਾਂ ਉਭਰਦੇ ਹਨ ਓਹਨਾਂ ਦੇ ਪੈਰਾਂ ਥੱਲੇ ਖੜ੍ਹਣ ਯੋਗ ਜਮੀਨ ਵੀ ਇਹ ਗੁੰਮਨਾਮ ਅਤੇ ਅਣਗੌਲੇ ਗੁਰਸਿੱਖ ਹੀ ਤਿਆਰ ਕਰਦੇ ਹਨ। ਸਭ ਤੋਂ ਪਹਿਲਾਂ ਮੈਂ ਏਹਨਾਂ ਤੋਂ ਹੀ ਆਪਣੀ ਗੱਲ ਤੋਰਾਂਗਾ ਅਤੇ ਹੱਕ ਵੀ ਏਹਨਾਂ ਦਾ ਹੀ ਬਣਦਾ ਹੈ ਕਿਉਂਕਿ ਇਤਿਹਾਸ ਦੀਆਂ ਨੀਹਾਂ ਤਾਂ ਏਹਨਾਂ ਨੇ ਹੀ ਉਸਾਰੀਆਂ ਹਨ। ਇਸ ਕਰਕੇ ਗੱਲ ਨੀਂਹ ਤੋਂ ਹੀ ਕਰਨੀ ਬਣਦੀ ਹੈ।

ਇਥੇ ਜੋ ਕੁਝ ਲਿਖਿਆ ਜਾ ਰਿਹਾ ਹੈ ਉਸ ਨਾਲ ਜਾਂ ਤਾਂ ਮੈਂ ਸਿੱਧਾ ਜੁੜਿਆ ਹੋਇਆ ਹਾਂ ਜਾਂ ਉਸ ਬਾਰੇ ਕਿਸੇ ਨੇੜਲੇ ਨੇ ਮੈਨੂੰ ਸੁਣਾਇਆ ਹੈ। ਇਸ ਲਿਖਤ ਦਾ ਆਧਾਰ ਮੇਰੀ ਯਾਦ ਅਤੇ ਅਹਿਸਾਸ ਹਨ ਨਾ ਕਿ ਅਕਾਦਮਿਕ ਤੌਰ ਤਰੀਕਾ, ਅੰਕੜੇ ਜਾਂ ਸਰੋਤ। ਬਹੁਤ ਮੁਮਕਿਨ ਹੈ ਕਿ ਮੇਰੇ ਬਿਆਨ ਕਰਨ ਵਿਚ ਕੁਝ ਘਾਟ-ਵਾਧ ਹੋ ਗਈ ਹੋਵੇ ਪਰ ਅਸਲ ਗੱਲ ਇਹੋ ਹੈ ਕਿ ਇਹੋ ਜਿਹੇ ਵਾਕਿਆਤ ਤੇ ਕਿਰਦਾਰ ਉਸ ਸਮੇਂ ਦੀ ਹਕੀਕਤ ਹਨ। ਪੰਜਾਬ ਦੇ ਹਰ ਇਲਾਕੇ ਵਿਚ ਇਹੋ ਜਿਹਾ ਕੁਝ ਜਰੂਰ

ਹੋਇਆ ਹੋਵੇਗਾ ਤੇ ਬਹੁਤ ਲੋਕਾਂ ਨੂੰ ਹਾਲੇ ਇਹ ਕੁਝ ਯਾਦ ਵੀ ਹੋਏਗਾ। ਏਹ ਵਾਕਿਆਤ ਪੜ੍ਹਕੇ ਓਹਨਾਂ ਨੂੰ ਲੱਗੂ ਕਿ ਇਹ ਤਾਂ ਸਾਡੇ ਨੇੜੇ ਦੀ ਕਹਾਣੀ ਹੈ। ਇਤਿਹਾਸ ਵਿਚ ਸਦਾ ਹੀ ਕੁਝ ਬੰਦਿਆਂ ਅਤੇ ਘਟਨਾਵਾਂ ਨੂੰ ਜਿਆਦਾ ਥਾਂ ਮਿਲ ਜਾਂਦੀ ਹੈ ਅਤੇ ਇਤਿਹਾਸਕਾਰੀ ਮੁੜ ਓਹਨਾਂ ਦੁਆਲੇ ਹੀ ਘੁੰਮਦੀ ਰਹਿੰਦੀ ਹੈ। ਆਮ ਬੰਦਿਆਂ ਨੂੰ ਇਤਿਹਾਸ ਅਹਿਮੀਅਤ ਨਹੀਂ ਦਿੰਦਾ ਹਾਲਾਂਕਿ ਆਮ ਬੰਦਿਆਂ ਵਲੋਂ ਕਿਸੇ ਖਾਸ ਹਾਲਾਤ ਵਿਚ ਵਿਖਾਏ ਅਸਧਾਰਨ ਅਤੇ ਸਿਫਤੀ ਕਿਰਦਾਰ ਕਿਸੇ ਵੀ ਵੱਡੇ ਨਾਇਕ ਨਾਲੋਂ ਘੱਟ ਨਹੀਂ ਹੁੰਦੇ। ਜਿਵੇਂ ਸਮੁੱਚੀ ਸਿੱਖ ਸੰਗਤ ਦੀ ਖਾਮੋਸ਼ ਅਰਦਾਸ ਜੰਗਾਂ ਵਿਚ ਫਤਹਿ ਅਤੇ ਸ਼ਹਾਦਤਾਂ ਸਿਰਜਦੀ ਹੈ ਉਸੇ ਤਰ੍ਹਾਂ ਆਮ ਬੰਦਿਆਂ ਦੇ ਉਚੇ ਕਿਰਦਾਰ ਅਤੇ ਅਮਲ ਵੱਡੇ ਨਾਇਕਾਂ ਨੂੰ ਸਿਰਜਦੇ ਹਨ ਅਤੇ ਓਹਨਾਂ ਲਈ ਜਮੀਨ ਤਿਆਰ ਕਰਦੇ ਹਨ। ਪੰਥ ਨੇ ਆਪਣੀ ਸਮੂਹਿਕ ਅਰਦਾਸ ਵਿਚ ਇਸ ਕਰਕੇ ਸ਼ਹੀਦਾਂ ਨੂੰ ਬੇਨਾਮ ਤਰੀਕੇ ਨਾਲ ਯਾਦ ਕੀਤਾ ਹੈ ਕਿ "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ..."। ਪੰਥ ਨੇ ਸ਼ਹੀਦਾਂ ਨੂੰ ਇਕੋ ਜਿਹੀ ਥਾਂ ਦਿੱਤੀ ਹੈ ਇਥੇ ਕੋਈ ਛੋਟਾ ਵੱਡਾ ਨਹੀਂ ਹੈ। ਇਤਿਹਾਸ ਦਸਦਾ ਹੈ ਕਿ ਜਦੋਂ ਅਬਦਾਲੀ ਸਿੰਘਾਂ ਦਾ ਪਿੱਛਾ ਕਰਦਾ ਲੱਖੀ ਜੰਗਲ ਵਿਚ ਵੜਿਆ ਤਾਂ ਇਕ ਸਿੰਘ ਨੇ ਤੇਜ ਰਫਤਾਰ ਘੋੜੇ ਉਤੇ ਚੜ੍ਹ ਕੇ ਉਸ ਉਪਰ ਨੇਜੇ ਨਾਲ ਬਹੁਤ ਜੋਰਦਾਰ ਹਮਲਾ ਕੀਤਾ ਪਰ ਉਹ ਵਾਲ ਵਾਲ ਬਚ ਗਿਆ। ਉਹਦੇ ਚੋਬਦਾਰਾਂ ਨੇ ਉਹ ਸਿੰਘ ਨੂੰ ਸ਼ਹੀਦ ਕਰ ਦਿੱਤਾ ਪਰ ਇਸ ਹਮਲੇ ਦੀ ਦਹਿਸ਼ਤ ਮਰਨ ਤੱਕ ਅਬਦਾਲੀ ਦੇ ਮਨ ਵਿਚੋਂ ਨਹੀਂ ਨਿਕਲੀ। ਉਹ ਸ਼ਹੀਦ ਸਿੰਘ ਨੂੰ ਕਿਸੇ ਨਾਂ ਦੀ ਜਰੂਰਤ ਨਹੀਂ ਉਹ ਗੁਰੂ ਪੰਥ ਦਾ ਸ਼ਹੀਦ ਹੈ। ਅੱਜ, ਜਦੋਂ ਮੈਂ ਕਿਸੇ ਆਗੂ ਜਾਂ ਸਿੰਘ ਵਲੋਂ ਪੰਥ ਸੇਵਾ ਬਾਰੇ ਦਾਅਵੇ ਜਾਂ ਵੱਧ ਚੜ੍ਹ ਕੇ ਬੋਲਦੇ ਵੇਖਦਾ ਹਾਂ ਤਾਂ ਉਸਦੀ ਨਿੱਜੀ ਸੋਚ 'ਤੇ ਅਫਸੋਸ ਹੁੰਦਾ ਹੈ। ਜਿਸ ਪੰਥ ਵਿਚ ਗੁਮਨਾਮ ਅਤੇ ਛੁਪੇ ਹੋਏ ਸ਼ਹੀਦਾਂ ਦਾ ਕੋਈ ਸ਼ੁਮਾਰ ਹੀ ਨਾ ਹੋਵੇ ਤੇ ਜਿਥੇ ਓਹਨਾਂ ਦੇ ਜੰਗਵਾਰ ਸਮੂਹ ਪੂਰੀ ਸ਼ਾਨ ਵਿਚ ਵਿਚਰ ਰਹੇ ਹੋਣ ਉਥੇ ਇਹੋ ਜਿਹੀ ਹਉਮੈ ਲਈ ਕੋਈ ਥਾਂ ਨਹੀਂ ਹੈ।

ਆਮ ਲੋਕ ਜਿਨ੍ਹਾਂ ਵਿਚ ਅਸੀਂ ਵਿਚਰਦੇ ਹਾਂ ਅਤੇ ਜੋ ਸਾਡਾ ਅਮੁੱਕ ਸੋਮਾ ਹਨ, ਓਹਨਾਂ ਲੋਕਾਂ ਨੂੰ ਸਤਿਕਾਰ ਨਾਲ ਯਾਦ ਕਰਨਾ ਬਣਦਾ ਹੈ ਜਿਹੜੇ ਕਿਸੇ ਨਾ ਕਿਸੇ ਤਰੀਕੇ ਜੰਗ ਦੀ ਲਪੇਟ ਵਿਚ ਆ ਗਏ। ਕਈ ਵਾਰ ਬਹੁਤ ਆਮ ਬੰਦੇ ਵੀ ਸਮੇਂ ਅਤੇ ਥਾਂ ਦੇ ਕਿਸੇ ਮੋੜ ਉਤੇ ਵੱਡੇ ਨਾਇਕਾਂ ਵਾਂਗ ਜਿਉਂ ਉਠਦੇ ਹਨ ਜਾਂ ਬਲ ਉਠਦੇ ਹਨ। ਓਹਨਾਂ ਦੀ ਇਹ ਸ਼ਮ੍ਹਾ ਵੀ ਅਗੰਮੀ ਹੁੰਦੀ ਹੈ। ਜੰਗ ਵਿਚ ਕਿਸੇ ਧਿਰ ਦੀ ਵਿਰਾਸਤੀ ਦਾਅਵੇਦਾਰੀ ਦੇ ਸਨਮੁਖ ਉਹਦੇ ਮਨੁਖੀ ਕਿਰਦਾਰ ਦੀ ਪਰਖ ਹੁੰਦੀ ਹੈ ਜਿਥੇ ਖੋਟੇ ਖਰੇ ਪਛਾਣੇ ਜਾਂਦੇ ਹਨ। ਇਸ ਪਰਖ ਵਿਚ ਕਈ ਵਾਰ ਅਣਜਾਣ ਬੰਦੇ ਅਸਚਰਜ ਕਾਰਨਾਮੇ ਕਰ ਜਾਂਦੇ ਹਨ, ਉਂਝ ਉਹ ਕਿਸੇ ਵੀ ਧਿਰ ਵਿਚ ਨਹੀਂ ਹੁੰਦੇ। ਹਰ ਜੰਗ

ਦੌਰਾਨ ਜੂਝ ਰਹੇ ਅਤੇ ਆਮ ਲੋਕਾਂ ਸਾਹਮਣੇ ਨੈਤਿਕ ਸਵਾਲ ਦੁਖਾਂਤ ਬਣ ਕੇ ਸਾਹਮਣੇ ਆ ਜਾਂਦੇ ਹਨ ਕਿਉਂਕਿ ਹਕੂਮਤਾਂ ਖਿਲਾਫ ਜੂਝਣ ਲਈ ਹੋਰ ਸਭ ਚੀਜਾਂ ਦੇ ਨਾਲ ਨਾਲ ਇਕ ਨੈਤਿਕ ਨੇਮ ਜਰੂਰ ਹੁੰਦਾ ਹੈ। ਇਸ ਲਈ ਸਭ ਵੱਖ ਵੱਖ ਧਿਰਾਂ ਦੇ ਹਿੱਸੇਦਾਰਾਂ ਨੂੰ ਓਹਨਾਂ ਦੇ ਨਜਰੀਏ ਅਤੇ ਓਹਨਾਂ ਦੀ ਹਾਲਤ ਤੋਂ ਵੀ ਵੇਖਣਾ ਬਣਦਾ ਹੈ। ਓਹਨਾਂ ਨੂੰ ਵੀ ਸਹੀ ਸਮਝ ਨਾਲ ਇਕ ਥਾਂ ਦੇਣੀ ਬਣਦੀ ਹੈ।

ਮੈਨੂੰ ਸਦਾ ਹੀ ਇਹ ਲੱਗਿਆ ਹੈ ਕਿ ਸੰਘਰਸ਼ ਵਿਚ ਸਭ ਕੁਝ ਆਪਣੇ ਆਪ ਹੀ ਚੱਲ ਰਿਹਾ ਸੀ। ਕੋਈ ਅਗੰਮੀ ਤਾਕਤ ਜਿਵੇਂ ਸਾਰੀ ਤਰਤੀਬ ਬਣਾ ਰਹੀ ਹੈ। ਇਥੇ ਅਸਲ ਵਿਚ ਕੋਈ ਇਕ ਆਗੂ ਨਹੀਂ ਸੀ ਪਰ ਸਾਰੇ ਹੀ ਅਗਵਾਈ ਕਰ ਰਹੇ ਸਨ। ਸੰਤ ਜਰਨੈਲ ਸਿੰਘ ਜੀ ਦੀ ਸ਼ਖਸੀਅਤ ਜੂਨ ੮੪ ਦੀ ਜੰਗ ਦਾ ਇਕੋ ਇਕ ਨੁਕਤਾ ਸੀ ਜਿਸ ਦੁਆਲੇ ਸਾਰਾ ਇਤਿਹਾਸ ਘੁੰਮ ਰਿਹਾ ਸੀ। ਉਹ ਖਾਲਸਾ ਪੰਥ ਦੀ ਰੂਹਾਨੀ ਤਾਕਤ ਵਜੋਂ ਇਤਿਹਾਸ ਨੂੰ ਸੇਧਤ ਕਰ ਰਹੇ ਸਨ। ਜਿਵੇਂ ਜਿਵੇਂ ਅਤੇ ਜਿਥੇ ਜਿਥੇ ਸਿੱਖਾਂ ਨੇ ਇਹ ਰੂਹਾਨੀ ਵਰਤਾਰੇ ਦਾ ਅਸਰ ਕਬੂਲਿਆ ਉਥੇ ਉਸੇ ਹੀ ਮਿਕਦਾਰ ਨਾਲ ਉਹ ਸੰਘਰਸ਼ ਵਿਚ ਆਣ ਨਿਤਰੇ। ਮੈਂ ਜਾਂ ਮੇਰੇ ਵਰਗੇ ਹਜਾਰਾਂ ਹੋਰ ਨੌਜਵਾਨ ਇਸੇ ਤਰ੍ਹਾਂ ਹੀ ਦੁਨੀਆਦਾਰੀ ਦਾ ਤਿਆਗ ਕਰਕੇ ਇਸ ਯੁੱਧ ਵਿਚ ਸ਼ਾਮਲ ਹੋਏ ਸਨ। ਉਹ ਜੰਗ ਜਿਸਦਾ ਕੋਈ ਸਿਰਾ ਨਹੀਂ ਦਿਖਦਾ ਸੀ ਸਿਵਾਏ ਜੰਗ ਅਤੇ ਸ਼ਹਾਦਤ ਦੇ। ਉਸ ਸਮੇਂ ਵਿਚ ਅਸੀਂ ਰੂਹ ਦੇ ਜੋਰ ਨਾਲ ਹੀ ਜਿਉਂ ਰਹੇ ਸਾਂ, ਜਿਥੇ ਗੁਰੂ ਗ੍ਰੰਥ ਅਤੇ ਗੁਰੂ ਪੰਥ ਸਾਡਾ ਆਸਰਾ ਅਤੇ ਪ੍ਰੇਰਨਾ ਸੀ। ਇਥੇ ਨਿਸ਼ਚੇ ਅਤੇ ਰਿਵਾਇਤ ਦਾ ਬੋਲਬਾਲਾ ਸੀ। ਸਿਦਕ ਦੀ ਅਜਮਾਇਸ਼ ਸੀ। ਅਰਦਾਸ ਅਤੇ ਸਿਮਰਨ ਦੀ ਟੇਕ ਸੀ। ਸਮੁੱਚੇ ਪੰਥ ਦੀ ਅਰਦਾਸ ਅਤੇ ਭਾਵਨਾ ਸਾਡੀ ਪਿੱਠਭੂਮੀ ਸੀ। ਇਹ ਇਕ ਹੋਰ ਹੀ ਦੁਨੀਆ ਅਤੇ ਮੰਡਲ ਸੀ। ਇਸ ਦੁਨੀਆ ਦੀਆਂ ਸਿਆਣਪਾਂ ਅਤੇ ਸਿਆਸਤਾਂ ਉਸ ਤਲ ਤੱਕ ਨਹੀਂ ਸੀ ਪਹੁੰਚਦੀਆਂ। ਇਸ ਕਰਕੇ ਜਦੋਂ ਸਾਡੇ ਬਾਰੇ ਕੋਈ ਇਸ ਦੁਨੀਆ ਵਿਚ ਖੜ੍ਹ ਕੇ ਲਿਖਦਾ ਹੈ ਤਾਂ ਉਹ ਸਾਡੀ ਉਸ ਦੁਨੀਆ ਨੂੰ ਮੁੱਢੋਂ ਹੀ ਨਕਾਰਦਾ ਹੈ ਜਿਸ ਕਰਕੇ ਉਥੇ ਅਫਸੋਸ ਹੀ ਹੁੰਦਾ ਹੈ। ਅਸਲ ਸਮਝ ਅਤੇ ਸੱਚੀ ਪੜ੍ਹਾਈ ਵੀ ਓਹੀ ਹੈ ਜਿਸ ਵਿਚ ਸਾਰਿਆਂ ਪੱਖਾਂ ਅਤੇ ਮੰਡਲਾਂ ਦੀ ਸਮਝ ਹੋਵੇ। ਜੰਗ ਅਤੇ ਸ਼ਹਾਦਤ ਦੇ ਇਸ ਰੂਪ ਨੂੰ ਦੁਨੀਆ ਨੇ ਮਾਨਤਾ ਹੀ ਨਹੀਂ ਦਿੱਤੀ। ਓਹਨਾਂ ਲਈ ਇਹ ਬੇਮਾਇਨਾ ਗੱਲ ਹੋ ਸਕਦੀ ਹੈ ਪਰ ਸਾਡੇ ਲਈ ਉਸ ਦੌਰ ਦੇ ਜੰਗ ਅਤੇ ਸ਼ਹਾਦਤ ਰਾਹੀਂ ਖਾਲਸਾ ਪੰਥ ਨੇ ਆਪਣੇ ਆਪ ਨੂੰ ਨਵਿਆਉਣਾ ਅਤੇ ਪ੍ਰਜਵਲਤ ਕਰਨਾ ਸੀ। ਉਸ ਦੁਨੀਆ ਵਿਚ ਇਹ ਜੰਗ, ਅਰਦਾਸ, ਸ਼ਹਾਦਤ, ਉਚੇ ਅਮਲ ਬਹੁਤ ਜਰੂਰੀ ਹਨ। ਜਿਨ੍ਹਾਂ ਤੋਂ ਬਿਨਾ ਸਾਡਾ ਉਸ ਵੇਲੇ ਦਾ ਭਵਿੱਖ ਸੁੰਨਾ ਸੀ ਅਤੇ ਵਰਤਮਾਨ ਨੇ ਤੁਰਨਾ ਹੀ ਨਹੀਂ ਸੀ। ਪਿਛਲੇ ਕੁਝ ਸਮੇਂ ਵਿਚ ਇਹੋ ਜਿਹੇ ਵਰਤਾਰੇ ਅਤੇ ਗੁਰੂ ਦੀ ਕਲਾ ਵਰਤੀ ਹੈ ਅਤੇ

ਵਰਤ ਰਹੀ ਹੈ ਕਿ ਉਸ ਸਮੇਂ ਦਾ ਸੱਚ ਅਤੇ ਉਹਦਾ ਮਹੱਤਵ ਦੁਨੀਆ ਨੂੰ ਕੁਝ ਕੁਝ ਸਮਝ ਆ ਰਿਹਾ ਹੈ। ਉਸ ਸਮੇਂ ਦੀਆਂ ਘਾਲਣਾਵਾਂ ਅਤੇ ਸ਼ਹਾਦਤਾਂ ਦੇ ਦਿਸਣਯੋਗ ਰੰਗ ਹੁਣ ਪਰਗਟ ਹੋ ਰਹੇ ਹਨ। ਪੰਥ ਦੇ ਇਕ ਹਿੱਸੇ ਨੂੰ ਇਹਦੀ ਸਮਝ ਪੈਣ ਲੱਗੀ ਹੈ। ਇਸ ਕਰਕੇ ਲਗਦਾ ਹੈ ਕਿ ਹੁਣ ਉਸ ਦੌਰ ਬਾਰੇ ਕੁਝ ਕਹਿਣ ਲਈ ਥਾਂ ਬਣ ਗਈ ਹੈ। ਉਸ ਦੌਰ ਦੇ ਸੱਚ, ਸ਼ਹਾਦਤਾਂ ਦੇ ਰੰਗ ਬਾਰੇ, ਸਿੰਘਾਂ ਦੇ ਅਮਲਾਂ ਅਤੇ ਇਖਲਾਕ ਬਾਰੇ, ਤਿਆਗ, ਸਬਰ, ਸਿਦਕ ਅਤੇ ਸੁੱਚੀ ਮੁਹੱਬਤ ਬਾਰੇ, ਜੰਗ ਦੀ ਸ਼ਿੱਦਤ ਬਾਰੇ ਅਤੇ ਅਣਜਾਣੇ ਅਣਗੌਲੇ ਸ਼ਹੀਦਾਂ ਬਾਰੇ ਕੁਝ ਕਹਿਣਾ ਬਣਦਾ ਹੈ। ਇਸ ਵਰਤਾਰੇ ਨੂੰ ਸਮਝਦਿਆਂ ਮੈਂ ਕੁਝ ਕਹਿਣ ਬਾਰੇ ਸੋਚਿਆ ਹੈ। ਸਦੀਆਂ ਦੇ ਸਮੇਂ ਨੂੰ ਪਲਾਂ ਵਿਚ ਸਮੇਟ ਦੇਣ ਵਾਲੇ ਜੰਗ, ਸ਼ਹਾਦਤ, ਸਿਦਕ, ਸਬਰ ਅਤੇ ਅਣਦਿਸਦੇ ਤਲਾਂ ਉਤੇ ਵਾਪਰਦੇ ਸਮੁੱਚੇ ਵਰਤਾਰੇ ਨੂੰ ਕਹਿਣਾ ਕਿਸੇ ਵੀ ਮਨੁਖ ਦੇ ਵੱਸ ਦੀ ਗੱਲ ਨਹੀਂ ਹੈ। ਮੈਂ ਸਚਾਈ ਬਾਰੇ ਕੋਈ ਦਾਅਵਾ ਨਹੀਂ ਕਰਦਾ ਪਰ ਉਹ ਜੰਗ ਅਤੇ ਸ਼ਹਾਦਤ ਦੇ ਅਮਲ ਦਾ ਹਿੱਸੇਦਾਰ ਹੋਣ ਕਰਕੇ ਉਹਦੀ ਗਵਾਹੀ ਦੇਣੀ ਮੇਰੇ ਸਿਰ ਹੈ। ਇਸ ਕਰਕੇ ਗੁਰੂ ਨੇ ਜਿੰਨੀ ਕੁ ਸੁਰਤ ਅਤੇ ਸਮਝ ਬਖਸ਼ੀ ਹੈ ਉਸ ਮੁਤਾਬਿਕ ਹੀ ਇਮਾਨਦਾਰੀ ਦਾ ਪੱਲੂ ਫੜ ਕੇ ਕੁਝ ਕਹਾਂਗਾ। ਅੱਗੇ ਸੰਗਤ ਬਖਸ਼ਣਹਾਰ ਹੈ।

-ਦਲਜੀਤ ਸਿੰਘ

# ਗੁਰਬਾਣੀ ਦਾ ਅਦਬ

ਜੋ ਘਟਨਾਵਾਂ ਨਾ ਵਾਪਰ ਕੇ ਵਧੇਰੇ ਵੱਡੀਆਂ ਹੋ ਕੇ ਵਾਪਰਦੀਆਂ ਹਨ ਓਹਨਾਂ ਨੂੰ ਆਮ ਜੀਵਨ ਅਤੇ ਇਤਿਹਾਸ ਵਿਚ ਥਾਂ ਨਹੀਂ ਮਿਲਦੀ ਪਰ ਇਤਿਹਾਸ ਦੇ ਖਾਸ ਵੇਲਿਆਂ ਵਿਚ ਅਜਿਹੀਆਂ ਘਟਨਾਵਾਂ ਸਦੀਆਂ ਤੱਕ ਸੇਧ ਬਣ ਜਾਂਦੀਆਂ ਹਨ।

ਇਹ ਗੱਲ ੧੯੯੫ ਦੇ ਸ਼ੁਰੂ ਦੀ ਹੈ ਉਸ ਵੇਲੇ ਮੈਂ ਹਾਲੇ ਭਗੌੜਾ ਨਹੀਂ ਸੀ ਹੋਇਆ। ਉਸ ਦਿਨ ਮੇਰੇ ਕੋਲ ਸ਼ਾਮ ਨੂੰ ਸੁਲੱਖਣ ਸਿੰਘ ਅਤੇ ਹੀਰਾ ਸਿੰਘ ਬਬਰ ਆਏ। ਪਰਸਾਦੇ ਤੋਂ ਬਾਅਦ ਅਸੀਂ ਕੋਠੇ ਉਪਰ ਖੁੱਲ੍ਹੇ ਵਿਚ ਮੰਜੇ ਡਾਹ ਕੇ ਪੈ ਗਏ। ਹੀਰਾ ਸਿੰਘ ਨੇ 'ਦੁਸ਼ਟ ਦੀ ਕਿਸਮਤ ਬੜੀ ਤੇਜ ਹੈ' ਆਖ ਕੇ ਗੱਲ ਤੋਰੀ। ਫਿਰ ਉਸ ਨੇ ਸੁਆਲ ਉਠਾਇਆ ਕਿ ਐਡੇ ਵੱਡੇ ਦੁਸ਼ਟ ਨੂੰ ਗੁਰੂ ਨੇ ਆਪ ਹੱਥ ਦੇ ਕੇ ਰੱਖ ਲਿਆ। ਸੁਲੱਖਣ ਸਿੰਘ ਨੇ ਗੰਭੀਰਤਾ ਨਾਲ ਮੁਸਕਰਾਉਂਦਿਆਂ ਕਿਹਾ, "ਜਿਸਨੂੰ ਗੁਰੂ ਨੇ ਰੱਖ ਲਿਆ, ਉਸ ਬਾਰੇ ਮਲਾਲ ਕੀ ਕਰਨਾ। ਆਪਣੇ ਵਿਚ ਕੋਈ ਕਮੀ ਰਹਿ ਗਈ ਹੋਏਗੀ।"

ਮੇਰੀ ਦਿਲਚਸਪੀ ਨੂੰ ਵੇਖਦੇ ਹੋਏ ਓਹਨਾਂ ਨੇ ਸਾਰੀ ਗੱਲ ਖੋਲ੍ਹੀ ਅਤੇ ਦੱਸਿਆ ਕਿ ਸਵਰਨਾ ਘੋਟਣਾ ਦੇ ਨੇੜੇ ਪਹੁੰਚਣ ਲਈ ਸਾਡੇ ਬੰਦੇ ਨੇ ਬਹੁਤ ਮਿਹਨਤ ਕੀਤੀ। ੬-੭ ਮਹੀਨਿਆਂ ਬਾਅਦ ਉਹਦੇ ਬਿਲਕੁਲ ਨੇੜੇ ਪਹੁੰਚ ਗਿਆ। ਜਦੋਂ ਐਨੇ ਸਮੇਂ ਬਾਅਦ ਹਮਲੇ ਦਾ ਮੌਕਾ ਮਿਲਿਆ ਤਾਂ ਉਹਨੇ ਗੋਲੀ ਨਹੀਂ ਚਲਾਈ ਅਤੇ ਉਸੇ ਤਰ੍ਹਾਂ ਵਾਪਸ ਆ ਗਿਆ।

ਸਵਰਨੇ ਘੋਟਣੇ ਨੇ ਇਕ ਸਿਪਾਹੀ ਵਜੋਂ ਪੁਲਿਸ ਨੌਕਰੀ ਸ਼ੁਰੂ ਕੀਤੀ ਤੇ ਐਸ.ਐਸ.ਪੀ. ਬਣ ਕੇ ਸੇਵਾ ਮੁਕਤ ਹੋਇਆ। ਇਹ ਪੰਜਾਬ ਵਿਚ ਸਭ ਤੋਂ ਜਾਲਮ ਅਤੇ ਬਦਨਾਮ ਪੁਲਿਸ ਵਾਲਿਆਂ ਵਿਚੋਂ ਗਿਣਿਆ ਜਾ ਸਕਦਾ ਹੈ। ਇਸ ਦੀ ਤਫਤੀਸ਼, ਤਸ਼ੱਦਦ ਅਤੇ ਬਰਬਰਤਾ ਪੁਲਿਸ ਮਹਿਕਮੇ ਵਿਚ ਚਰਚਾ ਦਾ ਵਿਸ਼ਾ ਰਹੇ ਹਨ। ਇਸ ਨੇ ਅਨੇਕਾਂ ਹੀ ਸਿੱਖਾਂ ਨੂੰ ਆਪਣੇ ਹੱਥੀਂ ਕੋਹ-ਕੋਹ ਕੇ ਸ਼ਹੀਦ ਕੀਤਾ। ਇਸ ਤੋਂ ਪਹਿਲਾਂ ਇਹਨੇ ਨਕਸਲਵਾਦੀ, ਸਮਗਲਰਾਂ ਅਤੇ ਹੋਰ ਬਹੁਤ ਬੰਦਿਆਂ ਨੂੰ ਵੀ

ਮਾਰ ਖਪਾਇਆ। ਇਹ ਸੰਘਰਸ਼ਸ਼ੀਲ ਬੰਦਿਆਂ ਦਾ ਨਿਸ਼ਾਨਾ ਰਿਹਾ ਤੇ ਇਸਨੂੰ ਮਾਰਨ ਦੀਆਂ ਕਈ ਯੋਜਨਾਵਾਂ ਬਣਾਈਆਂ ਅਤੇ ਅਮਲ ਕੀਤਾ ਪਰ ਨਤੀਜਾ ਅਸਫਲਤਾ ਹੀ ਨਿਕਲਿਆ। ਇਸਦੀ ਕਿਸਮਤ ਐਡੀ ਬਲੀ ਸੀ ਕਿ ਇਹ ਸਦਾ ਹੀ ਬਚ ਜਾਂਦਾ ਰਿਹਾ। ਕਈ ਵਾਰ ਇਹਦੀ ਥਾਂ ਹੋਰ ਲੋਕ ਮਰਦੇ ਰਹੇ। ਜਨਰਲ ਲਾਭ ਸਿੰਘ ਨਾਲ ਇਕ ਯੋਜਨਾ ਵਿਚ ਮੈਂ ਵੀ ਸ਼ਾਮਲ ਸੀ। ਦੋ ਵਾਰ ਜਥੇਦਾਰ ਗੁਰਜੰਟ ਸਿੰਘ ਨੇ ਕੋਸ਼ਿਸ਼ ਕੀਤੀ ਅਤੇ ਦੋ ਵਾਰ ਬਬਰਾਂ ਨੇ ਵੀ।

ਜਿਸ ਵੇਲੇ ਦੀ ਘਟਨਾ ਹੈ ਓਹਨਾਂ ਦਿਨਾਂ ਵਿਚ ਘੋਟਣਾ ਜਲੰਧਰ ਵਿਚ ਡੀ.ਐਸ.ਪੀ. ਲੱਗਿਆ ਹੋਇਆ ਸੀ। ਹੀਰਾ ਸਿੰਘ ਦਾ ਕੋਈ ਬੰਦਾ ਬਹੁਤ ਮਿਹਨਤ ਕਰਕੇ ਬਿਲਕੁਲ ਘੋਟਣੇ ਦੇ ਘਰ ਨੇੜੇ ਰਹਿਣ ਲੱਗ ਗਿਆ। ਉਸ ਸਿੰਘ ਬਾਰੇ ਓਹਨਾਂ ਨੇ ਮੈਨੂੰ ਕੁਝ ਨਹੀਂ ਦੱਸਿਆ ਅਤੇ ਨਾ ਹੀ ਮੈਂ ਪੁਛਿਆ ਕਿਉਂਕਿ ਜੰਗ ਦੇ ਨੁਕਤੇ ਤੋਂ ਇਹੋ ਸਹੀ ਗੱਲ ਸੀ। ਉਹ ਜਾਂ ਤਾਂ ਕੋਈ ਪੁਲਿਸ ਵਿਚੋਂ ਹੀ ਸੀ ਜਾਂ ਫਿਰ ਕਿਸੇ ਪੁਲਿਸ ਵਾਲੇ ਦੀ ਸਹਾਇਤਾ ਨਾਲ ਪੁਲਿਸ ਲਾਇਨ ਵਿਚ ਸਥਿਤ ਉਹਦੇ ਘਰ ਵਿਚ ਦਾਖਲ ਹੋ ਗਿਆ ਸੀ। ਉਹ ਕਮਰੇ ਦੇ ਬਾਹਰ ਖਿੜਕੀ ਕੋਲ ਪੁਲਿਸ ਦੀ ਵਰਦੀ ਵਿਚ ਥਾਮਸਨ ਗੰਨ ਲੈ ਕੇ ਤਿਆਰ ਬਰ ਤਿਆਰ ਖੜ੍ਹਾ ਸੀ। ਸਵਰਨੇ ਨੇ ਕਮਰੇ ਵਿਚ ਆਉਣਾ ਸੀ ਅਤੇ ਬੈਠਣਾ ਸੀ। ਉਸ ਨੇ ਬਾਹਰੋਂ ਹਨੇਰੇ ਵਿਚ ਹੀ ਉਹਦੇ ਬੁਛਾੜ ਮਾਰਨੀ ਸੀ ਅਤੇ ਬਾਹਰ ਕੰਧ ਟੱਪ ਕੇ ਮੋਟਰ ਸਾਈਕਲ ਉਤੇ ਪੁਲਿਸ ਵਰਦੀ ਵਿਚ ਉਡੀਕ ਰਹੇ ਹੀਰਾ ਸਿੰਘ ਨਾਲ ਫਰਾਰ ਹੋ ਜਾਣਾ ਸੀ। ਇਹ ਸਭ ਕੁਝ ਇਸੇ ਤਰ੍ਹਾਂ ਹੀ ਹੋਇਆ ਪਰ ਘੋਟਣਾ ਜਦੋਂ ਕਮਰੇ ਵਿਚ ਵੜਿਆ ਤਾਂ ਉਹ ਕੁੜਤੇ ਪਜਾਮੇ ਵਿਚ ਸੀ ਅਤੇ ਪੱਗ ਬੰਨ੍ਹੀ ਹੋਈ ਸੀ। ਉਹਦੇ ਹੱਥ ਵਿਚ ਗੁਟਕਾ ਸਾਹਿਬ ਸੀ। ਉਹ ਕਮਰੇ ਵਿਚ ਬੈਠ ਕੇ ਪਾਠ ਕਰਨ ਲੱਗ ਪਿਆ ਤੇ ਅੱਧਾ ਕੁ ਘੰਟਾ ਪਾਠ ਕਰਦਾ ਰਿਹਾ ਅਤੇ ਫਿਰ ਗੁਟਕੇ ਸਮੇਤ ਹੀ ਉਠ ਕੇ ਕਮਰੇ ਵਿਚੋਂ ਬਾਹਰ ਚਲਾ ਗਿਆ। ਏਹਨਾਂ ਵਲੋਂ ਭੇਜੇ ਹੋਏ ਸਿੰਘ ਨੇ ਗੋਲੀ ਨਹੀਂ ਚਲਾਈ ਕਿਉਂਕਿ ਓਨਾ ਚਿਰ ਉਹਨੇ ਗੁਟਕਾ ਸਾਹਿਬ ਫੜੀ ਰੱਖਿਆ ਅਤੇ ਪਾਠ ਕਰਦਾ ਰਿਹਾ। ਇਸ ਹਾਲਤ ਵਿਚ ਉਹਨੂੰ ਮਾਰਿਆ ਨਹੀਂ ਜਾ ਸਕਦਾ ਸੀ। ਉਹ ਉਡੀਕਦਾ ਰਿਹਾ ਕਿ ਉਹ ਪਾਠ ਕਰਕੇ ਗੁਟਕਾ ਸਾਹਿਬ ਰੱਖੇਗਾ ਪਰ ਇਸ ਤਰ੍ਹਾਂ ਨਹੀਂ ਹੋਇਆ। ਇਸ ਤਰ੍ਹਾਂ ਉਹ ਮੌਤ ਤੋਂ ਬਚ ਗਿਆ। ਹੀਰਾ ਸਿੰਘ ਨੂੰ ਇਕ ਝੋਰਾ ਵੀ ਸੀ ਕਿ ਐਡਾ ਵੱਡਾ ਦੁਸ਼ਟ ਬਚ ਗਿਆ, ਐਨੀ ਜਿਆਦਾ ਮਿਹਨਤ ਐਵੇਂ ਹੀ ਗਈ ਪਰ ਨਾਲ ਹੀ ਓਹਨਾਂ ਨੂੰ ਤਸੱਲੀ ਭਰੀ ਖੁਸ਼ੀ ਵੀ ਸੀ। ਓਹਨਾਂ ਦੇ ਸਿੰਘ ਨੇ ਸਹੀ ਪਰਖ ਕੀਤੀ ਅਤੇ ਪਾਠ ਕਰਦੇ ਦੁਸ਼ਮਣ ਉਤੇ ਗੋਲੀ ਨਹੀਂ ਚਲਾਈ।

ਸੁਲੱਖਣ ਸਿੰਘ ਨੂੰ ਵੀ ਇਸ ਗੱਲ ਦੀ ਖੁਸ਼ੀ ਸੀ ਕਿ ਓਹਨਾਂ ਦੇ ਸਿੰਘ ਨੇ ਸਹੀ ਫੈਸਲਾ ਲਿਆ। ਕਿਸੇ ਦੀ ਮੌਤ ਸਮੇਂ ਤੋਂ ਪਹਿਲਾਂ ਨਹੀਂ ਹੋ ਸਕਦੀ। ਮੈਨੂੰ ਵੀ ਉਦੋਂ ਇਹ

ਗੱਲ ਚੰਗੀ ਲੱਗੀ ਸੀ ਕਿ ਉਸ ਗੁੰਮਨਾਮ ਸਿੰਘ ਨੇ ਐਨੀ ਵੱਡੀ ਪ੍ਰਾਪਤੀ ਹੱਥੋਂ ਜਾਣ ਦਿੱਤੀ। ਸਵਰਨਾ ਘੋਟਣਾ ਨੂੰ ਮਾਰਨਾ ਸੰਘਰਸ਼ ਲਈ ਬਹੁਤ ਵੱਡੀ ਗੱਲ ਸੀ। ਬੜਿਆਂ ਨੇ ਇਹ ਕੋਸ਼ਿਸ਼ ਕੀਤੀ। ਇਹ ਕਿਸੇ ਵੀ ਜਥੇਬੰਦੀ ਜਾਂ ਵਿਅਕਤੀ ਲਈ ਇਕ ਵੱਡੀ ਪ੍ਰਾਪਤੀ ਹੁੰਦੀ ਪਰ ਵਾਰੇ ਵਾਰੇ ਜਾਈਏ ਉਸ ਸਿੰਘ ਦੇ, ਜਿਸ ਨੇ ਗੁਰੂ ਦੇ ਭੈਅ ਵਿਚ ਰਹਿੰਦਿਆਂ ਖਾਲਸੇ ਦੇ ਉਚੇ ਇਖਲਾਕ ਦੇ ਦਰਸ਼ਨ ਕਰਵਾਏ। ਦੇਖਣ ਨੂੰ ਤਾਂ ਲਗਦਾ ਹੈ ਕਿ ਇਹ ਘਟਨਾ ਵਿਚ ਕੁਝ ਨਹੀਂ ਹੋਇਆ ਅਤੇ ਕਿਤੇ ਇਸ ਦਾ ਜਿਕਰ ਵੀ ਨਹੀਂ ਆਇਆ ਪਰ ਹੁਣ ਐਨੇ ਸਾਲਾਂ ਬਾਅਦ ਮੈਨੂੰ ਲਗਦਾ ਹੈ ਕਿ ਉਸ ਸਿੰਘ ਨੇ ਉਸ ਵਕਤ ਬਹੁਤ ਵੱਡਾ ਕੰਮ ਕੀਤਾ। ਉਹਨੇ ਗੁਰਬਾਣੀ ਦੇ ਅਦਬ ਵਿਚ ਆਪਣੇ ਸਭ ਤੋਂ ਵੱਡੇ ਦੁਸ਼ਮਣ ਨੂੰ ਬਖਸ਼ ਦਿੱਤਾ।

ਇਸ ਕਾਰਨਾਮੇ ਦੀ ਕਿਤੇ ਚਰਚਾ ਨਹੀਂ ਹੋਈ ਕਿਉਂਕਿ ਅਸੀਂ ਜਿਆਦਾਤਰ ਚਰਚਾ ਮੌਤ ਦੀਆਂ ਘਟਨਾਵਾਂ ਦੀ ਕਰਦੇ ਹਾਂ। ਇਥੇ ਘਟਨਾ ਉਚੇ ਇਖਲਾਕ ਦੀ ਹੈ ਅਤੇ ਇਹ ਘਟਨਾ ਅਮਰ ਹੈ। ਮੈਂ ਹੁਣ ਵੀ ਉਸ ਉਚੇ ਇਖਲਾਕ ਵਾਲੇ ਸਿੰਘ ਨੂੰ ਸਲਾਮ ਕਰਦਾ ਹਾਂ। ਇਹ ਵਰਤਾਰਾ ਤਾਂ ਮੇਰੇ ਜਾਣ ਪਛਾਣ ਵਾਲਿਆਂ ਨਾਲ ਵਾਪਰਿਆ ਸੀ ਤੇ ਮੇਰੇ ਦਿਲ 'ਤੇ ਉਕਰਿਆ ਗਿਆ। ਇਹੋ ਜਿਹੀਆਂ ਹੋਰ ਅਨੇਕਾਂ ਹੀ ਗੁੰਮਨਾਮ ਹਸਤੀਆਂ ਨੇ ਉਚੇ ਇਖਲਾਕ ਦੇ ਜਲਵੇ ਵਿਖਾਏ ਹੋਣਗੇ, ਜਿਨ੍ਹਾਂ ਬਾਰੇ ਅਸੀਂ ਨਹੀਂ ਜਾਣਦੇ। ਇਸ ਜੰਗ ਵਿਚ ਇਹੋ ਜਿਹੇ ਖਾਮੋਸ਼ ਵਰਤਾਰੇ ਵਿਚ ਅਦ੍ਰਿਸ਼ਟ ਸਿੰਘ ਸਿੰਘਣੀਆਂ ਦਾ ਭਰਵਾਂ ਯੋਗਦਾਨ ਹੈ, ਜਿਨ੍ਹਾਂ ਨੇ ਸਾਡੇ ਇਖਲਾਕ ਨੂੰ ਬੁਲੰਦੀਆਂ ਵੱਲ ਤੋਰਿਆ।

ੴ

# ਗੁਰੂ ਦਾ ਅਦਬ

ਇਹ ਘਟਨਾ ਮੈਨੂੰ ਬਲਬੀਰ ਸਿੰਘ (ਭੂਤਨਾ) ਨੇ ਜੇਲ੍ਹ ਵਿਚ ਸੁਣਾਈ ਸੀ। ਬਲਬੀਰ ਸਿੰਘ ਅਤੇ ਉਹਦੇ ਸਾਥੀ ਸਿੰਘ ਜਗਰਾਉਂ ਕੋਲ ਨਾਨਕਸਰ ਗੁਰੂ ਘਰ ਵਿਚ ਮੱਥਾ ਟੇਕਣ ਗਏ। ਜਦੋਂ ਉਹਨਾਂ ਨੇੜੇ ਜਾ ਕੇ ਵੇਖਿਆ ਤਾਂ ਇਕ ਪਾਸੇ ਚਿੱਟੀ ਅੰਬੈਸਡਰ ਗੱਡੀ ਅਤੇ ੩-੪ ਪੁਲਿਸ ਦੀਆਂ ਗੱਡੀਆਂ ਖੜ੍ਹੀਆਂ ਸਨ। ਪਹਿਲਾਂ ਉਹਨਾਂ ਦੇ ਮਨ ਵਿਚ ਆਇਆ ਕਿ ਪਿਛੇ ਮੁੜ ਜਾਈਏ। ਦੂਜੇ ਪਲ ਹੀ ਉਹਨਾਂ ਦੇ ਮਨ ਵਿਚ ਖਿਆਲ ਆਇਆ ਕਿ ਏਨੇ ਨੇੜਿਓਂ ਮੁੜਣ ਨਾਲ ਸ਼ੱਕ ਪੈਣਾ ਲਾਜਮੀ ਹੈ। ਇਸ ਕਰਕੇ ਉਹ ਮੱਥਾ ਟੇਕਣ ਲਈ ਅੰਦਰ ਚਲੇ ਗਏ। ਉਹਨਾਂ ਕੋਲ ਡੱਬ ਵਾਲੇ ਹਥਿਆਰ ਸਨ। ਜਦੋਂ ਉਹ ਮੱਥਾ ਟੇਕ ਕੇ ਸੰਗਤ ਵਿਚ ਬੈਠ ਗਏ ਤਾਂ ਉਹਨਾਂ ਨੇ ਵੇਖਿਆ ਕਿ ਬਾਕੀ ਲੋਕਾਂ ਵਿਚ ਇਕ ਲੰਮਾ ਜੁਆਨ ਘੋਨ ਮੋਨ ਬੰਦਾ ਸੀ ਜੋ ਵੇਖਣ ਨੂੰ ਕੋਈ ਵੱਡਾ ਸਰਕਾਰੀ ਅਹੁਦੇਦਾਰ ਲਗਦਾ ਸੀ। ਉਹਨੇ ਬੜੀ ਸ਼ਰਧਾ ਨਾਲ ਪਰਿਕਰਮਾ ਕਰਕੇ ਦੋਵੇਂ ਹੱਥ ਜੋੜ ਕੇ ਮੱਥਾ ਟੇਕਿਆ ਅਤੇ ਉਹਨਾਂ ਦੇ ਨੇੜੇ ਹੀ ਬੈਠ ਗਿਆ। ਬਲਬੀਰ ਸਿੰਘ ਦੇ ਇਕ ਸਾਥੀ ਸਿੰਘ ਨੇ ਉਸ ਬੰਦੇ ਨੂੰ ਪਛਾਣ ਲਿਆ ਤੇ ਬਲਬੀਰ ਸਿੰਘ ਦੇ ਕੰਨ ਵਿਚ ਕਿਹਾ ਕਿ ਪੁਲਿਸ ਆਲਾ ਚਟੋਪਾਧਿਆ ਹੈ। ਜੋ ਉਸ ਵੇਲੇ ਲੁਧਿਆਣੇ ਦਾ ਜਿਲਾ ਮੁਖੀ ਸੀ ਅਤੇ ਉਹਦਾ ਨਾਂ ਸਿੰਘਾਂ ਖਿਲਾਫ ਲੜਣ ਵਿਚ ਮਸ਼ਹੂਰ ਸੀ। ਉਹਦੇ ਬਾਰੇ ਸੁਣ ਕੇ ਬਲਬੀਰ ਸਿੰਘ ਅਤੇ ਬਾਕੀ ਸਿੰਘ ਅਚੰਭਤ ਹੋ ਗਏ ਅਤੇ ਉਹਨਾਂ ਦੇ ਮਨ ਵਿਚ ਖਿਆਲ ਆਇਆ ਕਿ ਇਹਨੂੰ ਇਥੇ ਮਾਰ ਕੇ ਬੜੇ ਸੌਖੇ ਤਰੀਕੇ ਨਾਲ ਪਿਛਲੇ ਪਾਸਿਓਂ ਕੰਧ ਟੱਪ ਕੇ ਨਿਕਲਿਆ ਜਾ ਸਕਦਾ ਹੈ। ਏਨਾ ਸੌਖਾ ਮੌਕਾ ਮੁੜ ਕੇ ਹੱਥ ਨਹੀਂ ਆਉਣਾ। ਇਸ ਨੇ ਬਲਬੀਰ ਸਿੰਘ ਹੁਰਾਂ ਦੇ ਜਥੇ ਦੇ ਮੁਖੀ, ਭਾਈ ਨਿਰਵੈਰ ਸਿੰਘ ਦੀਪ ਸਿੰਘ ਵਾਲਾ (ਕੇ.ਸੀ.ਐਫ.) ਨੂੰ ਕੁਝ ਸਮਾਂ ਪਹਿਲਾਂ ਰਾਜਸਥਾਨ ਵਿਚ ਲਿਜਾ ਕੇ ਤਸ਼ੱਦਦ ਕਰਕੇ ਸ਼ਹੀਦ ਕੀਤਾ ਸੀ। ਬਲਬੀਰ ਸਿੰਘ ਉਸ ਮੌਕੇ ਨੂੰ ਯਾਦ ਕਰਕੇ ਕਹਿਣ ਲੱਗਾ ਕਿ ਅਸੀਂ ਦੁਬਿਧਾ ਵਿਚ ਪੈ ਗਏ ਇਕ ਪਾਸੇ ਤਾਂ ਸਾਡੇ ਮਨਾਂ ਵਿਚੋਂ ਇਹ ਗੱਲ ਉਠ ਰਹੀ ਸੀ ਕਿ ਇਹਨੂੰ ਮਾਰ ਕੇ ਨਿਕਲ ਜਾਈਏ।

ਸਾਡੀ ਆਤਮਾ ਇਹ ਗੱਲ ਮੰਨ ਨਹੀਂ ਰਹੀ ਸੀ। ਇਕ ਵਾਰ ਅਸੀਂ ਮਨ ਬਣਾ ਲਿਆ ਤੇ ਖੜ੍ਹੇ ਹੋਣ ਲੱਗੇ ਪਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ 'ਚ ਹੀਆ ਨਹੀਂ ਪਿਆ। ਗੁਰੂ ਸਾਹਿਬ ਦਾ ਸਤਿਕਾਰ ਹੱਥ ਆਏ ਦੁਸ਼ਮਣ ਨੂੰ ਮਾਰਨ ਦੀ ਚਾਹ 'ਤੇ ਭਾਰੂ ਪੈ ਗਿਆ। ਅਸੀਂ ਮੁੜ ਬੈਠ ਕੇ ਆਪਣੀ ਸਲਾਹ ਨੂੰ ਮਿਟਾ ਕੇ ਗੁਰੂ ਦੇ ਅਦਬ ਨੂੰ ਵੱਡਾ ਜਾਣ ਕੇ ਬੈਠੇ ਰਹੇ। ਕਿੰਨਾ ਚਿਰ ਆਪਣੇ ਅਤੇ ਪੰਥ ਦੇ ਦੁਸ਼ਮਣ ਨੂੰ ਵੇਂਹਦੇ ਰਹੇ। ਫਿਰ ਉਹ ਉਠ ਕੇ ਚਲਾ ਗਿਆ ਤੇ ਕੁਝ ਚਿਰ ਮਗਰੋਂ ਅਸੀਂ ਵੀ ਓਥੋਂ ਵਾਪਸ ਤੁਰ ਪਏ। ਓਦੋਂ ਬਾਹਰ ਨਿਕਲ ਕੇ ਵੀ ਇਕ ਵਾਰ ਲੱਗਿਆ ਕਿ ਮਾਰ ਦੇਣਾ ਚਾਹੀਦਾ ਸੀ। ਬਾਅਦ ਵਿਚ 'ਛੱਡ ਦੇਣਾ' ਠੀਕ ਈ ਮਹਿਸੂਸ ਹੋਇਆ, ਪਛਤਾਵਾ ਨਹੀਂ ਹੋਇਆ

ਉਹਨਾਂ ਨੂੰ ਬਾਅਦ ਵਿਚ ਪਤਾ ਲੱਗਿਆ ਕਿ ਉਹ ਨਾਨਕਸਰ ਵਾਲੇ ਬਾਬਿਆਂ ਦਾ ਸ਼ਰਧਾਲੂ ਸੀ ਤੇ ਕਈ ਵਾਰ ਉਥੇ ਆਉਂਦਾ ਸੀ। ਇਹ ਸਿੰਘ ਜਿਹੜੇ ਉਸ ਵੇਲੇ ਗੁਰੂ ਘਰ ਵਿਚ ਉਹਦੇ ਨੇੜੇ ਬੈਠੇ ਸਨ ਉਹ ਜੰਗ ਦੇ ਮੈਦਾਨ ਵਿਚ ਦੁਸ਼ਮਣ ਨੂੰ ਵੇਂਹਦੇ ਸਾਰ ਗੋਲੀ ਮਾਰਨ ਵਾਲੇ ਸੀ। ਉਹਨਾਂ ਕਦੇ ਕੋਈ ਢਿਲ ਮੱਠ ਨਹੀਂ ਵਿਖਾਈ ਸੀ। ਉਸ ਦਿਨ ਉਹਨਾਂ ਸਾਹਮਣੇ ਉਹ ਦੁਸ਼ਮਣ ਆ ਗਿਆ ਜਿਸਨੂੰ ਉਹ ਚਿਰਾਂ ਤੋਂ ਲੱਭ ਰਹੇ ਸਨ ਪਰ ਉਹਨਾਂ ਉਥੇ ਉਹਨੂੰ ਕੁਝ ਨਹੀਂ ਕਿਹਾ।

# ਜਪੁ ਨੀਸਾਣੁ ਬਾਣੀ ਪੜ੍ਹਣ ਵਾਲੀ ਅਵਾਜ

ਇਹ ਗੱਲ ਸਤੰਬਰ ੧੯੮੪ ਦੇ ਪਹਿਲੇ ਦਿਨਾਂ ਦੀ ਹੈ। ਥਾਂ ਸ੍ਰੀ ਅੰਮ੍ਰਿਤਸਰ ਦੇ ਗੁਰਦੁਆਰਾ ਸ਼ਹੀਦਾਂ ਦੀ ਸੀ ਅਤੇ ਸਮਾਂ ਅੰਮ੍ਰਿਤ ਵੇਲੇ ਦਾ ਸੀ।

ਦਰਬਾਰ ਸਾਹਿਬ ਉਤੇ ਹਮਲਾ ਕਰਨ ਆਈਆਂ ਦਿੱਲੀ ਦਰਬਾਰ ਦੀਆਂ ਫੌਜਾਂ ਹਾਲੇ ਤੱਕ ਉਸੇ ਤਰ੍ਹਾਂ ਤੈਨਾਤ ਸਨ। ਅਜੇ ਦਰਬਾਰ ਸਾਹਿਬ ਸੰਗਤਾਂ ਲਈ ਦਰਸ਼ਨਾਂ ਵਾਸਤੇ ਨਹੀਂ ਖੋਲ੍ਹਿਆ ਸੀ ਪਰ ਗੁਰਦੁਆਰਾ ਸ਼ਹੀਦਾਂ ਕੁਝ ਦਿਨ ਪਹਿਲਾਂ ਹੀ ਖੋਲ੍ਹ ਦਿੱਤਾ ਸੀ। ਸ਼ਹਿਰ ਵਿਚ ਸਭ ਪਾਸੇ ਫੌਜ ਦੇ ਨਾਕੇ ਸਨ। ਤੜਕੇ ਕਰਫਿਊ ਖੁਲਣ 'ਤੇ ਸੰਗਤਾਂ ਗੁਰੂ ਘਰ ਵੱਲ ਨਿਕਲ ਪੈਂਦੀਆਂ ਸਨ। ਪਹਿਲੇ ਦਿਨ ਦੇ ਕਰਫਿਊ ਕਰਕੇ ਕੁਝ ਸੰਗਤ ਜੋ ਘਰ ਵਾਪਸ ਨਹੀਂ ਸੀ ਜਾ ਸਕਦੀ ਉਹ ਗੁਰਦੁਆਰਾ ਸਾਹਿਬ ਵਿਚ ਰਾਤ ਨੂੰ ਉਥੇ ਹੀ ਬਾਹਰ ਪੈ ਜਾਂਦੀ ਸੀ। ਮੈਂ ਤੇ ਮੇਰਾ ਦੋਸਤ ਵੀ ਇਕ ਦਿਨ ਪਹਿਲਾਂ ਇਥੇ ਆਏ ਫਿਰ ਇਥੇ ਹੀ ਰਾਤ ਕੱਟਣ ਦਾ ਨਿਸ਼ਚਾ ਕੀਤਾ। ਸਾਡੇ ਵਾਂਗ ਕੁਝ ਹੋਰ ਸੰਗਤ ਵੀ ਉਥੇ ਰਾਤ ਕੱਟਣ ਲਈ ਲੰਮੇ ਪਈ ਸੀ। ਅਸੀਂ ਥੱਕੇ ਬਹੁਤ ਸੀ ਪਰ ਬਹੁਤੀ ਨੀਂਦ ਨਹੀਂ ਆਈ ਕਿਉਂਕਿ ਰਾਤ ਨੂੰ ਫਰਸ਼ ਠੰਡਾ ਹੋ ਗਿਆ ਤੇ ਸਾਨੂੰ ਠੰਡ ਮਹਿਸੂਸ ਹੋ ਰਹੀ ਸੀ। ਕਰਫਿਊ ਖੁਲਣ 'ਤੇ ਵੱਡੀ ਗਿਣਤੀ ਵਿਚ ਨੇੜਲੀਆਂ ਸੰਗਤਾਂ ਗੁਰੂ ਘਰ ਵਿਚ ਆ ਗਈਆਂ। ਸਭ ਸੰਗਤ ਸੇਵਾ, ਪਾਠ ਅਤੇ ਸਿਮਰਨ ਵਿਚ ਜੁੜ ਗਈ।

ਅਸੀਂ ਗੁਰਦੁਆਰਾ ਸਾਹਿਬ ਦੀ ਕੰਧ ਨਾਲ ਸਿਰ ਲਾ ਕੇ ਪਏ ਹੋਏ ਸੀ। ਅੰਦਰ ਨਿਤਨੇਮ ਹੋ ਰਿਹਾ ਸੀ। ਇੰਨੇ ਨੂੰ ਬਹੁਤ ਅਨੋਖੀ, ਜੋਰਾਵਰ ਅਤੇ ਸੁਰੀਲੀ ਅਵਾਜ ਕੰਨਾਂ ਵਿਚ ਪਈ। ਇਹ ਕਿਸੇ ਬੀਬੀ ਦੀ ਅਵਾਜ ਸੀ ਜੋ ਜਪੁ ਨੀਸਾਣੁ (ਜਪੁ ਜੀ ਸਾਹਿਬ) ਦਾ ਪਾਠ ਕਰ ਰਹੀ ਸੀ। ਮੈਂ ਅੱਜ ਤੱਕ ਉਸ ਅਵਾਜ ਦੀ ਥਾਹ ਨਹੀਂ ਪਾ ਸਕਿਆ। ਅਵਾਜ ਕੰਨੀਂ ਪੈਣ ਨਾਲ ਹੀ ਮੇਰੀ ਠੰਡ ਕਿਤੇ ਗਾਇਬ ਹੋ ਗਈ ਸੀ। ਹੁਣ ਉਹ ਚਮਤਕਾਰੀ ਅਵਾਜ ਬਿਨਾ ਹੋਰ ਕੁਝ ਵੀ ਨਹੀਂ ਸੁਣ ਰਿਹਾ ਸੀ। ਜਪੁ ਨੀਸਾਣੁ (ਜਪੁ ਜੀ ਸਾਹਿਬ) ਸੰਪੂਰਨ ਹੋਣ ਤੋਂ ਬਾਅਦ ਮੁੜ ਸ਼ੁਰੂ ਹੋ ਗਿਆ। ਮੈਂ ਬਹੁਤ ਤਰੱਦਦ

ਨਾਲ ਅੱਖਾਂ ਖੋਹਲ ਕੇ ਉਸ ਅਵਾਜ ਵੱਲ ਕੁਝ ਪਲਾਂ ਲਈ ਤੱਕਿਆ। ਇਹ ਕੋਈ ੧੫-੧੬ ਸਾਲਾਂ ਦੀ ਪਤਲੀ ਸਾਂਵਲੀ ਜਿਹੀ ਕੁੜੀ ਸੀ। ਸ਼ਾਇਦ ਉਹਨੇ ਫਿੱਕੇ ਜਿਹੇ ਰੰਗ ਦੇ ਕਪੜੇ ਪਾਏ ਹੋਏ ਸਨ ਅਤੇ ਸਿਰ ਚੁੰਨੀ ਨਾਲ ਸੁਆਰ ਕੇ ਕੱਜਿਆ ਹੋਇਆ ਸੀ। ਉਹ ਥਮਲੇ ਨਾਲ ਢੋਅ ਲਾ ਕੇ ਚੌਂਕੜੀ ਮਾਰ ਕੇ ਅੱਖਾਂ ਬੰਦ ਕਰਕੇ ਪਾਠ ਕਰ ਰਹੀ ਸੀ। ਹੋਰ ਕਈ ਜਣੇ ਵੀ ਉਥੇ ਗੁਟਕੇ ਸਾਹਿਬ ਤੋਂ ਆਪਣਾ ਆਪਣਾ ਪਾਠ ਕਰ ਰਹੇ ਸਨ। ਮੈਂ ਕੁਝ ਸਮਾਂ ਉਥੇ ਪਿਆ ਰਿਹਾ ਫਿਰ ਬੈਠ ਕੇ ਚੌਂਕੜੀ ਮਾਰ ਕੇ ਕੰਧ ਨਾਲ ਢੋਅ ਲਾ ਕੇ ਅੱਖਾਂ ਬੰਦ ਕਰਕੇ ਪੂਰਨ ਧਿਆਨ ਅਤੇ ਸ਼ਰਧਾ ਵਿਚ ਜਪੁ ਨੀਸਾਣੁ (ਜਪੁ ਜੀ ਸਾਹਿਬ), ਉਸ ਰੂਹ ਨੂੰ ਹਿਲਾਉਣ ਵਾਲੀ ਬਾਣੀ ਨੂੰ ਸੁਣਦਾ ਰਿਹਾ। ਸ਼ਾਇਦ ਉਸਨੇ ਪੰਜ ਪਾਠ ਕੀਤੇ ਹੋਣਗੇ ਅਤੇ ਫਿਰ ਉਹ ਉਥੋਂ ਚਲੀ ਗਈ। ਉਹ ਅਵਾਜ ਮੈਨੂੰ ਕਦੀ ਨਹੀਂ ਭੁੱਲੀ। ਮੈਂ ਅੱਜ ਵੀ ਉਸ ਨੂੰ ਉਸੇ ਤਰ੍ਹਾਂ ਹੀ ਸੁਣ ਲੈਂਦਾ ਹਾਂ। ਹੁਣ ਮੈਂ ਉਸਦੀ ਕੁਝ ਥਾਹ ਪਾਈ ਹੈ ਅਤੇ ਸਮਝ ਆਈ ਹੈ ਕਿ ਉਹ ਕਿੱਡਾ ਵੱਡਾ ਵਰਤਾਰਾ ਸੀ। ਉਸ ਵਕਤ ਮੈਂ ਪਾਠ ਸੁਣਿਆ ਅਤੇ ਮਹਿਸੂਸ ਕੀਤਾ ਸੀ। ਉਹਦੀਆਂ ਗਹਿਰਾਈਆਂ ਅਤੇ ਬਰਕਤਾਂ ਦਾ ਉਦੋਂ ਮੈਨੂੰ ਪਤਾ ਨਹੀਂ ਸੀ। ਪਾਠ ਕਰਨ ਵਾਲੀ ਮੂਰਤ ਨੂੰ ਮੈਂ ਕੁਝ ਪਲਾਂ ਲਈ ਤੱਕਿਆ ਸੀ। ਮੇਰੀ ਨਜਰ ਵਿਚ ਐਨਾ ਤਾਣ ਨਹੀਂ ਸੀ ਕਿ ਹੋਰ ਵੱਧ ਉਧਰ ਤੱਕਾਂ। ਜਦੋਂ ਉਹ ਕੁੜੀ ਉਥੋਂ ਚਲੀ ਗਈ ਤਾਂ ਹੀ ਮੈਂ ਅੱਖਾਂ ਖੋਲ੍ਹ ਸਕਿਆ।

ਜੂਨ ੧੯੮੪ ਦਾ ਹਮਲਾ ਬਿਪਰ ਸੰਸਕਾਰੀ ਤਾਕਤ ਵਲੋਂ ਸਿੱਖੀ ਦੀ ਜਿੰਦ ਜਾਨ ਤੇ ਰੂਹ, ਸ੍ਰੀ ਦਰਬਾਰ ਸਾਹਿਬ ਉਤੇ ਸਿੱਧਾ ਅਤੇ ਸਪੱਸ਼ਟ ਹਮਲਾ ਸੀ। ਲੰਮੀ ਤਿਆਰੀ ਅਤੇ ਉਡੀਕ ਪਿਛੋਂ ਉਸ ਨੇ ਸ੍ਰੀ ਅਕਾਲ ਤਖਤ ਸਾਹਿਬ ਉਤੇ ਹਮਲਾ ਕੀਤਾ ਸੀ। ਸਿੱਖਾਂ ਦਾ ਵੱਡਾ ਹਿੱਸਾ ਅਗਿਅਨਤਾ ਅਤੇ ਦੁਨੀਆ ਦੇ ਮੋਹ ਵਿਚ ਸੁੱਤਾ ਪਿਆ ਸੀ। ਕੁਝ ਜਾਗਦੀਆਂ ਰੂਹਾਂ ਨੇ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਦੀ ਅਗਵਾਈ ਵਿਚ ਖਾਲਸਾ ਪੰਥ ਦੀ ਪਰੰਪਰਾ ਮੁਤਾਬਿਕ ਦੁਸ਼ਮਣ ਨੂੰ ਜੰਗ ਵਿਚ ਟੱਕਰ ਦਿੱਤੀ। ਉਹਨਾਂ ਆਪਣੀ ਸ਼ਹਾਦਤ ਨਾਲ ਖਾਲਸਾਈ ਜਿੱਤ ਦਾ ਪਰਚਮ ਲਹਿਰਾਇਆ।

੬ ਜੂਨ ੧੯੮੪ ਨੂੰ ਜਦੋਂ ਇਹ ਖਬਰ ਆਈ ਕਿ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ, ਜਨਰਲ ਸੁਬੇਗ ਸਿੰਘ, ਭਾਈ ਅਮਰੀਕ ਸਿੰਘ ਅਤੇ ਉਨ੍ਹਾਂ ਦੇ ਬਹੁਤ ਸਾਰੇ ਸਾਥੀ ਸ਼ਹੀਦ ਹੋ ਗਏ ਹਨ ਤਾਂ ਇਹ ਬਹੁਤ ਅਹਿਮ ਅਤੇ ਮੁਬਾਰਕ ਘੜੀ ਸੀ। ਇਹੋ ਜਿਹੇ ਨੁਕਤੇ ਸਦੀਆਂ ਬਾਅਦ ਆਉਂਦੇ ਹਨ ਜਦੋਂ ਸਾਰਾ ਸਮਾਂ ਇਕ ਬਿੰਦੂ ਉਤੇ ਕੇਂਦਰਤ ਹੋ ਜਾਂਦਾ ਹੈ। ਇਹ ਨੁਕਤੇ ਉਤੇ ਪੰਥ, ਗੁਰੂ ਪਿਆਰ, ਸ਼ਹਾਦਤ ਇਕ ਥਾਂ ਇਕ ਪੱਧਰ ਉਤੇ ਇਕੱਠੇ ਹੋ ਜਾਂਦੇ ਹਨ। ਇਸ ਵਿਚੋਂ ਸਿੱਖੀ ਅਤੇ ਪੰਥ ਦੀਆਂ ਸਾਰੀਆਂ ਬਰਕਤਾਂ ਪਰਵਾਹਤ ਹੋ ਤੁਰਦੀਆਂ ਹਨ। ਅਸੀਂ ਵੀ ਤਿੰਨੋਂ ਦੋਸਤ ਇਹ ਨੁਕਤੇ 'ਤੇ ਆ ਕੇ ਇਹ ਫੈਸਲੇ 'ਤੇ ਪੁਜਦੇ ਹਾਂ ਕਿ ਹੁਣ ਜੋ ਬੀਤ ਗਿਆ ਉਹ ਬੀਤ ਗਿਆ। ਸਾਡਾ

ਹੁਣ ਉਸ ਨਾਲ ਕੋਈ ਨਾਤਾ ਨਹੀਂ ਰਹੇਗਾ। ਹੁਣ ਸਾਡੇ ਲਈ ਇਕੋ ਰਾਹ ਹੈ ਸਾਡੇ ਸ਼ਹੀਦਾਂ ਵਲੋਂ ਦਰਸਾਇਆ ਸੱਚ ਅਤੇ ਧਰਮ ਲਈ ਯੁਧ ਅਤੇ ਸ਼ਹਾਦਤ। ਹੁਣ ਸਾਨੂੰ ਪਹਿਲੇ ਵਾਲਾ ਜੀਵਨ ਮੌਤ ਵਰਗਾ ਲਗਦਾ ਸੀ ਅਤੇ ਆਉਣ ਵਾਲਾ ਜੰਗ ਜਿੰਦਗੀ ਭਰਿਆ। ਇਹ ਕਿਹੋ ਜਿਹਾ ਸਮਾਂ ਸੀ ਕਿ ਜੰਗ ਅਤੇ ਮੌਤ ਵਿਚੋਂ ਹੀ ਜੀਵਨ ਅਤੇ ਸਕੂਨ ਮਿਲਣਾ ਸੀ। ਉਸ ਦਿਨ ਤੋਂ ਬਾਅਦ ਮੇਰੇ ਲਈ ਜੀਵਨ ਬਦਲ ਗਿਆ। ਅਸੀਂ ਆਪਣੇ ਭਵਿੱਖ ਦਾ ਰਾਹ ਤਲਾਸ਼ਣ ਤੁਰ ਪਏ।

ਅਸੀਂ ਸ਼ਹੀਦ ਸਿੰਘਾਂ ਬਾਰੇ ਜਾਣਕਾਰੀ ਇਕੱਠੀ ਕੀਤੀ ਅਤੇ ਬਚ ਗਏ ਸਿੰਘਾਂ ਨੂੰ ਲੱਭਣਾ ਸ਼ੁਰੂ ਕੀਤਾ। ਅਸੀਂ ਤਲਾਸ਼ ਵਿਚ ਸਾਂ ਕਿ ਸਾਨੂੰ ਕੋਈ ਮਿਲੇ ਜੋ ਇਹ ਰਾਹ ਬਾਰੇ ਕੁਝ ਜਾਣਦਾ ਹੋਵੇ ਜਾਂ ਕਿਧਰੋਂ ਹਥਿਆਰ ਮਿਲਣ। ਸਾਨੂੰ ਕੋਈ ਸਿੰਘ ਤਾਂ ਨਹੀਂ ਮਿਲਿਆ ਸੀ ਪਰ ਅਸੀਂ ਛੋਟੇ ਛੋਟੇ ਹਥਿਆਰ ਇਕੱਠੇ ਕਰ ਲਏ। ਇਸੇ ਤਲਾਸ਼ ਵਿਚ ਮੈਂ ਤੇ ਮੇਰੇ ਦੋਸਤ ਨੇ ਮਨ ਬਣਾਇਆ ਕਿ ਚਲੋ ਜਿਥੇ ਜਿਥੇ ਹਮਲਾ ਹੋਇਆ ਹੈ ਉਥੇ ਉਥੇ ਜਾ ਕੇ ਵੇਖਿਆ ਜਾਵੇ। ਅਸੀਂ ਦੁਪਹਿਰੇ ਜਿਹੇ ਦੋ ਸਕੂਟਰਾਂ ਉਤੇ ਮੋਗੇ ਵੱਲ ਨੂੰ ਤੁਰ ਪਏ। ਉਹਨਾਂ ਦਿਨਾਂ ਵਿਚ ਇਕ ਸਾਧਨ ਉਤੇ ਸਿਰਫ ਇਕ ਬੰਦਾ ਹੀ ਸਵਾਰੀ ਕਰ ਸਕਦਾ ਸੀ। ਮੋਗੇ ਸ਼ਾਇਦ ਅਸੀਂ ਇਕ ਗੁਰੂ ਘਰ ਵੇਖਿਆ ਫਿਰ ਜੀਰੇ ਹੁੰਦੇ ਤਰਨਤਾਰਨ ਆ ਗਏ। ਅਸੀਂ ਉਥੇ ਮੱਥਾ ਟੇਕਿਆ ਅਤੇ ਸਰੋਵਰ ਦੀ ਪਰਕਰਮਾ ਕੀਤੀ। ਉਥੇ ਅਸੀਂ ਵੇਖਿਆ ਕਿ ਹਰ ਕੋਈ ਸਾਡੇ ਵਾਂਗ ਭਰਿਆ ਪੀਤਾ ਹੈ ਅਤੇ ਕੁਝ ਸੁਆਲਾਂ ਦੇ ਜੁਆਬ ਲੱਭ ਰਿਹਾ ਹੈ। ਲੋਕਾਂ ਵਿਚ ਇਕ ਚੁਪ ਸਹਿਮਤੀ ਸੀ ਕਿ ਸਾਡੇ ਨਾਲ ਸਰਕਾਰ ਨੇ ਬਹੁਤ ਵਧੀਕੀ ਕੀਤੀ ਹੈ ਤੇ ਹੁਣ ਸਾਨੂੰ ਇਹਦਾ ਜੁਆਬ ਦੇਣਾ ਚਾਹੀਦਾ ਹੈ।

ਹਾਲੇ ਤੱਕ ਸਭ ਪਾਸੇ ਫੌਜ ਦੇ ਨਾਕੇ ਸਨ ਅਤੇ ਇਥੇ ਤੱਕ ਆਉਂਦਿਆ ਸਾਡੀ ੪-੫ ਥਾਂ ਬਹੁਤ ਸਖਤੀ ਨਾਲ ਤਲਾਸ਼ੀ ਅਤੇ ਪੁਛਗਿਛ ਕੀਤੀ ਗਈ ਸੀ। ਹਰੀਕੇ ਪੁਲ 'ਤੇ ਸਾਡੀ ਬਾਰੀਕੀ ਨਾਲ ਤਲਾਸ਼ੀ ਅਤੇ ਪੁਛ ਗਿਛ ਹੋਈ ਸੀ। ਸਾਨੂੰ ਫੌਜ ਦੇ ਇਕ ਮੇਜਰ ਅੱਗੇ ਪੇਸ਼ ਕੀਤਾ ਗਿਆ ਜੋ ਤੰਬੂ ਵਿਚ ਕੁਰਸੀ ਉਤੇ ਬੈਠਾ ਸੀ। ਉਹ ਵੀ ਸਿੱਖ ਸੀ। ਉਹਨੇ ਸਾਨੂੰ ਦੇਖਿਆ ਕਿ ਇਹ ਯੂਨੀਵਰਸਿਟੀ ਦੇ ਵਿਦਿਆਰਥੀ ਹਨ ਅਤੇ ਏਹਨਾਂ ਦੇ ਪਿਉ ਪ੍ਰੋਫੈਸਰ ਹਨ। ਉਹਨੇ ਸਾਨੂੰ ਝਿੜਕਿਆ ਕਿ "ਤੁਹਾਡਾ ਦਿਮਾਗ ਤਾਂ ਸਹੀ ਹੈ, ਤੁਸੀਂ ਇਸ ਤਰ੍ਹਾਂ ਕਿਧਰ ਨੂੰ ਮੂੰਹ ਚੁੱਕਿਆ ਹੈ? ਤੁਹਾਨੂੰ ਘਰ ਵਾਲਿਆਂ ਦੀ ਕੋਈ ਪਰਵਾਹ ਹੈ?"

ਤਰਨਤਾਰਨ ਤੋਂ ਬਾਅਦ ਅਸੀਂ ਗੁਰਦੁਆਰਾ ਸ਼ਹੀਦਾਂ ਆ ਗਏ। ਇਥੇ ਆ ਕੇ ਸਾਨੂੰ ਹਨੇਰਾ ਪੈ ਗਿਆ। ਅਸੀਂ ਇਥੇ ਲੰਗਰ ਛਕਿਆ। ਉਸ ਵੇਲੇ ਸ਼ਾਮ ੮ ਵਜੇ ਤੋਂ ਸਵੇਰ ਪੰਜ ਵਜੇ ਤੱਕ ਕਰਫਿਊ ਲਗਦਾ ਸੀ। ਅਸੀਂ ਸੋਚਿਆ ਕਿ ਇਥੋਂ ਸਵੇਰੇ ਹੀ

ਤੁਰਾਂਗੇ। ਜਪੁ ਨੀਸਾਣੁ (ਜਪੁ ਜੀ ਸਾਹਿਬ) ਦਾ ਪਾਠ ਸੁਣਨ ਵਾਲਾ ਵਾਕਿਆ ਇਸੇ ਸਵੇਰੇ ਦਾ ਹੈ। ਅਗਲੇ ਦਿਨ ਅਸੀਂ ਸੁਲਤਾਨਪੁਰ ਲੋਧੀ ਹੁੰਦੇ ਹੋਏ ਰਾਤ ਨੂੰ ਵਾਪਸ ਲੁਧਿਆਣੇ ਆ ਗਏ। ਅਸੀਂ ਘਰੋਂ ਤੁਰਨ ਵੇਲੇ ਇਹ ਵੀ ਨਹੀਂ ਸੋਚਿਆ ਸੀ ਕਿ ਮੋਗੇ ਤੋਂ ਅੱਗੇ ਕਿਧਰ ਜਾਣਾ ਹੈ। ਜਿਧਰ ਦਾ ਖਿਆਲ ਆਇਆ ਉਸੇ ਤਰ੍ਹਾਂ ਚੱਲ ਪਏ। ਇਸ ਤਰ੍ਹਾਂ ਰਾਤ ਨੂੰ ਅਸੀਂ ਸ਼ਹੀਦਾਂ ਦੀ ਧਰਤੀ ਉਤੇ ਪਹੁੰਚ ਗਏ।

ਜਪੁ ਨੀਸਾਣੁ (ਜਪੁ ਜੀ ਸਾਹਿਬ) ਦੀ ਬਾਣੀ ਅਤੇ ਉਹ ਸੁਰੀਲੀ ਅਤੇ ਜੋਰਦਾਰ ਆਵਾਜ ਨੂੰ ਮੈਂ ਸਦਾ ਆਪਣੇ ਅੰਗ ਸੰਗ ਪਾਇਆ ਹੈ। ਉਸ ਵਿਸਮਾਦੀ ਰਸ ਭਰੇ ਅਨੁਭਵ ਨੂੰ ਕਿਵੇਂ ਕੋਈ ਵਿਸਾਰ ਸਕਦਾ ਹੈ। ਉਹ ਲਾਮਿਸਾਲ ਹੈ। ਜਿੰਦਗੀ ਦੇ ਸਭ ਤੋਂ ਸੋਹਣੇ ਪਲ ਓਹੋ ਹੀ ਤਾਂ ਹਨ। ਉਸ ਤੋਂ ਬਾਅਦ ਓਹੋ ਜਿਹਾ ਕੁਝ ਹੋਰ ਨਹੀਂ ਹੁੰਦਾ। ਮੈਂ ਕਿੰਨਾ ਸਮਾਂ ਰੂਪੋਸ਼ ਰਿਹਾ ਅਤੇ ਜੇਲ੍ਹ ਵਿਚ ਰਿਹਾ ਅਤੇ ਹੁਣ ਵੀ ਜਿੰਦਗੀ ਪਰਖ ਅਤੇ ਸੰਘਰਸ਼ ਹੀ ਹੈ। ਮੈਂ ਕਹਿ ਸਕਦਾ ਹਾਂ ਕਿ ਉਹਨਾਂ ਪਲਾਂ ਨੇ ਮੇਰੀ ਬਾਂਹ ਫੜੀ ਅਤੇ ਮੈਨੂੰ ਰਾਹ ਵਿਖਾਇਆ ਹੈ। ਉਸ ਸੁਰੀਲੀ ਬਾਣੀ ਨੇ ਮੇਰੀ ਹਰ ਥਾਂ ਰੱਖਿਆ ਕੀਤੀ ਅਤੇ ਬੁਰੇ ਤੋਂ ਬੁਰੇ ਵਕਤ ਵਿਚ ਵੀ ਡੋਲਣ ਤੋਂ ਬਚਾਈ ਰੱਖਿਆ। ਜਦੋਂ ਅਸੀਂ ਜੰਗਜੂ ਦਾਅ ਉਤੇ ਨਿਕਲਦੇ ਸਾਂ ਤਾਂ ਉਹ ਅਵਾਜ ਮੈਨੂੰ ਇਕ ਤਾਲ ਅਤੇ ਸਹਿਜ ਬਖਸ਼ਦੀ ਸੀ। ਜਦੋਂ ਮੌਤ ਜਾਂ ਖਤਰਿਆਂ ਸਾਹਮਣੇ ਹੁੰਦੇ ਸਾਂ ਤਾਂ ਇਹ ਅਵਾਜ ਕਵਚ ਦਾ ਰੂਪ ਧਾਰ ਲੈਂਦੀ ਸੀ। ਦੁਸ਼ਮਣ ਦੀਆਂ ਸ਼ਾਜਸਾਂ ਢਹਿ ਢੇਰੀ ਹੋ ਜਾਂਦੀਆਂ ਸਨ ਅਤੇ ਇਹ ਅਵਾਜ ਅੱਗੇ ਦੇ ਰਾਹ ਦੀ ਦੱਸ ਪਾਉਂਦੀ ਸੀ। ਪਾਠ ਤਾਂ ਛੋਟੇ ਹੁੰਦਿਆਂ ਤੋਂ ਹੀ ਕਰਦੇ ਸਾਂ ਪਰ ਬਾਣੀ ਦੇ ਭੇਤ ਅਤੇ ਰਾਹ ਉਸ ਪਾਠ ਨੂੰ ਸੁਣਨ ਤੋਂ ਬਾਅਦ ਹੀ ਉਜਾਗਰ ਹੋਣ ਲੱਗੇ।

ਜਦੋਂ ਪ੍ਰੋ. ਪੂਰਨ ਸਿੰਘ ਦੀ ਅਜੀਮ ਰਚਨਾ 'ਆਤਮਾ ਦਾ ਸੰਗੀਤ' ਪੜ੍ਹੀ ਤਾਂ ਮੈਨੂੰ ਇਹੋ ਧੁਨ ਯਾਦ ਆਈ। ਜਦੋਂ ਹਰਿੰਦਰ ਸਿੰਘ ਮਹਿਬੂਬ ਦੀ ਤੀਜੀ ਕਿਤਾਬ ਵਿਚੋਂ ਜਪੁ ਨੀਸਾਣੁ (ਜਪੁ ਜੀ ਸਾਹਿਬ) ਦੀ ਵਡਿਆਈ ਪੜੀ ਤਾਂ ਮੈਂ ਉਸ ਅਵਾਜ ਵਿਚ ਪਾਠ ਸੁਣਨ ਕਰਕੇ ਹੀ ਸਮਝ ਸਕਿਆ।

ਮੈਂ ਕਈ ਤਰੀਕੇ ਨਾਲ ਇਸ ਵਰਤਾਰੇ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਉਹ ਅਵਾਜ ਮਿਠਾਸ ਅਤੇ ਸੁਰੀਲੇਪਣ ਦਾ ਸਿਖਰ ਸੀ। ਇੰਝ ਲਗਦਾ ਸੀ ਕਿ ਸਮੁਚਾ ਸੰਗੀਤ ਅਤੇ ਰਾਗ ਉਸ ਵਿਚ ਪਰੋਏ ਹੋਣ। ਫਿਰ ਮੈਨੂੰ ਲੱਗਿਆ ਕਿ ਉਹ ਬਹੁਤ ਹੀ ਸੁਖ ਅਤੇ ਸਕੂਨ ਨਾਲ ਲੱਦੀ ਹੋਈ ਸੀ। ਉਸਦੀ ਛੋਹ ਵਿਚ ਮਹਾਨ ਧਰਵਾਸ ਸੀ ਜਿਥੇ ਹਰ ਤਰ੍ਹਾਂ ਦੀ ਉਦਾਸੀ, ਪੀੜ ਅਤੇ ਥਕਾਵਟ ਦਾ ਅੰਤ ਹੋ ਜਾਂਦਾ ਸੀ। ਉਹ ਕੋਈ ਚੜ੍ਹਦੀ ਕਲਾ ਸੀ ਸਦਾ ਜੁਆਨ ਅਤੇ ਨਿਤ ਨਵੀਂ। ਫਿਰ ਮੈਨੂੰ ਲੱਗਿਆ ਕਿ ਉਹ ਕੋਈ ਸ਼ੂਕਦਾ ਦਰਿਆ ਹੋਵੇ ਜੋ ਹਰ ਸ਼ੈਅ ਨੂੰ ਆਪਣੇ ਨਾਲ ਹੀ ਵਗਾ ਰਿਹਾ ਸੀ। ਉਹਦੇ ਵਿਚ ਕੋਈ ਰੋਹ ਭਰੀ ਵੰਗਾਰ ਅਤੇ ਬਾਗੀ ਸੁਰ ਸੀ। ਉਹਦੇ ਨਾਲ ਜੰਗ ਅਤੇ ਸ਼ਹਾਦਤ

ਇਕ ਪੈਗ਼ਾਮ ਸੀ। ਉਸਦੇ ਨਾਲ ਬੇਪਰਵਾਹੀ ਅਤੇ ਫਤਹਿ ਦਾ ਕੋਈ ਸੰਗਮ ਸੀ।

ਘੱਲੂਘਾਰਾ ਜੂਨ ੧੯੮੪ ਵਾਪਰੇ ਨੂੰ ਹਾਲੇ ਬਹੁਤ ਥੋੜ੍ਹਾ ਸਮਾਂ ਹੋਇਆ ਸੀ ਅਤੇ ਉਸਦੀ ਮਹਿਕ ਹਾਲੇ ਫ਼ਿਜ਼ਾ ਵਿਚ ਹੀ ਸੀ। ਜੰਗ ਅਤੇ ਸ਼ਹਾਦਤ ਨੇ ਪੰਥ ਵਿਚ ਪਹਿਲੇ ਵਾਲੀ ਤਾਜ਼ਗੀ ਅਤੇ ਸ਼ਿੱਦਤ ਲੈ ਆਂਦੀ ਸੀ। ਕੋਈ ਅਬੋਲ ਧੁਨ ਸਮੁੱਚੇ ਪੰਥ ਨੂੰ ਇਕ ਤਾਲ ਦੇ ਰਹੀ ਸੀ। ਅਸੀਂ ਵੀ ਉਸੇ ਤਾਲ ਦੀ ਸੱਦ 'ਤੇ ਹੀ ਘਰੋਂ ਕਿਸੇ ਤਲਾਸ਼ ਵਿਚ ਨਿਕਲੇ ਸਾਂ। ਉਸ ਰਾਤ ਇਥੇ ਸ਼ਹੀਦਾਂ ਦੀ ਧਰਤੀ 'ਤੇ ਆ ਬੈਠੇ ਸੀ। ਅੰਮ੍ਰਿਤ ਵੇਲੇ ਉਹ ਬੀਬੀ ਵੀ ਨਿਰਭੈਅ ਹੋ ਕੇ ਨਾਕਿਆਂ ਵਿਚੋਂ ਨਿਕਲ ਕੇ ਆਈ ਸੀ। ਇਓਂ ਕਹਿ ਲਵੋ ਕਿ ਗੁਰੂ ਦੀ ਬਾਣੀ ਉਸ ਸਮੇਂ ਉਸ ਰਾਹੀਂ ਸਾਡੇ ਉਪਰ ਕਿਰਪਾ ਕਰ ਰਹੀ ਸੀ। ਉਸਦੀ ਅਵਾਜ ਅਤੇ ਅੰਦਾਜ ਵਿਚ ਬਹੁਤ ਕੁਝ ਸੀ:- ਜੰਗ ਅਤੇ ਸ਼ਹਾਦਤ ਦਾ ਇਕ ਖ਼ੂਬਸੂਰਤ ਨਾਦ ਵੀ। ਉਸ ਦਿਨ ਮੇਰੇ ਜੀਵਨ ਨੇ ਕੋਈ ਤਾਲ ਜਿਹਾ ਲੱਭ ਲਿਆ ਜੋ ਸਦਾ ਮੇਰੇ ਨਾਲ ਰਿਹਾ। ਜਿਸਨੂੰ ਮੈਂ ਸਦਾ ਸਮਰਪਿਤ ਰਿਹਾ ਅਤੇ ਉਹਦੇ ਅਨੁਸਾਰ ਢਲਦਾ ਰਿਹਾ। ਇਸ ਵਿਚ ਜਿਆਦਾ ਕੁਝ ਅਚੇਤ ਹੀ ਰਿਹਾ, ਜਿਵੇਂ ਪਾਣੀ ਢਲਾਣ ਵੱਲ ਨੂੰ ਸਹਿਜੇ ਹੀ ਆਪਣਾ ਰਾਹ ਲੱਭ ਲੈਂਦਾ ਹੈ। ਉਹਨਾਂ ਦਿਨਾਂ ਵਿਚ ਜਦੋਂ ਜੰਗ ਅਤੇ ਸ਼ਹਾਦਤ ਦੀ ਰੁੱਤ ਸੀ ਤੇ ਪੰਥ ਮੁੜ ਸੁਰਜੀਤ ਹੋ ਕੇ ਆਪਣੇ ਨਕਸ਼ ਪਹਿਚਾਣ ਰਿਹਾ ਸੀ। ਉਸ ਵਕਤ ਪੰਥ ਵਿਚ ਬਹੁਤ ਸਿਮਰਨ ਅਤੇ ਅਰਦਾਸ ਹੋਈ। ਉਸ ਸਿਮਰਨ, ਪਾਠ ਅਤੇ ਅਰਦਾਸ ਨੇ ਸਾਡੇ ਲਈ ਧਰਤ ਤਿਆਰ ਕੀਤੀ। ਫਿਰ ਸਾਡੇ ਉਪਰ ਛਾਂ ਕੀਤੀ ਤੇ ਸਾਨੂੰ ਰਾਹ ਦਿਖਾਇਆ। ਉਦੋਂ ਬਹੁਤ ਸਿੰਘ ਸਿੰਘਣੀਆਂ ਨਾਮ ਦੀ ਕਮਾਈ ਕਰਦੇ ਸਨ ਤੇ ਆਪਣੇ ਅਮਲਾਂ ਨੂੰ ਅਰਦਾਸ ਤੱਕ ਲੈ ਜਾਂਦੇ ਸਨ। ਇਹ ਬੀਬੀ ਵੀ ਉਸ ਅਰਦਾਸ ਦਾ ਹੀ ਇਕ ਰੂਪ ਸੀ। ਅਸੀਂ ਸਦਾ ਇਹ ਪਵਿੱਤਰ ਅਰਦਾਸ ਦੇ ਰਿਣੀ ਰਹਾਂਗੇ।

# ਗੁੰਮਨਾਮ ਸਿਦਕੀ ਬੀਬੀ ੧

ਇਹ ਦਰਦ ਭਰੀ ਕਹਾਣੀ ਮੈਨੂੰ ਦਰਸ਼ਨ ਸਿੰਘ ਡੱਲੇ ਨੇ ਸੁਣਾਈ ਸੀ। ਇਹ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਕਿਸੇ ਸਰਹੱਦੀ ਪਿੰਡ ਦੀ ਵਿਧਵਾ ਔਰਤ ਦੀ ਕਹਾਣੀ ਹੈ। ਇਹ ਔਰਤ ਕੋਈ ੩੦-੩੫ ਸਾਲ ਦੀ ਸੀ ਜੋ ਆਪਣੀ ਬੱਚੀ ਅਤੇ ਸਹੁਰੇ ਸਮੇਤ ਪਿੰਡੋਂ ਬਾਹਰ ਇਕ ਛੰਨ ਵਿਚ ਰਹਿੰਦੀ ਸੀ। ਏਹਨਾਂ ਨੇ ਦੋ-ਤਿੰਨ ਮੱਝਾਂ ਰੱਖੀਆਂ ਹੋਈਆਂ ਸਨ ਅਤੇ ਬਾਕੀ ਦਿਹਾੜੀ ਕਰਕੇ ਗੁਜਾਰਾ ਕਰਦੇ ਸਨ। ਇਹਦਾ ਪਤੀ ਵੀ ਦਿਹਾੜੀਦਾਰ ਹੀ ਸੀ ਜੋ ਕੁਝ ਸਾਲ ਪਹਿਲਾਂ ਪੁਲਿਸ ਅਤੇ ਖਾੜਕੂਆਂ ਦੀ ਗੋਲੀਬਾਰੀ ਵਿਚ ਮਾਰਿਆ ਗਿਆ ਸੀ। ਇਕ ਵਾਰ ਸਰਕਾਰ ਨੇ ਏਹਨਾਂ ਦੀ ਥੋਹੜੀ ਬਹੁਤ ਮਦਦ ਵੀ ਕੀਤੀ ਸੀ। ਕੁਝ ਸਮੇਂ ਬਾਅਦ ਏਹਨਾਂ ਕੋਲ ਸਿੰਘਾਂ ਦਾ ਆਉਣ ਜਾਣ ਹੋ ਗਿਆ। ਏਹਨਾਂ ਨੇ ਆਪਣੀ ਕਿਰਤ ਕਮਾਈ ਵਿਚੋਂ ਸਿੰਘਾਂ ਦੀ ਸੇਵਾ ਕਰਨੀ ਵੀ ਸ਼ੁਰੂ ਕਰ ਦਿੱਤੀ। ਏਹਨਾਂ ਨੇ ਅੰਮ੍ਰਿਤ ਵੀ ਛਕ ਲਿਆ। ਏਹਨਾਂ ਦੀ ਛੰਨ ਸਰਹੱਦ ਪਾਰ ਕਰਨ ਵਾਲੇ ਸਿੰਘਾਂ ਲਈ ਟਿਕਾਣੇ ਵਜੋਂ ਬਹੁਤ ਢੁਕਵੀਂ ਸੀ। ਓਧਰ ਜਾਣ ਵੇਲੇ ਵੀ ਸਿੰਘ ਪਹਿਲਾਂ ਇਥੇ ਆ ਕੇ ਰੁਕਦੇ ਅਤੇ ਓਧਰੋਂ ਆ ਕੇ ਇਥੇ ਆਪਣਾ ਸਮਾਨ ਰੱਖ ਜਾਂਦੇ ਅਤੇ ਮੁੜ ਹੌਲੀ ਹੌਲੀ ਲੈ ਜਾਂਦੇ ਸਨ। ਪਹਿਲਾਂ ਸਿਰਫ ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਸਿੰਘ ਹੀ ਆਉਂਦੇ ਸਨ ਪਰ ਬਾਅਦ ਵਿਚ ਬਬਰ ਖਾਲਸਾ ਅਤੇ ਖਾਲਿਸਤਾਨ ਕਮਾਂਡੋ ਫੋਰਸ ਵਾਲੇ ਵੀ ਆਉਣ ਲੱਗ ਪਏ। ਇਹ ਪਰਿਵਾਰ ਸਾਰਿਆਂ ਸਿੰਘਾਂ ਦੀ ਹੀ ਦਿਲ ਲਾ ਕੇ ਇਕੋ ਜਿਹੀ ਸੇਵਾ ਕਰਦਾ ਸੀ ਅਤੇ ਓਹਨਾਂ ਦਾ ਸਮਾਨ ਵੀ ਸੰਭਾਲਦਾ ਸੀ। ਕੁਝ ਸਿੰਘ ਏਹਨਾਂ ਨੂੰ ਘਰ ਦੀਆਂ ਚੀਜਾਂ ਜਾਂ ਕਈ ਵਾਰ ਪੈਸੇ ਦੇ ਜਾਂਦੇ ਸਨ ਪਰ ਏਹਨਾਂ ਨੇ ਕਦੇ ਕਿਸੇ ਤੋਂ ਕੁਝ ਮੰਗਿਆ ਨਹੀਂ ਸੀ। ਇਹ ਬੀਬੀ ਬਹੁਤ ਨੇਕ ਦਿਲ ਅਤੇ ਸੇਵਾ ਭਾਵਨਾ ਵਾਲੀ ਸੀ। ਸਾਰੇ ਸਿੰਘ ਵੀ ਇਹਦਾ ਆਦਰ ਮਾਣ ਕਰਦੇ ਸਨ। ਦਰਸ਼ਨ ਸਿੰਘ ਡੱਲਾ ਵੀ ਏਹਨਾਂ ਕੋਲ ਰਿਹਾ ਸੀ। ਉਹ ਇਸ ਬੀਬੀ ਦੀ ਬਹੁਤ ਸਰਾਹਨਾ ਕਰਦਾ ਸੀ। ਕਈ ਵਾਰ ਬੀ.ਐਸ.ਐਫ. ਜਾਂ ਪੁਲਿਸ ਦੀ ਤਲਾਸ਼ੀ ਹੋਣੀ ਤਾਂ

ਏਹ ਨੂੰਹ ਸਹੁਰਾ ਸਭ ਕੁਝ ਬਹੁਤ ਸਹੀ ਤਰੀਕੇ ਨਾਲ ਸੰਭਾਲ ਲੈਂਦੇ ਸਨ।

ਇਥੇ ਆਉਣ ਵਾਲੇ ਖਾੜਕੂ ਜਥਿਆਂ ਵਿਚੋਂ ਇਸ ਇਲਾਕੇ ਦੇ ਇਕ ਜਥੇ ਦਾ ਆਗੂ ਵੀ ਇਸ ਟਿਕਾਣੇ ਉਤੇ ਆਉਂਦਾ ਸੀ। ਉਹ ਸਿੰਘ ਦਾ ਉਸ ਵੇਲੇ ਇਲਾਕੇ ਵਿਚ ਬੜਾ ਨਾਂ ਸੀ ਉਹ ਬਹੁਤ ਗੱਲਾਂ ਮਾਰਨ ਵਾਲਾ ਅਤੇ ਤੇਜ ਤਰਾਰ ਬੰਦਾ ਸੀ। ਉਹ ਇਥੇ ਜਿਆਦਾ ਰਹਿਣ ਲੱਗ ਪਿਆ ਅਤੇ ਪਰਿਵਾਰ ਨਾਲ ਘੁਲ ਮਿਲ ਗਿਆ। ਇਸ ਟਿਕਾਣੇ ਉਤੇ ਆਉਣ ਵਾਲੇ ਕਈ ਸਿੰਘ ਸ਼ਹੀਦ ਹੋ ਗਏ ਅਤੇ ਕਈ ਫੜੇ ਵੀ ਗਏ ਪਰ ਕਿਸੇ ਵਲੋਂ ਇਹ ਠਾਹਰ ਦਾ ਭੇਤ ਜਾਹਰ ਨਾ ਹੋਇਆ। ਉਹ ਸਿੰਘ ਦੇ ਇਥੇ ਜਿਆਦਾ ਰਹਿਣ ਨਾਲ ਮੁਖਬਰਾਂ ਨੇ ਏਹਨਾਂ ਬਾਰੇ ਪੁਲਿਸ ਨੂੰ ਇਤਲਾਹ ਦੇ ਦਿੱਤੀ। ਪੁਲਿਸ ਨੇ ਕਈ ਛਾਪੇ ਮਾਰੇ, ਉਹ ਬਜੁਰਗ ਨੂੰ ਥਾਣੇ ਵੀ ਰੱਖਿਆ ਅਤੇ ਬੀਬੀ ਦੀ ਪੁੱਛ-ਗਿੱਛ ਵੀ ਹੋਈ ਪਰ ਉਹ ਦੋਵੇਂ ਜਾਣੇ ਹੀ ਸਾਰਾ ਕੁਝ ਬਚਾ ਗਏ। ਓਹਨਾਂ ਨਾ ਕੋਈ ਬੰਦਾ ਫੜਵਾਇਆ ਅਤੇ ਨਾ ਹੀ ਸਮਾਨ ਬਾਰੇ ਕੁਝ ਮੰਨੇ।

ਉਹ ਖਾੜਕੂ ਆਗੂ ਨੇ ਏਹਨਾਂ ਦੀ ਛੰਨ ਤੋਂ ਥੋੜ੍ਹੀ ਦੂਰ ਹੀ ਨਿੱਕਾ ਜਿਹਾ ਭੋਰਾ ਬਣਾਇਆ ਹੋਇਆ ਸੀ। ਵਾਧੂ ਸਮਾਨ ਅਤੇ ਗੋਲੀ ਸਿੱਕਾ ਇਥੇ ਹੀ ਰੱਖਿਆ ਹੁੰਦਾ ਸੀ। ਫਿਰ ਇਕ ਦਿਨ ਉਸ ਜਥੇ ਵਿਚੋਂ ਇਕ ਸਿੰਘ ਫੜਿਆ ਗਿਆ ਜਿਸ ਨੇ ਇਹ ਟਿਕਾਣੇ ਦੀ ਸਾਰੀ ਹਕੀਕਤ ਦੱਸ ਦਿੱਤੀ। ਪੁਲਿਸ ਨੇ ਔਰਤ ਅਤੇ ਬਜੁਰਗ ਨੂੰ ਚੁੱਕ ਲਿਆ ਅਤੇ ਬਹੁਤ ਤੰਗ ਕੀਤਾ। ਸਾਰੇ ਕਿਤੇ ਤਲਾਸ਼ੀ ਲਈ ਪਰ ਕੁਝ ਵੀ ਹੱਥ ਨਾ ਆਇਆ ਕਿਉਂਕਿ ਭੋਰੇ ਬਾਰੇ ਸਿਰਫ ਉਸ ਖਾੜਕੂ ਆਗੂ ਅਤੇ ਉਸ ਔਰਤ ਨੂੰ ਹੀ ਪਤਾ ਸੀ। ਪੁਲਿਸ ਨੇ ਨੂੰਹ ਸਹੁਰੇ ਉਤੇ ਬਹੁਤ ਤਸ਼ੱਦਦ ਕੀਤਾ ਪਰ ਦੋਵੇਂ ਹੀ ਕੁਝ ਨਾ ਮੰਨੇ। ਕਈ ਮਹੀਨੇ ਦੋਵਾਂ ਨੂੰ ਕਈ ਥਾਣਿਆਂ ਵਿਚ ਰੱਖਿਆ, ਓਹਨਾਂ ਨੇ ਤਸ਼ੱਦਦ ਅਤੇ ਜਲਾਲਤ ਦਾ ਸਾਹਮਣਾ ਕੀਤਾ। ਪੁਲਿਸ ਵਾਲਿਆਂ ਨੇ ਇਹ ਬੀਬੀ ਨੂੰ ਨੰਗਿਆ ਕਰਕੇ ਵੀ ਜਲੀਲ ਕੀਤਾ। ਓਹਨਾਂ ਨੇ ਸਭ ਤਰੀਕੇ ਅਪਣਾਏ ਪਰ ਏਹਨਾਂ ਦੋਵਾਂ ਨੇ ਇਹੋ ਗੱਲ ਰੱਖੀ ਕਿ ਸਾਡੇ ਕੋਲ ਕਈ ਵਾਰ ਰਾਤ ਨੂੰ ਖਾੜਕੂ ਆ ਜਾਂਦੇ ਹਨ ਤੇ ਸਾਨੂੰ ਓਹਨਾਂ ਦੀ ਸੇਵਾ ਕਰਨੀ ਪੈਂਦੀ ਹੈ। ਕਦੀ ਓਹਨਾਂ ਨੇ ਸਾਡੇ ਕੋਲ ਆਪਣਾ ਸਮਾਨ ਨਹੀਂ ਰੱਖਿਆ। ਇਹ ਸਾਡੇ ਵੱਸ ਦੀ ਗੱਲ ਨਹੀਂ ਹੈ ਕਿਉਂਕਿ ਅਸੀਂ ਓਹਨਾਂ ਨੂੰ ਰੋਕ ਨਹੀਂ ਸਕਦੇ।

ਕਈ ਮਹੀਨਿਆਂ ਦੀ ਜਲਾਲਤ ਅਤੇ ਤਕਲੀਫ ਤੋਂ ਬਾਅਦ ਜਦੋਂ ਉਹ ਦੋਵੇਂ ਪੁਲਿਸ ਨੇ ਛੱਡੇ ਤਾਂ ਓਹਨਾਂ ਦੇ ਸਰੀਰ ਬਿਲਕੁਲ ਟੁੱਟ ਭੱਜ ਚੁੱਕੇ ਸਨ। ਓਹ ਦੋਵੇਂ ਹਾਲੇ ਕੁਝ ਠੀਕ ਹੋਏ ਸਨ ਕਿ ਕੁਝ ਚਿਰ ਬਾਅਦ ਉਹ ਖਾੜਕੂ ਆਗੂ ਵੀ ਫੜਿਆ ਗਿਆ। ਅਕਾਲ ਪੁਰਖ ਦੀ ਕੋਈ ਐਸੀ ਰਜ਼ਾ ਹੋਈ ਕਿ ਉਹ ਬੰਦਾ ਉਸ ਵੇਲੇ ਮਾਨਸਿਕ ਰੂਪ ਵਿਚ ਟੁੱਟ ਗਿਆ ਅਤੇ ਉਹਨੇ ਤਸ਼ੱਦਦ ਦੇ ਪਹਿਲੇ ਗੇੜ ਵਿਚ ਹੀ ਸਭ ਕੁਝ ਦੱਸ

ਦਿੱਤਾ। ਉਸ ਨੇ ਉਹ ਭੋਰਾ ਵੀ ਪੁਟਾ ਲਿਆਂਦਾ ਜਿਹੜਾ ਉਸ ਬੀਬੀ ਨੇ ਐਨੇ ਦੁਖ ਜਲਾਲਤ ਸਹਿ ਕੇ ਵੀ ਅਮਾਨਤ ਵਜੋਂ ਬਚਾ ਕੇ ਰੱਖਿਆ ਸੀ। ਪੁਲਿਸ ਨੇ ਮੁੜ ਉਸ ਔਰਤ ਅਤੇ ਬਜੁਰਗ ਨੂੰ ਤਸੀਹਾ ਕੇਂਦਰ ਵਿਚ ਲਿਆਂਦਾ। ਪੁਲਿਸ ਨੇ ਉਹ ਆਗੂ ਨੂੰ ਉਸ ਬੀਬੀ ਦੇ ਸਾਹਮਣੇ ਲਿਆਂਦਾ। ਉਹਦਾ ਨਾਂ ਬਹੁਤ ਵੱਡਾ ਸੀ ਜਿਸ ਕਰਕੇ ਉਹਦੀ ਤਫਤੀਸ਼ ਲਈ ਜਿਲ੍ਹਾ ਪੁਲਿਸ ਮੁਖੀ ਵੀ ਹਾਜਰ ਸੀ ਪਰ ਉਹ ਆਮ ਲੋਕਾਂ ਵਾਂਗ ਡਰਿਆ ਜੀ ਜੀ ਕਰੀ ਜਾ ਰਿਹਾ ਸੀ। ਉਹ ਅਸਲ ਵਿਚ ਉਹ ਕੁਝ ਬੋਲੀ ਜਾ ਰਿਹਾ ਸੀ ਜੋ ਉਹਨੂੰ ਲਗਦਾ ਸੀ ਕਿ ਸੁਣ ਕੇ ਅਫਸਰ ਖੁਸ਼ ਹੋ ਜਾਣਗੇ।

ਹੁਣ ਪੁਲਿਸ ਵਾਲੇ ਉਸ ਬੀਬੀ ਨੂੰ ਬਹੁਤ ਜਲੀਲ ਕਰਨ ਲੱਗ ਪਏ ਪਰ ਉਹ ਬਿਲਕੁਲ ਵੀ ਨਾ ਬੋਲੀ। ਉਸ ਬੰਦੇ ਨੇ ਸਭ ਭੇਤ ਅਤੇ ਹਥਿਆਰ, ਜੋ ਕੁਝ ਬੀਬੀ ਨੂੰ ਸੌਂਪਿਆ ਸੀ ਉਹਨੇ ਉਹਦੀ ਰਾਖੀ ਲਈ ਆਪਣੇ ਤਨ ਮਨ ਉਤੇ ਸਭ ਕੁਝ ਸਹਾਰਿਆ ਸੀ ਅਤੇ ਆਪਣੇ ਪਰਿਵਾਰ ਨੂੰ ਦਾਅ ਉਤੇ ਲਾ ਦਿੱਤਾ ਸੀ ਪਰ ਪਰਖ ਦੀਆਂ ਘੜੀਆਂ ਵਿਚ ਉਹ ਬੰਦਾ ਮਿੱਟੀ ਹੋ ਗਿਆ। ਉਸ ਬੀਬੀ ਲਈ ਏਹ ਦੋਵੇਂ ਸੱਟਾਂ ਅਸਹਿ ਸਨ। ਉਹ ਬੀਬੀ ਲਈ ਜੀਵਨ ਦੇ ਸਾਰੇ ਅਰਥ ਹੀ ਬਦਲ ਗਏ। ਸਭ ਕੁਝ ਢਹਿ ਢੇਰੀ ਹੋ ਗਿਆ। ਉਹ ਨਾ ਕੁਝ ਬੋਲੀ ਅਤੇ ਨਾ ਰੋਈ ਕਿਉਂਕਿ ਉਹ ਅੰਦਰੋਂ ਖਤਮ ਹੋ ਗਈ ਸੀ। ਕੁਝ ਦਿਨਾਂ ਬਾਅਦ ਉਸ ਖਾੜਕੂ ਅਤੇ ਬਜੁਰਗ ਦਾ ਪੁਲਿਸ ਨੇ ਮੁਕਾਬਲਾ ਬਣਾ ਦਿੱਤਾ। ਪੁਲਿਸ ਵਾਲਿਆਂ ਨੂੰ ਉਹਦਾ ਇਨਾਮ ਵੀ ਮਿਲਿਆ।

ਉਸ ਬੀਬੀ ਨਾਲ ਕੀ ਵਾਪਰਿਆ ਉਹਦੇ ਬਾਰੇ ਕੁਝ ਪਤਾ ਨਹੀਂ ਲੱਗਿਆ ਕਿਉਂਕਿ ਉਸ ਥਾਣੇ ਵਿਚ ਤਾਂ ਉਹਨੂੰ ਕੁਝ ਦਿਨ ਹੀ ਰੱਖਿਆ ਗਿਆ। ਕੁਝ ਬੁਚੜਾਂ ਉਹਦੀ ਇਜਤ ਵੀ ਲੁੱਟੀ ਪਰ ਉਹਨੇ ਕੋਈ ਵਿਰੋਧ ਨਾ ਕੀਤਾ ਉਹ ਜਿਉਂਦੀ ਲਾਸ਼ ਵਾਂਗ ਹੋ ਗਈ ਸੀ। ਜਿੰਨੇ ਦਿਨ ਰਹੀ ਨਾ ਕੁਝ ਬੋਲੀ ਅਤੇ ਨਾ ਕੁਝ ਖਾਧਾ। ਉਸ ਥਾਣੇ ਦਾ ਮੁਖੀ ਬਹੁਤ ਹੰਕਾਰਿਆ ਹੋਇਆ ਬੰਦਾ ਸੀ ਜੋ ਆਪਣੇ ਮੂੰਹੋਂ ਕਹਿੰਦਾ ਹੁੰਦਾ ਸੀ ਕਿ ਮੇਰੇ ਵਿਚ ਜਕਰੀਆ ਖਾਨ ਦੀ ਰੂਹ ਹੈ। ਉਹ ਨੀਮ ਪਾਗਲਾਂ ਵਾਂਗ ਸਿੰਘਾਂ ਉਤੇ ਤਸ਼ੱਦਦ ਕਰਦਾ ਹੁੰਦਾ ਸੀ। ਉਸ ਬੀਬੀ ਨੂੰ ਉਹ ਥਾਣੇਦਾਰ ਇਕ ਰਾਤ ਜੀਪ ਵਿਚ ਬੈਠਾ ਕੇ ਲੈ ਗਿਆ। ਉਸ ਨਾਲ ਕੀ ਕੀਤਾ ਜਾਂ ਉਹਨੂੰ ਕਿਥੇ ਛੱਡ ਆਇਆ ਇਹਦੇ ਬਾਰੇ ਕੁਝ ਪਤਾ ਨਹੀਂ ਲੱਗਿਆ। ਉਹ ਬੱਚੀ ਜੋ ਮਾਂ ਅਤੇ ਦਾਦੇ ਦੇ ਜਾਣ ਮਗਰੋਂ ਇਕੱਲੀ ਰਹਿ ਗਈ ਸੀ ਉਹਨੂੰ ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਸਿੰਘਾਂ ਨੇ ਉਹਦੇ ਕਿਸੇ ਰਿਸ਼ਤੇਦਾਰ ਕੋਲ ਛੱਡ ਦਿੱਤਾ ਅਤੇ ਕੁਝ ਚਿਰ ਖਰਚਾ ਪਾਣੀ ਦਿੰਦੇ ਰਹੇ।

ਉਸ ਥਾਣੇ ਦੇ ਇਕ ਮੁਲਾਜਮ ਨੇ ਇਹ ਕਹਾਣੀ ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਸਿੰਘਾਂ ਨੂੰ ਸੁਣਾਈ ਜੋ ਉਸ ਔਰਤ ਦੇ ਤਸ਼ੱਦਦ ਦੌਰਾਨ ਹਾਜਰ ਸੀ। ਉਹ ਸਿਪਾਹੀ ਔਰਤ ਦੀ ਦ੍ਰਿੜਤਾ ਅਤੇ ਅਖੀਰ ਵਿਚ ਉਹਦੀ ਬੇਅਦਬੀ ਹੋਣ ਤੋਂ ਵੀ ਪ੍ਰਭਵਿਤ ਸੀ।

ਉਹਨੇ ਇਹ ਗਾਥਾ ਸੁਣਾ ਕੇ ਆਪਣਾ ਫਰਜ ਅਦਾ ਕੀਤਾ ਸੀ। ਜਦੋਂ ਇਹ ਕਹਾਣੀ ਦਰਸ਼ਨ ਸਿੰਘ ਡੱਲੇ ਨੇ ਮੈਨੂੰ ਸੁਣਾਈ ਤਾਂ ਸੁਣਾਉਣ ਤੋਂ ਬਾਅਦ ਉਹ ਬਹੁਤ ਭਾਵਕ ਹੋ ਗਿਆ। ਉਹਦੀਆਂ ਅੱਖਾਂ ਨਮ ਹੋ ਗਈਆਂ ਤੇ ਕਹਿਣ ਲੱਗਾ ਕਿ 'ਪਰਮਾਤਮਾ ਇਹ ਕੀ ਭਾਣਾ ਵਰਤਾ ਰਿਹਾ ਹੈ ਕਿ ਇਕ ਸਿਦਕ ਅਤੇ ਸੇਵਾ ਵਾਲੀ ਬੀਬੀ ਨੂੰ ਐਨਾ ਦਰਦ ਅਤੇ ਗੁਮਨਾਮੀ ਮਿਲ ਰਹੀ ਹੈ'। ਫਿਰ ਕੁਝ ਚਿਰ ਬਾਅਦ ਮੈਨੂੰ ਕਹਿਣ ਲੱਗਾ ਆਪਾਂ ਨੂੰ ਇਹ ਬੀਬੀ ਦਾ ਭੋਗ ਪਾ ਦੇਣਾ ਚਾਹੀਦਾ ਹੈ ਜਿਵੇਂ ਹੋਰਾਂ ਦਾ ਪੈਂਦਾ ਹੈ। ਮੇਰੇ ਕੋਲ ਦੋਵਾਂ ਸੁਆਲਾਂ ਦਾ ਕੋਈ ਉਤਰ ਨਹੀਂ ਸੀ। ਦੇਰ ਰਾਤ ਤੱਕ ਅਸੀਂ ਗੱਲਾਂ ਕਰਦਿਆਂ ਸਵਾਲਾਂ ਸੰਗ ਸੌਂ ਗਏ। ਇਹ ਸਵਾਲ ਅੱਜ ਵੀ ਉਵੇਂ ਹੀ ਹੈ। ਉਹ ਬੱਚੀ ਦਾ ਅਗਾਂਹ ਕੀ ਬਣਿਆ ਅਤੇ ਉਹ ਬੀਬੀ ਦਾ ਕਿਸੇ ਨੇ ਭੋਗ ਪਾਇਆ, ਪਤਾ ਨਹੀਂ। ਖਾੜਕੂ ਸੰਘਰਸ਼ ਵਿਚ ਇਹੋ ਜਿਹੇ ਅਨੇਕਾਂ ਬੀਬੀਆਂ, ਬੱਚੇ ਅਤੇ ਬਜੁਰਗ ਹੋਏ ਹਨ ਜੋ ਆਪਣੀ ਤਰਫੋਂ ਸਿਖਰਲਾ ਫਰਜ ਅਦਾ ਕਰ ਗਏ ਪਰ ਪੰਥ ਵਜੋਂ ਅਸੀਂ ਓਹਨਾਂ ਬਾਰੇ ਆਪਣਾ ਫਰਜ ਅਦਾ ਨਹੀਂ ਕਰ ਸਕੇ। ਇਹ ਹੁਣ ਪੜ੍ਹੇ ਲਿਖੇ ਅਤੇ ਸੂਝਵਾਨ ਲੋਕਾਂ ਦੇ ਸਿਰ ਖੜ੍ਹਾ ਕਾਰਜ ਹੈ ਕਿ ਓਹ ਸੰਘਰਸ਼ ਦੇ ਅਜਿਹੇ ਬੇਨਾਮ ਲੋਕਾਂ ਦੇ ਉਚੇ ਅਮਲਾਂ ਨੂੰ ਵਿਰਾਸਤ ਦਾ ਹਿੱਸਾ ਬਣਾਉਣ ਅਤੇ ਆਪਣੇ ਹਿੱਸੇ ਦਾ ਸੰਘਰਸ਼ ਕਰਨ।

ജ്ഞ

# ਗੁੰਮਨਾਮ ਸਿਦਕੀ ਬੀਬੀ ੨

ਕੁਝ ਦਿਨ ਪਹਿਲਾਂ ਮੈਂ ਲੁਧਿਆਣੇ ਦੇ ਇਕ ਟਕਸਾਲੀ ਜਥੇਦਾਰ ਨੂੰ ਮਿਲਿਆ। ਤਸ਼ੱਦਦ ਬਿਮਾਰੀ ਅਤੇ ਉਮਰ ਨੇ ਉਹਦੇ ਸਰੀਰ ਨੂੰ ਕਾਫੀ ਕਮਜ਼ੋਰ ਕਰ ਦਿੱਤਾ ਹੈ। ਕੁਝ ਮਹੀਨੇ ਪਹਿਲਾਂ ਉਹਦੀ ਸਿੰਘਣੀ ਵੀ ਚੜ੍ਹਾਈ ਕਰ ਗਈ। ਉਸ ਨੇ ਗੱਲਬਾਤ ਦੌਰਾਨ ਕਿਹਾ ਕਿ ਮੇਰੇ ਮਨ ਉਤੇ ਇਕ ਬੋਝ ਜਿਹਾ ਹੈ ਜੀਹਦਾ ਮੈਂ ਕੁਝ ਨਹੀਂ ਕਰ ਸਕਿਆ।

ਉਹਦੇ ਕਹਿਣ ਮੁਤਾਬਿਕ ਇਹ ੧੯੮੭ ਦੇ ਬੈਂਕ ਡਾਕੇ ਮਗਰੋਂ ਦੀ ਗੱਲ ਹੈ ਜਦੋਂ ਉਹਨੂੰ ਤਫਤੀਸ਼ੀ ਮਹਿਕਮੇ ਵਾਲੇ ਫੜ ਕੇ ਲੈ ਗਏ ਸਨ। ਫਿਰ ਉਹ ਸੀ.ਆਰ.ਪੀ.ਐਫ. ਦੇ ਦੁਗਰੀ ਵਾਲੇ ਟਿਕਾਣੇ ਵਿਚ ਉਹਨਾਂ ਦੇ ਹਵਾਲੇ ਕਰ ਗਏ। ਜਿਥੇ ਉਹ ਦੋ ਕੁ ਹਫਤੇ ਰਿਹਾ । ਸੀ.ਆਰ.ਪੀ.ਐਫ. ਵਾਲੇ ਅਤੇ ਖੁਫੀਆ ਮਹਿਕਮੇ ਉਸ ਵੇਲੇ ਨਾਜਾਇਜ ਹਿਰਾਸਤ ਵਿਚ ਲਏ ਸਿੰਘ ਸਿੰਘਣੀਆਂ ਨੂੰ ਅਜਿਹੀਆਂ ਥਾਂਵਾਂ ਉਤੇ ਰਖਦੇ ਸਨ। ਇਥੇ ਤਸ਼ੱਦਦ ਤੋਂ ਬਿਨਾ ਪੁਛਗਿਛ ਅਤੇ ਜਲਾਲਤ ਦੇ ਖਾਸ ਤਰੀਕੇ ਵਰਤੇ ਜਾਂਦੇ ਸਨ ਜੋ ਓਦੋਂ ਆਮ ਥਾਣਿਆਂ ਵਿਚ ਲੰਮੇ ਸਮੇਂ ਲਈ ਕਰਨੇ ਮੁਸ਼ਕਲ ਹੁੰਦੇ ਸਨ।

ਜਿਹੜੇ ਬੰਦੇ ਸਰਕਾਰ ਲਈ ਭਾੜੇ ਦੇ ਕਾਤਲ/ਸੂਹੀਏ (ਕੈਟ) ਸਨ ਉਹਨਾਂ ਨੂੰ ਵੀ ਏਹਨਾਂ ਥਾਵਾਂ ਉਤੇ ਹੀ ਰੱਖਿਆ ਜਾਂਦਾ ਸੀ। ਖੁਫੀਆ ਮਹਿਕਮੇ ਵਾਲੇ ਜਾਂ ਪੁਲਿਸ ਵਾਲੇ ਇਥੇ ਰੱਖੇ ਕੈਦੀਆਂ ਨੂੰ ਲੋੜ ਮੁਤਾਬਿਕ ਲੈ ਜਾਂਦੇ ਅਤੇ ਜਮ੍ਹਾਂ ਕਰ ਜਾਂਦੇ ਸਨ। ਜਦੋਂ ਕੋਈ ਕੈਦੀ ਵਾਪਸ ਨਹੀਂ ਆਉਂਦਾ ਸੀ ਤਾਂ ਉਹਦਾ ਮਤਲਬ ਹੁੰਦਾ ਸੀ ਕਿ ਉਹ ਰੱਬ ਨੂੰ ਪਿਆਰਾ ਹੋ ਗਿਆ।

ਜਥੇਦਾਰ ਉਤੇ ਪਨਾਹ ਦਾ ਮੁਕਦਮਾ ਬਣਾ ਦਿੱਤਾ ਸੀ ਪਰ ਉਹਦੇ ਕੋਲੋ ਪੁੱਛ-ਗਿੱਛ ਜਨਰਲ ਲਾਭ ਸਿੰਘ, ਹਰਜਿੰਦਰ ਸਿੰਘ ਜਿੰਦਾ, ਚਰਨਜੀਤ ਸਿੰਘ ਤਲਵੰਡੀ ਅਤੇ ਮੇਰੇ ਬਾਰੇ ਕਰਦੇ ਸਨ। ਇਸਨੂੰ ਇਕ ੧੫ x ੨੦ ਫੁੱਟ ਦੇ ਕਮਰੇ ਵਿਚ ਰੱਖਿਆ ਗਿਆ ਜਿਥੇ ੨੪ ਘੰਟੇ ਬਹੁਤ ਤੇਜ ਰੌਸ਼ਨੀ ਰਹਿੰਦੀ ਸੀ। ਬਿਜਲੀ ਦੀ ਜੜਤ ਇਸ

ਤਰ੍ਹਾਂ ਕੀਤੀ ਸੀ ਕਿ ਬੰਦਾ ਬਿਨਾ ਕਿਸੇ ਆਸਰੇ ਦੇ ਤਾਰਾਂ ਤੱਕ ਪਹੁੰਚ ਨਹੀਂ ਸਕਦਾ ਸੀ। ਉਸ ਕਮਰੇ ਵਿਚ ਕੋਈ ਵੀ ਭਾਂਡਾ ਜਾਂ ਕੱਪੜਾ ਇਸ ਤਰ੍ਹਾਂ ਦਾ ਨਹੀਂ ਸੀ ਜਿਸ ਨਾਲ ਕੈਦੀ ਆਤਮ ਹੱਤਿਆ ਕਰ ਸਕੇ। ਥੱਲੇ ਵਿਛਾਉਣ ਲਈ ਪਾਟੇ ਮੈਲੇ ਫੌਜੀ ਕੰਬਲ ਸਨ ਅਤੇ ਪਾਣੀ ਲਈ ਇਕ ਮਿੱਟੀ ਦਾ ਘੜਾ ਸੀ। ਲੋਹੇ ਦੀਆਂ ਸੀਖਾਂ ਵਾਲੀਆਂ ਤਾਕੀਆਂ ਦੇ ਬਾਹਰ ਵੀ ਕੰਡਿਆਲੀ ਤਾਰ ਲੱਗੀ ਹੋਈ ਸੀ।

ਇਹ ਟਿਕਾਣੇ ਉਤੇ ਪੁੱਛ-ਗਿੱਛ ਕਰਨ ਵਾਲੇ ਬਹੁਤੇ ਬੰਦੇ ਗੈਰ ਪੰਜਾਬੀ ਸਨ ਉਹਨਾਂ ਵਿਚ ਸਿੱਖਾਂ ਨਾਲ ਖਾਸ ਕਰਕੇ ਖਾੜਕੂਆਂ ਵਿਰੁਧ ਬਹੁਤ ਨਫਰਤ ਭਰੀ ਹੋਈ ਸੀ। ਸਭ ਕੈਦੀਆਂ ਲਈ ਹੀ ਏਹਨਾਂ ਦਾ ਵਤੀਰਾ ਨਫਰਤ ਵਾਲਾ ਸੀ। ਜਦੋਂ ਕੋਈ ਵੱਡੇ ਅਹੁਦੇ ਵਾਲਾ ਏਹਨਾਂ ਕੈਦੀਆਂ ਦੀ ਪੁੱਛ-ਗਿੱਛ ਲਈ ਆਉਂਦਾ ਸੀ ਤਾਂ ਇਹ ਹੋਰ ਵੀ ਸਖਤ ਹੋ ਜਾਂਦੇ ਸਨ। ਕਈ ਵਾਰ ਜਦੋਂ ਇਹ ਸ਼ਰਾਬ ਪੀ ਲੈਂਦੇ ਸਨ ਜਾਂ ਏਹਨਾਂ ਦੇ ਬੰਦੇ ਖਾੜਕੂਆਂ ਵਲੋਂ ਮਾਰੇ ਜਾਂਦੇ ਸਨ ਤਾਂ ਕੈਦੀਆਂ ਨਾਲ ਵਰਤਾਓ ਹੋਰ ਹਮਲਾਵਰ ਅਤੇ ਬਦਲਾਖੋਰ ਹੋ ਜਾਂਦਾ ਸੀ। ਗਾਲ੍ਹਾਂ, ਕੁੱਟ ਅਤੇ ਤਾਅਨੇ ਜਲਾਲਤ ਦਾ ਆਮ ਵਿਹਾਰ ਬਣਿਆ ਹੋਇਆ ਸੀ। ਹਰ ਥਾਂ ਅਜਿਹੇ ਬੰਦੇ ਅਤੇ ਅਜਿਹਾ ਵਿਹਾਰ ਹੀ ਹੁੰਦਾ ਹੈ।

ਹਰ ਥਾਂ ਹੀ ਕੁਝ ਬੰਦੇ ਅਜਿਹੇ ਹੁੰਦੇ ਹਨ ਜਿਹੜੇ ਬਾਹਰੋਂ ਦੂਜਿਆਂ ਵਰਗੇ ਬਣ ਕੇ ਰਹਿੰਦੇ ਹਨ ਪਰ ਉਹਨਾਂ ਦੇ ਅੰਦਰ ਕੁਝ ਨਾ ਕੁਝ ਹਮਦਰਦੀ ਜਾਂ ਤਰਸ ਵਰਗਾ ਪਿਆ ਹੁੰਦਾ ਹੈ। ਓਦੋਂ ਦਿੱਲੀ ਹਕੂਮਤ ਦੇ ਦੱਖਣੀ ਅਤੇ ਦੱਖਣ ਪੂਰਬੀ ਇਲਾਕਿਆਂ ਦੇ ਲੋਕਾਂ ਵਿਚ ਸਿੱਖਾਂ ਲਈ ਉਹ ਨਫਰਤ ਨਹੀਂ ਸੀ ਜੋ ਪੱਛਮੀ ਅਤੇ ਉਤਰੀ ਇਲਾਕਿਆਂ ਵਿਚ ਫੈਲੀ ਹੋਈ ਸੀ। ਉਸ ਵਕਤ ਇਕ ਦੱਖਣੀ ਹੌਲਦਾਰ ਜੋ ਜਥੇਦਾਰ ਨੂੰ ਰੋਟੀ ਪਾਣੀ ਦਿੰਦਾ ਸੀ ਉਹ ਕੁਝ ਦਿਨਾਂ ਵਿਚ ਉਸ ਨਾਲ ਖੁੱਲ ਗਿਆ। ਜਦੋਂ ਉਸ ਨੂੰ ਇਹ ਪਤਾ ਲੱਗ ਗਿਆ ਕਿ ਉਹਦੇ ਉਤੇ ਮੁਕੱਦਮਾ ਦਰਜ ਹੋ ਗਿਆ ਹੈ ਅਤੇ ਉਹਨੂੰ ਛੱਡਿਆ ਜਾਣਾ ਹੈ ਤਾਂ ਉਹਦਾ ਵਿਹਾਰ ਜਥੇਦਾਰ ਨਾਲ ਹੋਰ ਵੀ ਸਹਿਜ ਹੋ ਗਿਆ। ਉਸ ਨੇ ਛੱਡਣ ਤੋਂ ਦੋ ਦਿਨ ਪਹਿਲਾਂ ਜਥੇਦਾਰ ਨੂੰ ਦੱਸਿਆ ਕਿ ਤੇਰੇ ਤੋਂ ਮਹੀਨਾ ਕੁ ਪਹਿਲਾਂ ਇਸੇ ਕਮਰੇ ਵਿਚ ਜੁਆਨ ਔਰਤ ਨੂੰ ਰੱਖਿਆ ਹੋਇਆ ਸੀ। ਤੇਰੇ ਵਾਂਗ ਉਸ ਤੋਂ ਵੀ ਜਨਰਲ ਲਾਭ ਸਿੰਘ ਬਾਰੇ ਪੁੱਛਦੇ ਸਨ। ਅਫਸਰ ਲੋਕ ਇਥੇ ਆ ਕੇ ਉਹਦੇ ਉਤੇ ਬਹੁਤ ਤਸ਼ੱਦਦ ਕਰਦੇ ਸਨ ਅਤੇ ਬਹੁਤ ਬੁਰਾ ਬੋਲਦੇ ਸਨ। ਕਈ ਵਾਰ ਉਸਨੂੰ ਲੈ ਜਾਂਦੇ ਅਤੇ ਫੇਰ ਜਮ੍ਹਾ ਕਰਾ ਜਾਂਦੇ ਸਨ। ਉਸਨੂੰ ਵੀ ਰੋਟੀ ਪਾਣੀ ਮੈਂ ਹੀ ਦਿੰਦਾ ਹੁੰਦਾ ਸੀ। ਉਹ ਮੁਸ਼ਕਲ ਨਾਲ ਹੀ ਕੁਝ ਖਾਂਦੀ ਪੀਂਦੀ ਸੀ ਤੇ ਕੰਧ ਨਾਲ ਢੋਅ ਲਾ ਕੇ ਜਾਂ ਲੰਮੇ ਪੈ ਕੇ ਸਿੱਧਾ ਹੀ ਝਾਕਦੀ ਰਹਿੰਦੀ ਸੀ। ਅਫਸਰ ਉਸਨੂੰ ਜਨਰਲ ਲਾਭ ਸਿੰਘ ਨਾਲ ਜੋੜਦੇ ਸਨ ਤੇ ਉਸ ਨੂੰ ਵਾਰ-ਵਾਰ ਕਹਿੰਦੇ ਸਨ ਕਿ ਸਾਨੂੰ ਉਸ ਬਾਰੇ ਦੱਸ। ਉਸ ਦੀਆਂ ਚੀਕਾਂ

ਅਤੇ ਦਰਦ ਨਾਲ ਹੂੰਗਣ ਦੀਆਂ ਅਵਾਜ਼ਾਂ ਮੈਨੂੰ ਬਹੁਤ ਤੰਗ ਕਰਦੀਆਂ ਸਨ। ਇਕ ਵਾਰ ਸਾਦੇ ਕਪੜਿਆਂ ਵਿਚ ਆਇਆ ਅਫਸਰ ਉਹਨੂੰ ਅਲਫ ਨੰਗੀ ਕਰਕੇ ਉਹਦੇ ਚੱਡੇ ਪਾੜ ਰਿਹਾ ਸੀ ਅਤੇ ਉਹਦੇ ਪਿਸ਼ਾਬ ਵਾਲੀ ਥਾਂ 'ਤੇ ਠੁੱਡੇ ਮਾਰ ਰਿਹਾ ਸੀ। ਇਹ ਵੇਖਣਾ ਮੇਰੇ ਲਈ ਬਹੁਤ ਅਸਹਿ ਸੀ ਪਰ ਨੌਕਰੀਪੇਸ਼ਾ ਬੰਦੇ ਨੇ ਆਪਣੇ ਤੋਂ ਉਪਰਲਿਆਂ ਦੇ ਹੁਕਮ ਵਿਚ ਹੀ ਚਲਣਾ ਹੁੰਦਾ ਹੈ। ਫਿਰ ਉਹ ਅਫਸਰ ਨੇ ਇਹ ਹੁਕਮ ਦਿੱਤਾ ਕਿ ਇਸਨੂੰ ਹੁਣ ਨੰਗੀ ਹੀ ਰੱਖਣਾ ਹੈ ਕੋਈ ਕਪੜਾ ਨਹੀਂ ਦੇਣਾ। ਉਸ ਦਿਨ ਮਗਰੋਂ ਉਹ ਨੰਗਿਆਂ ਹੀ ਉਸੇ ਤਰ੍ਹਾਂ ਬੈਠੀ ਰਹਿੰਦੀ ਸੀ। ਕਈ ਵਾਰ ਕੰਧ ਨਾਲ ਸਿਰ ਲਾ ਕੇ ਸਿੱਧਾ ਝਾਕਦੀ ਜਾਂ ਫਿਰ ਗੋਡਿਆਂ ਵਿਚ ਸਿਰ ਦੇ ਕੇ ਬੈਠੀ ਰਹਿੰਦੀ। ਉਸ ਕਮਰੇ ਵਿਚ ਕੋਈ ਕੰਬਲ ਵੀ ਨਹੀਂ ਛੱਡਿਆ ਸੀ। ਰਾਤ ਨੂੰ ਫਰਸ਼ ਠੰਡਾ ਹੋ ਜਾਂਦਾ ਸੀ ਪਰ ਉਹਨੂੰ ਏਵੇਂ ਹੀ ਰੱਖਿਆ ਜਾਂਦਾ ਸੀ। ਉਹ ਕਿਸੇ ਚੀਜ਼ ਦੀ ਮੰਗ ਨਹੀਂ ਕਰਦੀ ਸੀ। ਸ਼ਾਇਦ ਉਹ ਮੌਤ ਨੂੰ ਉਡੀਕ ਰਹੀ ਸੀ ਤੇ ਇਸ ਤਰੀਕੇ ਛੇਤੀ ਇਸ ਸਭ ਕੁਝ ਵਿਚੋਂ ਨਿਕਲਣਾ ਚਾਹੁੰਦੀ ਸੀ।

ਉਹ ਹੌਲਦਾਰ ਦੇ ਕਹਿਣ ਮੁਤਾਬਿਕ ਕਿ ਉਹ ਸਭਿਆਚਾਰਕ ਸ਼ਰਮ ਦੇ ਨਾਤੇ ਆਪਣੇ ਨਾਲ ਇਕ ਕਪੜਾ ਲੈ ਕੇ ਜਾਂਦਾ ਤੇ ਉਹਨੂੰ ਰੋਟੀ ਦੇਣ ਤੋਂ ਪਹਿਲਾਂ ਆਪਣਾ ਆਪ ਢਕਣ ਲਈ ਕਹਿੰਦਾ। ਉਹ ਕੁਝ ਵੀ ਖਾਣੋਂ ਹਟ ਗਈ ਸੀ। ਉਹਨੂੰ ਜਲਾਲਤ ਨੇ ਜਿਉਂਦਿਆਂ ਮਾਰ ਦਿੱਤਾ ਸੀ। ਠੰਡ ਅਤੇ ਭੁੱਖ ਨਾਲ ਇਕ ਰਾਤ ਨੂੰ ਉਹ ਬੇਹੋਸ਼ ਹੋ ਗਈ। ਅਗਲੀ ਸਵੇਰ ਪੁਲਿਸ ਵਾਲੇ ਆਏ ਤੇ ਉਹਨੂੰ ਇਕ ਕੰਬਲ ਵਿਚ ਗਠੜੀ ਬੰਨ ਕੇ ਲੈ ਗਏ ਤੇ ਫਿਰ ਉਹ ਮੁੜ ਕੇ ਨਹੀਂ ਆਈ।

ਹੌਲਦਾਰ ਨੇ ਇਹ ਵਾਰਤਾ ਦੱਸ ਕੇ ਜਥੇਦਾਰ ਨੂੰ ਕਿਹਾ ਕਿ "ਤੂੰ ਬਾਹਰ ਜਾ ਕੇ ਇਹ ਔਰਤ ਬਾਰੇ ਜਰੂਰ ਪਤਾ ਕਰੀ ਅਤੇ ਉਹਦੇ ਘਰ ਵਾਲਿਆਂ ਨੂੰ ਉਹਦੇ ਨਾਲ ਜੋ ਬੀਤੀ ਬਾਰੇ ਦੱਸੀ"। ਜਥੇਦਾਰ ਦੇ ਕਹਿਣ ਮੁਤਾਬਿਕ ਉਹਨੇ ਬਾਹਰ ਆ ਕੇ ਅਜਿਹੀ ਔਰਤ ਬਾਰੇ ਪਤਾ ਕਰਨ ਦੀ ਕਾਫੀ ਕੋਸ਼ਿਸ਼ ਕੀਤੀ ਜਿਸਨੂੰ ਜਨਰਲ ਲਾਭ ਸਿੰਘ ਨਾਲ ਸਬੰਧਤ ਹੋਣ ਕਰਕੇ ਚੁੱਕਿਆ ਗਿਆ ਹੋਵੇ। ਮੈਨੂੰ ਵੀ ਉਹਦੇ ਕੋਲੋਂ ਜਾਣਕਾਰੀ ਮਿਲਣ ਤੋਂ ਬਾਅਦ ਸੋਚਣ ਨਾਲ ਕੋਈ ਅਜਿਹੀ ਔਰਤ ਬਾਰੇ ਚੇਤਾ ਨਹੀਂ ਆਇਆ ਜਿਸ ਦੇ ਚੁੱਕੇ ਗੁਆਚੇ ਹੋਣ ਦੀ ਜਾਣਕਾਰੀ ਹੋਵੇ। ਜਿਸ ਵੇਲੇ ਦੀ ਗੱਲ ਜਥੇਦਾਰ ਨੇ ਸੁਣਾਈ ਉਸ ਵੇਲੇ ਅਸੀਂ ਜਨਰਲ ਲਾਭ ਸਿੰਘ ਨਾਲ ਬਹੁਤ ਠਾਹਰਾਂ ਉਤੇ ਇਕੱਠੇ ਵਿਚਰਦੇ ਸਾਂ ਪਰ ਸਾਡੀ ਜਾਣਕਾਰੀ ਵਿਚ ਅਜਿਹੀ ਕੋਈ ਔਰਤ ਨਹੀਂ ਆਈ।

ਪੁਲਿਸ ਅਤੇ ਖੁਫੀਆ ਮਹਿਕਮਿਆਂ ਦਾ ਇਹ ਇਕ ਆਮ ਪੈਂਤੜਾ ਹੀ ਹੁੰਦਾ ਹੈ ਜਦੋਂ ਕਿਸੇ ਠਾਹਰ ਵਾਲਿਆਂ ਜਾਂ ਦੋਸਤ ਰਿਸ਼ਤੇਦਾਰ ਬੀਬੀਆਂ ਨੂੰ ਫੜਦੇ ਹਨ ਤਾਂ ਉਹ ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਤੋੜਣ ਅਤੇ ਜਲੀਲ ਕਰਨ ਲਈ ਪਹਿਲਾ ਦੋਸ਼ ਹੀ

ਇਹ ਲਾਉਂਦੇ ਹਨ ਕਿ ਤੁਹਾਡੇ ਖਾੜਕੂਆਂ ਨਾਲ ਸਰੀਰਿਕ ਸਬੰਧ ਹਨ। ਫਿਰ ਸਾਰੀ ਪੁੱਛ-ਗਿੱਛ ਵਿਚ ਇਹ ਪੈਂਤੜਾ ਕਦੇ ਨਹੀਂ ਛੱਡਦੇ। ਅਜਿਹੇ ਮਹਿਕਮਿਆਂ ਵਿਚ ਰਹਿਣ ਨਾਲ ਬੰਦਿਆਂ ਦੀ ਮਾਨਸਿਕ ਹਾਲਤ ਹੀ ਅਜਿਹੀ ਹੋ ਜਾਂਦੀ ਹੈ। ਖੁਫੀਆ ਮਹਿਕਮਿਆਂ ਅਤੇ ਪੁਲਿਸ ਵਾਲਿਆਂ ਨੂੰ ਔਰਤ ਮਰਦ ਦਾ ਹੋਰ ਕੋਈ ਰਿਸ਼ਤਾ ਸਮਝ ਹੀ ਨਹੀਂ ਆਉਂਦਾ ਹੁੰਦਾ। ਉਹ ਕਦੇ ਮੰਨ ਹੀ ਨਹੀਂ ਸਕਦੇ ਕਿ ਬਿਗਾਨੇ ਬੰਦੇ ਅਤੇ ਔਰਤ ਜੇ ਮਿਲਦੇ ਜਾਣਦੇ ਹੋਣ ਤਾਂ ਉਹਨਾਂ ਵਿਚ ਸਰੀਰਿਕ ਸਬੰਧ ਨਹੀਂ ਹੋਣਗੇ। ਹਕੂਮਤਾਂ ਦੇ ਇਹ ਬੰਦੇ ਸਭ ਤੋਂ ਪਹਿਲਾਂ ਹਥਿਆਰਬੰਦ ਸੰਘਰਸ਼ ਨੂੰ ਇਖਲਾਕ ਦੇ ਨੁਕਤੇ ਤੋਂ ਨਿਸ਼ਾਨਾ ਬਣਾਉਂਦੇ ਹਨ। ਉਹਨਾਂ ਨੂੰ ਪਤਾ ਹੁੰਦਾ ਹੈ ਕਿ ਯੋਧੇ ਲਈ ਅਣਖ ਅਤੇ ਇਖਲਾਕ ਹੀ ਸਭ ਕੁਝ ਹੁੰਦਾ ਹੈ। ਇਸ ਕਰਕੇ ਹਕੂਮਤਾਂ ਵਾਰ ਵਾਰ ਉਸੇ ਨਾਜ਼ਕ ਥਾਂ ਉਤੇ ਵਾਰ ਕਰਦੀਆਂ ਹਨ। ਬਿਪਰ ਸੰਸਕਾਰੀ ਹਕੂਮਤ ਨੇ ਸਾਡੇ ਸੰਘਰਸ਼ ਖਿਲਾਫ ਵੀ ਇਹ ਪੈਂਤੜਾ ਅਪਣਾਈ ਰੱਖਿਆ ਹੈ।

ਇਹ ਬੀਬੀ ਕੌਣ ਸੀ? ਇਹ ਕੋਈ ਖਾੜਕੂ ਤਾਂ ਨਹੀਂ ਸੀ ਜਿਸਨੇ ਸਰਕਾਰ ਖਿਲਾਫ ਹਥਿਆਰ ਚੁੱਕੇ ਹੋਣ। ਇਹ ਕਿਸੇ ਖਾੜਕੂ ਦੀ ਭੈਣ, ਘਰਵਾਲੀ ਜਾਂ ਧੀ ਵੀ ਨਹੀਂ ਸੀ ਕਿਉਂਕਿ ਉਸ ਵਕਤ ਉਹਦੇ ਗੁੰਮ ਹੋਣ ਜਾਂ ਚੁੱਕੇ ਜਾਣ ਬਾਰੇ ਕੋਈ ਖਬਰ ਸਾਹਮਣੇ ਨਹੀਂ ਆਈ ਸੀ। ਇਹ ਕਿਸੇ ਠਾਹਰ ਵਾਲੇ ਪਰਿਵਾਰ ਦੀ ਔਰਤ ਹੋ ਸਕਦੀ ਹੈ ਜਿਸਨੂੰ ਡਰ ਦੇ ਮਾਹੌਲ ਵਿਚ ਜਾਂ ਕਿਸੇ ਹੋਰ ਕਾਰਣ ਵੱਸ ਪਰਿਵਾਰ ਵਾਲਿਆਂ ਨੇ ਉਹਨੂੰ ਲੱਭਣ ਦੀ ਥਾਂ ਭੁਲਾਉਣਾ ਬਿਹਤਰ ਸਮਝਿਆ। ਇਹ ਗੱਲ ਤਾਂ ਪੱਕੀ ਹੈ ਕਿ ਉਹ ਖਾੜਕੂ ਸੰਘਰਸ਼ ਵਿਚ ਸ਼ਰਧਾ ਅਤੇ ਯਕੀਨ ਰਖਦੀ ਹੋਣੀ ਏ। ਉਹਦੇ ਪੰਥ ਨਾਲ ਪਿਆਰ ਕਾਰਣ ਹੀ ਉਹਨੂੰ ਜਲਾਲਤ ਅਤੇ ਜੁਲਮ ਦਾ ਸਾਹਮਣਾ ਕਰਨਾ ਪਿਆ। ਸਾਡਾ ਉਹਦੇ ਅੱਗੇ ਸਿਰ ਝੁਕਦਾ ਹੈ। ਅਸੀਂ ਉਹਨੂੰ ਸਿਦਕ ਵਾਲੀ ਬੀਬੀ ਕਹਿ ਸਕਦੇ ਹਾਂ। ਇਕ ਔਰਤ ਵਜੋਂ ਇਹ ਪੰਥ ਵਿਚ ਸੁਧ ਇਖਲਾਕ ਦੀ ਸਿਰਜਣਾ ਹੈ। ਮਾਂ ਧੀ ਭੈਣ ਜਾਂ ਪਤਨੀ ਵਜੋਂ ਵਿਚਰਕੇ ਯੋਧਿਆਂ ਦੇ ਕਿਰਦਾਰ ਨੂੰ ਔਰਤ ਹੀ ਸਿਰਜਦੀ ਹੈ। ਉਹ ਗੁੰਮਨਾਮ ਰਹਿ ਕੇ ਸਭ ਦਰਦ ਪੀੜ ਨੂੰ ਸੱਖ ਲੈਂਦੀ ਹੈ। ਗੁਰੂ ਦੀ ਮਿਹਰ ਨਾਲ ਸਿੱਖ ਬੀਬੀ ਆਪਾ ਵਾਰ ਕੇ ਭਵਿੱਖ ਦੇ ਆਉਣ ਵਾਲੇ ਸੂਰਮਿਆਂ ਨੂੰ ਤਿਆਰ ਕਰਦੀ ਹੈ।

ഗ്ഗ

# ਸ਼ੁਕਰਾਨੇ ਵਾਲਾ ਸਿੰਘ

ਬਹੁਤ ਸਾਦਾ ਜਿਹਾ ਦਿਸਣ ਵਾਲਾ ਇਹ ਸਿੰਘ ਬਿਆਸ ਦਰਿਆ ਦੇ ਕੰਢੇ ਮਾਝੇ ਦੀ ਧਰਤੀ ਉਤੇ ਇਕ ਪਿੰਡ ਦੇ ਬਾਹਰਵਾਰ ਸ਼ਹੀਦਾਂ ਦੀ ਯਾਦ ਵਿੱਚ ਪੁਰਾਣੇ ਵੇਲਿਆਂ ਤੋਂ ਬਣੇ ਹੋਏ ਗੁਰਦੁਆਰਾ ਸਾਹਿਬ ਵਿੱਚ ਰਹਿੰਦਾ ਸੀ। ਉਹਦੀ ਉਮਰ ਕੋਈ ੪੦ ਕੁ ਸਾਲ ਹੋਣੀ ਏ। ਉਹਦਾ ਕੱਦ ਮਧਰਾ ਅਤੇ ਰੰਗ ਪੱਕਾ ਜਿਹਾ ਸੀ। ਉਹਦੇ ਮਜਬੂਤ ਸਰੀਰ ਉਤੇ ਸਦਾ ਹੀ ਖੱਦਰ ਦਾ ਚੋਲਾ ਪਾਇਆ ਹੁੰਦਾ ਸੀ। ਇਹ ਸਿੰਘ ਛੋਟੇ ਹੁੰਦਿਆਂ ਤੋਂ ਹੀ ਇਸੇ ਗੁਰਦੁਆਰੇ ਦੀ ਸੇਵਾ ਕਰਦਾ ਸੀ। ਇਸ ਥਾਂ ਦੀ ਇਲਾਕੇ ਵਿੱਚ ਬਹੁਤ ਮਾਨਤਾ ਸੀ। ਲੋਕ ਸੁੱਖਾਂ ਸੁੱਖਣ ਆਉਂਦੇ ਸਨ ਅਤੇ ਅਰਦਾਸਾਂ ਕਰਾਉਂਦੇ ਸਨ। ਇਥੇ ਚੜ੍ਹਾਵਾ ਵੀ ਕਾਫੀ ਚੜ੍ਹਦਾ ਸੀ। ਆਪਣੇ ਤੋਂ ਪਹਿਲੇ ਗੁਰੂ ਘਰ ਦੇ ਸੇਵਾਦਾਰਾਂ ਵਾਂਗ ਇਹ ਸਿੰਘ ਵੀ ਸਾਰਾ ਪੈਸਾ ਸੰਗਤ ਦੀ ਸੇਵਾ ਵਿੱਚ ਲਾ ਦਿੰਦਾ ਸੀ। ਇਹਦੀ ਆਪਣੀ ਕੋਈ ਜਰੂਰਤ ਹੀ ਨਹੀਂ ਸੀ। ਅਜਿਹੇ ਲੋਕਾਂ ਦੀ ਘਾਟ ਹੀ ਪੰਥ ਅੰਦਰ ਅਸਲ ਘਾਟ ਹੈ ਜੋ ਹਰ ਹਾਲ ਵਿਚ ਸ਼ੁਕਰ ਦੀ ਭਾਵਨਾ ਵਿਚ ਰਹਿਣ ਵਾਲੇ ਹੋਣ।

ਇਹ ਸਿੰਘ ਦਾ ਜੀਵਨ ਬਿਲਕੁਲ ਆਮ ਕਹਾਣੀ ਵਾਂਗ ਹੈ। ਉਹ ਬਹੁਤ ਹੀ ਸਾਦਾ ਜੀਵਨ ਬਤੀਤ ਕਰਨ ਵਾਲਾ ਬੰਦਾ ਸੀ। ਉਹਦੇ ਨਾਲ ਕਈ ਵਾਰ ਮੇਲ ਹੋਇਆ। ਇਕ ਵਾਰ ਸਾਡੇ ਨਾਲ ਦੇ ਇਕ ਸਿੰਘ ਨੇ ਉਹਨੂੰ ਪੁੱਛਿਆ 'ਬਾਬਾ ਤੇਰੀ ਕੀ ਇੱਛਾ ਹੈ?' ਉਹ ਬਹੁਤ ਹੈਰਾਨੀ ਅਤੇ ਔਖ ਮਹਿਸੂਸ ਕਰਦਿਆਂ ਕਹਿਣ ਲੱਗਾ, ... 'ਮੈਨੂੰ ਨਹੀਂ ਪਤਾ... ਕੋਈ ਇੱਛਾ ਨਹੀਂ'। ਉਹ ਸਿੰਘ ਮੋੜ ਕੇ ਕਹਿਣ ਲੱਗਾ ਕਿ 'ਨਹੀਂ ਬਾਬਾ, ਮੇਰਾ ਮਤਲਬ ਹੈ ਕਿ ਤੂੰ ਜਿੰਦਗੀ ਵਿਚ ਕੀ ਕਰਨਾ ਚਾਹੁੰਦਾ ਹੈਂ? ਤੂੰ ਸਾਰੀ ਉਮਰ ਸੇਵਾ ਪਰਉਪਕਾਰ ਕੀਤਾ, ਕੋਈ ਦੁਆ ਵੀ ਤੇ ਮੰਗਦਾ ਹੋਏਂਗਾ?' ਉਹ ਸੁਆਲ ਸੁਣ ਕੇ ਭੁਚਲਾ ਜਿਹਾ ਗਿਆ। ਉਹ ਸ਼ਰਧਾ ਭਾਵਨਾ ਵਾਲਾ ਬੰਦਾ ਸੀ। ਉਹਦੇ ਲਈ ਇਹ ਗੱਲ ਬਹੁਤ ਮੁਸ਼ਕਲ ਸੀ ਕਿ ਉਹ ਕੀ ਕਹੇ। ਸਾਨੂੰ ਉਹ ਪੰਥ ਦੇ ਸਿਪਾਹੀ ਸਮਝਦਾ ਸੀ ਉਸ ਹਿਸਾਬ ਨਾਲ ਉਹਨੂੰ ਸੱਚ ਕਹਿਣਾ ਪੈਣਾ ਸੀ ਪਰ ਉਹ ਜੋ

ਦੁਆ ਮੰਗਦਾ ਸੀ ਉਹ ਉਹਦੇ ਲਈ ਨਿੱਜੀ ਅਤੇ ਬਹੁਤ ਕੀਮਤੀ ਸ਼ੈਅ ਸੀ ਜੋ ਕਿਸੇ ਨਾਲ ਸਾਂਝੀ ਨਹੀਂ ਹੋ ਸਕਦੀ ਸੀ। ਉਹ ਦੁਆ ਗੁਰੂ ਤੋਂ ਮੰਗਦਾ ਸੀ ਤੇ ਸਾਨੂੰ ਗੁਰੂ ਦੇ ਰਾਹ ਤੁਰਨ ਵਾਲੇ ਮੰਨਦਾ ਸੀ। ਇਸ ਕਰਕੇ ਉਹਨੇ ਬਹੁਤ ਗੰਭੀਰ ਹੋ ਕੇ ਕਿਹਾ, "ਮੈਂ ਕੁਝ ਨਹੀਂ ਮੰਗਿਆ, ਬਸ ਜੋ ਹੈ ਉਹ ਠੀਕ ਹੈ, ਸਭ ਠੀਕ ਹੈ"। ਉਹ ਕੁਝ ਸਮਾਂ ਚੁੱਪ ਰਿਹਾ ਅਤੇ ਫਿਰ ਡੂੰਘੇ ਸਹਿਜ ਵਿੱਚ ਬੋਲਿਆ "ਉਹਦਾ ਸ਼ੁਕਰ ਈ ਨਹੀਂ ਕੀਤਾ ਜਾਂਦਾ... ਫਿਰ ਹੋਰ ਕੀ ਕਹਿਣਾ"। ਮੈਨੂੰ ਉਹਦੇ ਏਹ ਬੋਲ ਅੱਜ ਵੀ ਯਾਦ ਹਨ। ਉਹਦੀ ਅਵਾਜ ਉਵੇਂ ਸੁਣਦੀ ਏ। ਉਹਦੇ ਸੰਘਰਸ਼ ਵਿਚ ਚਲੇ ਜਾਣ ਤੋਂ ਬਾਅਦ ਅਜੋਕੇ ਹਾਲਾਤ ਵਿਚ ਉਹਦੇ ਏਹਨਾਂ ਸਾਦੇ ਜਿਹੇ ਬੋਲਾਂ ਦੀ ਡੂੰਘਾਈ ਬਾਰੇ ਬਹੁਤ ਕੁਝ ਮਹਿਸੂਸ ਹੁੰਦਾ ਹੈ ਕਿ ਸਾਡੀ ਉਹ ਸ਼ੁਕਰ ਦੀ ਭਾਵਨਾ ਕਿਥੇ ਗਈ ਜੋ ਵੱਡੇ ਘੱਲੂਘਾਰੇ ਦੀ ਸ਼ਾਮ ਨੂੰ ਇਤਿਹਾਸ ਵਿੱਚ ਸੰਜੋਈ ਗਈ। ਉਹ ਆਪਣੀ ਫਿਤਰਤ ਅਨੁਸਾਰ ਹਰ ਕਿਸੇ ਦੀ ਸੇਵਾ ਸੰਭਾਲ ਕਰਦਾ ਸੀ। ਮਨੁੱਖਤਾ ਦੇ ਕਿਸੇ ਘੜੇ ਵਖਰੇਵੇਂ ਨੂੰ ਉਹ ਜਾਣਦਾ ਨਹੀਂ ਸੀ। ਉਹ ਤਾਂ ਜਾਨਵਰਾਂ ਅਤੇ ਪੌਦਿਆਂ ਨੂੰ ਵੀ ਉਵੇਂ ਹੀ ਪਿਆਰ ਕਰਦਾ ਸੀ। ਇਲਾਕੇ ਦੀਆਂ ਸਾਰੀਆਂ ਜਥੇਬੰਦੀਆਂ ਦੇ ਸਿੰਘ ਲੋੜ ਵੇਲੇ ਉਥੇ ਠਹਿਰਦੇ ਸਨ। ਉਹ ਸਭ ਦੀ ਉਸੇ ਤਰ੍ਹਾਂ ਭਾਵਨਾ ਨਾਲ ਸੇਵਾ ਕਰਦਾ ਸੀ। ਪੁਲਿਸ ਨੇ ਉਸਨੂੰ ਬਹੁਤ ਵਾਰ ਕੁੱਟਿਆ ਅਤੇ ਜਲੀਲ ਕੀਤਾ ਸੀ ਪਰ ਉਹ ਆਪਣੀ ਆਦਤ ਨਹੀਂ ਬਦਲਦਾ ਸੀ। ਉਹ ਆਪਣੇ ਉਤੇ ਤਸ਼ੱਦਦ ਕਰਨ ਵਾਲਿਆਂ ਲਈ ਵੀ ਓਹੀ ਭਾਵਨਾ ਰੱਖਦਾ ਸੀ। ਕਈ ਵਾਰ ਉਹਨੂੰ ਕਈ ਕਈ ਹਫਤੇ ਪੁਲਿਸ ਵਾਲੇ ਥਾਣਿਆਂ ਵਿਚ ਬੰਦ ਰੱਖਦੇ ਪਰ ਹੌਲੀ-ਹੌਲੀ ਉਹ ਕੁੱਟਦੇ ਹਫ ਵੀ ਜਾਂਦੇ ਅਤੇ ਉਹਦੀ ਫਕੀਰੀ ਵੇਖ ਕੇ ਆਪੇ ਛੱਡ ਦਿੰਦੇ। ਆਖਰੀ ਵਾਰ ਉਹਨੂੰ ਸੀ.ਆਰ.ਪੀ.ਐਫ. ਲੈ ਕੇ ਗਈ ਫਿਰ ਉਹਦਾ ਕੋਈ ਥਹੁ ਪਤਾ ਨਾ ਲੱਗਿਆ।

ੴ

# ਹੁਕਮ ਦਾ ਅਦਬ: ਸਤਿਬਚਨੀ ਸਿੰਘ

ਮਾਝੇ ਵਿੱਚ ਇਕ ਸਿੰਘ ਖਾੜਕੂ ਜਥੇ ਨਾਲ ਜੁੜਿਆ ਜੋ ਬਹੁਤ ਹੀ ਨਰਮ ਅਤੇ ਸੇਵਾ ਕਰਨ ਵਾਲਾ ਸਿੰਘ ਸੀ। ਉਹਦੇ ਘਰੋਂ ਭੋਰੇ ਵਿਚੋਂ ਹਥਿਆਰ ਫੜੇ ਗਏ। ਓਹਨਾਂ ਦਿਨਾਂ ਵਿੱਚ ਇਹੋ ਜਿਹੀਆਂ ਠਾਹਰਾਂ ਵਾਲਿਆਂ ਨੂੰ ਪੁਲਿਸ ਮਾਰ ਦਿੰਦੀ ਸੀ। ਇਸ ਕਰਕੇ ਉਹ ਜਥੇ ਦੇ ਸਿੰਘਾਂ ਨੇ ਉਸਨੂੰ ਆਪਣੇ ਨਾਲ ਰੱਖ ਲਿਆ ਤੇ ਉਹ ਵੀ ਆਗਿਆਕਾਰੀ ਹੋ ਕੇ ਨਾਲ ਹੋ ਤੁਰਿਆ। ਆਪਣੇ ਸੁਭਾਅ ਮੁਤਾਬਕ ਸਾਰਿਆਂ ਦੀ ਸੇਵਾ ਵਿੱਚ ਲੱਗ ਪਿਆ। ਆਪਣੇ ਨਿਮਰ ਤੇ ਮਿੱਠੇ ਸੁਭਾਅ ਕਾਰਨ ਸਾਰਿਆਂ ਵਿੱਚ ਬੜਾ ਅਜੀਜ ਹੋ ਗਿਆ ਪਰ ਉਹਨੇ ਕਦੀ ਹਥਿਆਰ ਨਹੀਂ ਸੀ ਚੁੱਕਿਆ ਅਤੇ ਕਿਹਾ ਕਰਦਾ ਸੀ ਕਿ ਮੈਨੂੰ ਇਸ ਤੋਂ ਡਰ ਲੱਗਦਾ ਹੈ। ਜਦੋਂ ਉਹਨੂੰ ਪੁੱਛਿਆ ਕਿ ਜੇ ਤੂੰ ਫੜਿਆ ਗਿਆ ਤਾਂ ਫਿਰ ਕੀ ਕਰੇਂਗਾ ਤਾਂ ਉਹਨੇ ਕਹਿਣਾ ਕਿ 'ਮੈਂ ਕੁੱਟ ਨਹੀਂ ਖਾ ਸਕਦਾ ਮੈਨੂੰ ਜੋ ਕੁਝ ਪੁੱਛਣਗੇ ਮੈਂ ਦੱਸ ਦਿਆਂਗਾ'। ਏਸ ਕਾਰਨ ਜਥੇ ਵਾਲੇ ਉਹਦਾ ਬਹੁਤ ਖਿਆਲ ਵੀ ਕਰਦੇ ਸਨ ਪਰ ਡਰਦੇ ਵੀ ਸਨ। ਹੌਲੀ-ਹੌਲੀ ਉਹ ਸਿੰਘ ਸੇਵਾ ਕਰਨ ਸਦਕਾ ਹੀ ਪਿੰਡਾਂ ਤੋਂ ਸ਼ਹਿਰ ਵਾਲੀਆਂ ਠਾਹਰਾਂ ਉਤੇ ਵੀ ਆ ਗਿਆ। ਉਹ ਜਥੇਬੰਦੀ ਦੇ ਸਿਖਰਲੇ ਆਗੂਆਂ ਨੂੰ ਵੀ ਜਾਣਨ ਲੱਗ ਪਿਆ। ਸ਼ਹਿਰ ਵਿੱਚ ਉਹ ਇਹੋ ਜਿਹੀ ਥਾਂ ਉਤੇ ਆ ਗਿਆ ਜਿੱਥੇ ਸਾਰੇ ਚੋਟੀ ਦੇ ਸਿੰਘਾਂ ਦਾ ਆਉਣਾ ਜਾਣਾ ਸੀ। ਇਸ ਕਾਰਨ ਉਹ ਬਹੁਤਿਆਂ ਨੂੰ ਜਾਣਨ ਲੱਗ ਪਿਆ ਜਦੋਂ ੧੯੯੨ ਈ. ਵਿਚ ਖਾੜਕੂ ਸੰਘਰਸ਼ ਕਮਜੋਰ ਪੈ ਰਿਹਾ ਸੀ ਤਾਂ ਸਰਕਾਰ ਦਾ ਹੱਥ ਉਪਰ ਹੋ ਰਿਹਾ ਸੀ। ਕੁਝ ਮਹੀਨਿਆਂ ਵਿਚ ਇਕੱਠਿਆਂ ਹੀ ਵੱਡੇ ਜਰਨੈਲ ਸ਼ਹੀਦ ਹੋ ਗਏ ਜਾਂ ਫੜੇ ਗਏ। ਉਸ ਵਕਤ ਉਸ ਜਥੇ ਦੇ ਵੀ ਜਿਆਦਾ ਸਿੰਘ ਸ਼ਹੀਦ ਹੋ ਗਏ ਅਤੇ ਬਾਕੀ ਜੋ ਰਹਿੰਦੇ ਸਨ ਉਹ ਵੀ ਬਿਖਰ ਗਏ। ਇੱਕ ਬੇਯਕੀਨੀ ਜਿਹੀ ਦਾ ਮਾਹੌਲ ਹੋ ਗਿਆ। ਉਸ ਵਕਤ ਓਹਨਾਂ ਸਿੰਘਾਂ ਨੇ ਇਹ ਸੋਚਦਿਆਂ ਕਿ ਇਹ ਸਿੰਘ ਨੂੰ ਬਹੁਤ ਸਾਰੇ ਸਿੰਘਾਂ ਅਤੇ ਠਾਹਰਾਂ ਬਾਰੇ ਜਾਣਕਾਰੀ ਹੈ ਜੇ ਫੜਿਆ ਗਿਆ ਤਾਂ ਨੁਕਸਾਨ ਦੀ ਕੋਈ ਹੱਦ ਨਹੀਂ

ਰਹਿਣੀ। ਓਹਨਾਂ ਨੇ ਹਾਲਾਤ ਦੇ ਮੱਦੇਨਜ਼ਰ ਉਸ ਸਿੰਘ ਨੂੰ ਸਾਈਨਾਈਡ ਦੇ ਦਿੱਤੀ ਅਤੇ ਕਿਹਾ ਕਿ ਹੁਣ ਸਾਡਾ ਕੋਈ ਪਤਾ ਨਹੀਂ ਹੈ। ਆਪਣੇ ਜਥੇਦਾਰ ਨੇ ਆਖਰੀ ਦਮ ਤੱਕ ਜੂਝਣ ਲਈ ਕਿਹਾ ਸੀ। ਸਾਡੇ ਕੋਲ ਤਾਂ ਹਥਿਆਰ ਹਨ ਤੇ ਤੂੰ ਇਹ ਸਾਈਨਾਈਡ ਰੱਖ ਲੈ, ਜਦੋਂ ਕੋਈ ਇਹੋ ਜਿਹੀ ਗੱਲ ਲੱਗੇ ਤਾਂ ਇਹ ਖਾ ਲਵੀਂ। ਓਹ ਸਿੰਘ ਚਲੇ ਗਏ ਤਾਂ ਉਹਦੇ ਕੋਲ ਕੋਈ ਹੋਰ ਸਾਥ ਨਹੀਂ ਰਿਹਾ। ਉਸ ਨੇ ਸੋਚਿਆ ਕਿ ਹੁਣ ਮੇਰੇ ਲਈ ਇਹ ਆਖਰੀ ਹੁਕਮ ਹੈ। ਉਹ ਸਿੰਘ ਉਸੇ ਰਾਤ ਸੋਹਿਲੇ ਦੇ ਪਾਠ ਮਗਰੋਂ ਸਾਈਨਾਈਡ ਖਾ ਕੇ, ਪਰਮਾਤਮਾ ਨੂੰ ਪਿਆਰਾ ਹੋ ਗਿਆ। ਇਹ ਗੱਲ ਮੈਨੂੰ ਓਹਨਾਂ ਵਿਚੋਂ ਇਕ ਸਿੰਘ ਨੇ ਬਾਅਦ ਵਿੱਚ ਦੱਸੀ ਜਿਹੜੇ ਉਹਨੂੰ ਆਖਰੀ ਵਾਰ ਮਿਲੇ ਸਨ।

ਇਸ ਸਿੰਘ ਦੀ ਕਮਾਈ ਤੇ ਸੇਵਾ ਨੂੰ ਕੀ ਕਿਹਾ ਜਾਵੇ? ਇਹ ਆਪਣੀ ਚੋਣ ਨਾਲ ਖਾੜਕੂਆਂ ਵਿਚ ਨਹੀਂ ਸੀ ਰਲਿਆ। ਇਹ ਹਥਿਆਰਾਂ ਨੂੰ ਵੀ ਚੰਗਾ ਨਹੀਂ ਸੀ ਸਮਝਦਾ। ਕਿਸੇ ਦਾ ਦੁੱਖ ਤੇ ਮੌਤ ਉਹਨੂੰ ਬੇਹਾਲ ਕਰ ਦਿੰਦੀ ਸੀ। ਜਿਨ੍ਹਾਂ ਚਿਰ ਉਹ ਸਿੰਘਾਂ ਨਾਲ ਰਿਹਾ ਜਥੇਬੰਦੀ ਦੇ ਅਸੂਲਾਂ ਉਤੇ ਸਭ ਤੋਂ ਵੱਧ ਕੇ ਪਹਿਰਾ ਦਿੱਤਾ। ਸਦਾ ਹੀ ਹਰ ਕਿਸੇ ਦੀ ਸੇਵਾ ਵਿਚ ਤੱਤਪਰ ਰਿਹਾ। ਜਦੋਂ ਉਹਨੂੰ ਇੰਜ ਲੱਗਿਆ ਕਿ ਉਸ ਦੇ ਫੜੇ ਜਾਣ ਨਾਲ ਜਥੇਬੰਦੀ ਦਾ ਨੁਕਸਾਨ ਹੋ ਸਕਦਾ ਹੈ ਤਾਂ ਉਸ ਨੇ ਆਪਣੇ ਸੁਭਾਅ ਮੁਤਾਬਕ ਆਗਿਆ ਵਿਚ ਰਹਿ ਕੇ ਬੜੀ ਹੀ ਨਿਮਰਤਾ ਨਾਲ ਆਪਣੇ ਜੀਵਨ ਨੂੰ ਖਤਮ ਕਰ ਦਿੱਤਾ। ਇਹ ਸ਼ਹਾਦਤ ਰਣ ਤੱਤੇ ਵਿੱਚ ਜੂਝ ਕੇ ਸ਼ਹੀਦ ਹੋਣ ਵਾਲੇ ਬੰਦਿਆਂ ਨਾਲੋਂ ਘੱਟ ਨਹੀਂ ਸੀ। ਇਹੋ ਜਿਹੇ ਸਿੰਘ-ਸਿੰਘਣੀਆਂ ਹੋਏ ਹਨ ਜਿਨ੍ਹਾਂ ਨੇ ਪੰਥ ਨੂੰ ਜਿਊਂਦਾ ਰੱਖਣ ਲਈ, ਪਹਿਲਾਂ ਆਪਣੇ ਘਰ-ਬਾਰ ਤਿਆਗੇ ਅਤੇ ਆਪਣੀ ਜ਼ਿੰਦਗੀ ਨੂੰ ਇਸ ਬਿਧ ਸੇਵਾ ਕਰਦਿਆਂ ਧਰਮ ਲੇਖੇ ਵਿੱਚ ਲਾ ਦਿੱਤਾ। ਏਹਨਾਂ ਲੋਕਾਂ ਦੀ ਇਹ ਵਿਸ਼ੇਸ਼ਤਾ ਵੀ ਹੁੰਦੀ ਹੈ ਕਿ ਏਹ ਚੁੱਪ ਚਪੀਤੇ ਤੇ ਸਹਿਜੇ ਹੀ ਆਪਣਾ ਕੰਮ ਕਰਦੇ ਰਹਿੰਦੇ ਹਨ। ਓੜਕ ਵਿੱਚ ਨਬੇੜੇ ਤਾਂ ਅਮਲਾਂ 'ਤੇ ਹੀ ਹੋਣੇ ਹਨ।

# ਕਾਰ ਸੇਵਾ ਵਾਲੇ ਬਾਬਾ ਜੀ

ਇਹ ਵਕਤ ੧੯੮੭-੮੮ ਦਾ ਸੀ ਜਦੋਂ ਅਸੀਂ ਚੰਡੀਗੜ੍ਹ ਮੋਹਾਲੀ ਦੇ ਆਲੇ ਦੁਆਲੇ ਕਾਫੀ ਸਰਗਰਮ ਸਾਂ। ਇਥੇ ਚਰਨਜੀਤ ਸਿੰਘ ਤਲਵੰਡੀ, ਅਵਤਾਰ ਸਿੰਘ ਦਾਊਮਾਜਰਾ, ਹਰਜਿੰਦਰ ਸਿੰਘ (ਜਿੰਦਾ) ਅਤੇ ਜਨਰਲ ਲਾਭ ਸਿੰਘ (ਮੁਖੀ ਕੇ.ਸੀ.ਐਫ.) ਦੀਆਂ ਕਾਫੀ ਠਾਹਰਾਂ ਸਨ। ੲੇਹਨਾਂ ਠਾਹਰਾਂ ਵਿਚੋਂ ਬਹੁਤੀਆਂ ਦਾ ਪ੍ਰਬੰਧ ਕਾਰ ਸੇਵਾ ਵਾਲੇ ਬਾਬਾ ਜੀ ਹੀ ਕਰਦੇ ਸਨ। ਸ਼ੁਰੂ ਵਿਚ ਸਾਨੂੰ ਭਾਈ ਗੁਰਦੇਵ ਸਿੰਘ ਸਤੀਆ ਵਾਲਾ (ਕੇ.ਸੀ.ਐਫ.), ਭਾਈ ਗੁਰਜੀਤ ਸਿੰਘ (ਫੈਡਰੇਸ਼ਨ ਪ੍ਰਧਾਨ) ਹੋਰਾਂ ਨੇ ਕਾਰ ਸੇਵਾ ਵਾਲੇ ਬਾਬਿਆਂ ਨਾਲ ਮਿਲਾਇਆ। ਓਹਨਾਂ ਵਿਚੋਂ ਇਕ ਸਿੰਘ ਬਹੁਤ ਨਿਮਰ ਅਤੇ ਮਿੱਠੇ ਸੁਭਾਅ ਵਾਲਾ ਸੀ। ਉਹਦਾ ਮੁਹਾਲੀ ਦੀਆਂ ਸੰਗਤਾਂ ਵਿੱਚ ਕਾਫੀ ਮਾਣ ਸਨਮਾਣ ਸੀ। ਮੈਨੂੰ ਹੁਣ ਉਹ ਸਿੰਘ ਦਾ ਨਾਂ ਚੰਗੀ ਤਰ੍ਹਾਂ ਯਾਦ ਨਹੀਂ ਹੈ। ਪਹਿਲਾਂ ਵੀ ਸਾਡੇ ਵਿਚੋਂ ਬਹੁਤਿਆਂ ਨੂੰ ਉਹਦਾ ਪੂਰਾ ਨਾਂ ਪਤਾ ਨਹੀਂ ਸੀ। ਸਾਡੇ ਵਿਚੋਂ ਸ਼ਾਇਦ ਕੋਈ ਹੀ ਉਹਦਾ ਪੂਰਾ ਨਾਂ ਲੈ ਕੇ ਬੁਲਾਉਂਦਾ ਹੋਵੇ। ਅਸੀਂ ਉਹਨੂੰ ਬਾਬਾ ਜੀ ਦੇ ਨਾਂ ਨਾਲ ਹੀ ਜਾਣਦੇ ਸਾਂ ਅਤੇ ਇਸੇ ਨਾਂ ਨਾਲ ਹੀ ਬੁਲਾਉਂਦੇ ਸਾਂ। ਇਸ ਗੱਲ ਦਾ ਉਹਨੂੰ ਵੀ ਫਾਇਦਾ ਸੀ ਕਿ ਕੋਈ ਉਹਦਾ ਨਾਂ ਨਹੀਂ ਜਾਣਦਾ ਸੀ। ਨਾਂ ਪੁੱਛਣਾ ਅਤੇ ਯਾਦ ਰੱਖਣਾ ਭਗੌੜੇ ਜੀਵਨ ਦਾ ਬਹੁਤ ਅਹਿਮ ਹਿੱਸਾ ਹੁੰਦਾ ਹੈ ਪਰ ਲਹਿਰ ਦੇ ਭੇਤ ਨੂੰ ਸਾਂਭਣ ਦੇ ਨੁਕਤੇ ਤੋਂ ਮਿਲਣ ਵਾਲੇ ਲੋਕਾਂ ਨੂੰ ਨਾਂ ਪਤਾ ਜਿਨ੍ਹਾਂ ਘੱਟ ਪੁੱਛਿਆ-ਦੱਸਿਆ ਜਾਵੇ ਓਨਾ ਹੀ ਭਲਾ ਹੁੰਦਾ ਹੈ। ਸੰਘਰਸ਼ਾਂ ਵਿਚ ਜਾਣਕਾਰੀ ਜਾਨ ਤੋਂ ਵੀ ਕੀਮਤੀ ਹੁੰਦੀ ਹੈ। ਉਸ ਬਾਬੇ ਦੇ ਪਿਛੋਕੜ ਬਾਰੇ ਸਾਨੂੰ ਇਹੋ ਪਤਾ ਸੀ ਕਿ ਉਹਦਾ ਪਿਛੋਕੜ ਯੂ.ਪੀ. ਦਾ ਸੀ। ਉਹ ਛੋਟੇ ਹੁੰਦੇ ਤੋਂ ਹੀ ਕਾਰ ਸੇਵਾ ਵਾਲੇ ਬਾਬਿਆਂ ਨਾਲ ਰਹਿੰਦਾ ਸੀ। ਉਹ ਦਿਨ ਰਾਤ ਸੇਵਾ ਕਰਦਾ ਰਹਿੰਦਾ ਸੀ। ਅਸੀਂ ਜਦ ਵੀ ਮਿਲਣਾ ਉਹਦੇ ਗਲ ਓਹੀ ਚੋਲਾ ਅਤੇ ਬਾਕੀ ਸਭ ਕੁਝ ਓਵੇਂ ਹੀ ਹੋਣਾ। ਉਹਦੀ ਓਹੀ ਤੋਰ ਅਤੇ ਹੱਸੂ ਹੱਸੂ ਕਰਦਾ ਚਿਹਰਾ। ਉਹ ਨਿੱਕੀਆਂ ਨਿੱਕੀਆਂ ਗੱਲਾਂ ਸੁਣਾ ਕੇ ਸਭ ਦਾ ਦਿਲ ਲਾਈ ਰਖਦਾ ਸੀ। ਅਸਲ ਵਿਚ ਇਥੇ ਆਲੇ ਦੁਆਲੇ ਸਾਰੇ ਸਿੰਘਾਂ ਲਈ

ਠਾਹਰਾਂ ਦਾ ਪ੍ਰਬੰਧ ਓਹੀ ਕਰਦਾ ਸੀ। ਸਾਡਾ ਸਮਾਨ ਵੀ ਓਹੀ ਸਾਂਭਦਾ ਸੀ। ਉਹ ਬੜੇ ਚਾਅ ਨਾਲ ਸਾਡੇ ਲਈ ਵਧੀਆ ਕਿਸਮ ਅਤੇ ਅੱਛੇ ਨਮੂਨੇ ਦੇ ਕੱਪੜੇ, ਲੋਈਆਂ ਆਦਿ ਦਾ ਪ੍ਰਬੰਧ ਵੀ ਕਰਦਾ ਸੀ। ਮੁਹਾਲੀ ਵਿਚ ਅਤੇ ਆਲੇ ਦੁਆਲੇ, ਉਹਨੇ ਸਾਡੇ ਲਈ ਏਨੀਆਂ ਠਾਹਰਾਂ ਬਣਾਈਆਂ ਸਨ ਕਿ ਸਾਰੀਆਂ ਥਾਵਾਂ ਇਕ ਬੰਦੇ ਨੂੰ ਯਾਦ ਵੀ ਨਾ ਰਹਿਣ। ਇਹ ਸਭ ਪ੍ਰਬੰਧ ਉਹਦੇ ਸੁਭਾਅ ਅਤੇ ਸੰਗਤਾਂ ਵਿਚ ਬਣੀ ਹੋਈ ਇੱਜ਼ਤ ਸਦਕਾ ਸੀ। ਉਹ ਬੰਦਿਆਂ ਦੀਆਂ ਭਾਵਨਾਵਾਂ ਚੰਗੀ ਤਰ੍ਹਾਂ ਨਾਲ ਸਮਝਦਾ ਸੀ। ਇਸ ਕਰਕੇ ਉਹਨੂੰ ਕਿਸੇ ਥਾਂ ਤੋਂ ਨਾਂਹ ਨਹੀਂ ਸੀ ਹੁੰਦੀ। ਉਹ ਸਾਡੇ ਸਾਰਿਆਂ ਦੇ ਸਹੀ ਨਾਂ ਜਾਣਦਾ ਸੀ ਪਰ ਉਹ ਠਾਹਰਾਂ ਵਾਲਿਆਂ ਨੂੰ ਮਿਲਾਉਣ ਵੇਲੇ ਕਦੀ ਕਿਸੇ ਦਾ ਨਾਂ ਦਸਦਾ ਨਹੀਂ ਸੀ। ਜੇ ਕਦੀ ਵਾਰ ਕੋਈ ਪਰਿਵਾਰ ਵਾਲਾ ਇੱਛਾ ਵੀ ਕਰਦਾ ਤਾਂ ਵੀ ਉਹਦੇ ਸਦਾ ਹੀ ਕੁਝ ਪੱਕੇ ਜੁਆਬ ਹੁੰਦੇ ਸਨ ਕਿ 'ਇਹ ਸਿਮਰਨ ਵਾਲਾ ਸਿੰਘ ਹੈ,

ਇਹ ਚੜ੍ਹਦੀ ਕਲਾ ਵਾਲਾ ਸਿੰਘ ਹੈ', 'ਏਹ ਪੰਥ ਦਾ ਸਰਮਾਇਆ ਹਨ ਏਹ ਪੰਥ ਦੀ ਸ਼ਾਨ ਹਨ, ਏਹ ਗੁਰੂ ਦੇ ਲਾਡਲੇ ਹਨ'। ਏਹ ਗੱਲਾਂ ਉਹ ਮੂੰਹ ਤੋਂ ਨਹੀਂ ਕਹਿੰਦਾ ਸੀ ਸਗੋਂ ਦਿਲੋਂ ਕਹਿੰਦਾ ਸੀ। ਉਹਦੇ ਬੋਲਾਂ ਦਾ ਅਗਲੇ ਬੰਦੇ ਉਤੇ ਇਹੋ ਜਿਹਾ ਅਸਰ ਪੈਂਦਾ ਸੀ ਕਿ ਮੁੜ ਕਦੀ ਕੋਈ ਸਾਥ ਨਾ ਜਾਣਨ ਦੀ ਇੱਛਾ ਨਹੀਂ ਕਰਦਾ ਸੀ।

ਸਾਲ ਤੋਂ ਵੱਧ ਸਮਾਂ ਇਵੇਂ ਚਲਦਾ ਰਿਹਾ। ਚੰਡੀਗੜ੍ਹ ਵਿਚ ਹੋਈਆਂ ਵਾਰਦਾਤਾਂ ਕਰਕੇ ਕਈ ਅਜਿਹੇ ਮੌਕੇ ਬਣ ਗਏ ਜਿਸ ਕਰਕੇ ਸਰਕਾਰ ਦੇ ਕੰਨ-ਅੱਖ ਬਣੇ ਖੁਫੀਆ ਮਹਿਕਮੇ ਬਹੁਤ ਚੁਕੰਨੇ ਹੋ ਗਏ। ਕੁਝ ਸਮੇਂ ਬਾਅਦ ਪਤਾ ਨਹੀਂ ਕਿਸ ਤਰ੍ਹਾਂ, ਕਿਹੜੇ ਸੁਰਾਗ ਨਾਲ ਉਹ ਬਾਬੇ ਨੂੰ ਕਿਸੇ ਖੁਫੀਆ ਮਹਿਕਮੇ ਨੇ ਚੁੱਕ ਲਿਆ। ਉਹਦਾ ਖੁਫੀਆ ਮਹਿਕਮੇ ਵਲੋਂ ਚੁੱਕਿਆ ਜਾਣਾ ਇਹ ਗੱਲ ਦਾ ਸਬੂਤ ਸੀ ਕਿ ਕਿਸੇ ਨੇ ਬਹੁਤ ਪੱਕੀ ਖਬਰ ਦਿੱਤੀ ਹੈ। ਪੁਲਿਸ ਅਤੇ ਖੁਫੀਆ ਮਹਿਕਮੇ ਦਾ ਕੰਮ ਕਰਨ ਦਾ ਤਰੀਕਾ ਵੱਖਰਾ ਵੱਖਰਾ ਹੁੰਦਾ ਹੈ। ਸ਼ਾਇਦ ਆਈ.ਬੀ. ਨੇ ਉਹਨੂੰ ਚੁੱਕਿਆ ਸੀ। ਜਿਵੇਂ ਜਿਵੇਂ ਸਾਰਿਆਂ ਨੂੰ ਪਤਾ ਲੱਗਿਆ, ਅਸੀਂ ਸਭ ਨੇ ਓਹਨਾਂ ਠਾਹਰਾਂ ਉੱਤੇ ਜਾਣਾ ਬੰਦ ਕਰ ਦਿੱਤਾ ਜਿਹੜੀਆਂ ਉਹਨੇ ਬਣਾਈਆਂ ਸਨ। ਸਾਨੂੰ ਕੋਈ ਪਤਾ ਨਹੀਂ ਸੀ ਕਿ ਕਿਹੜੇ ਘਰ ਜਾਂ ਬੰਦੇ ਨੂੰ ਮਹਿਕਮੇ ਨੇ ਆਪਣੀ ਪਕੜ ਵਿੱਚ ਲੈ ਲਿਆ ਹੋਵੇ ਅਤੇ ਸਾਡੇ ਲਈ ਜਾਲ ਵਿਛਾਇਆ ਹੋਵੇ। ਇਹ ਕਿਸੇ 'ਤੇ ਸ਼ੱਕ ਕਰਨ ਵਾਲੀ ਗੱਲ ਨਹੀਂ ਸੀ ਸਗੋਂ ਲੁਕਵੀਂ ਜੰਗ ਦਾ ਏਹੋ ਪੈਂਤੜਾ ਹੁੰਦਾ ਏ। ਕੋਈ ਵੀ ਠਾਹਰ ਜੋ ਹੋਰ ਕਿਸੇ ਨਾਲ ਸਾਂਝੀ ਹੈ ਤਾਂ ਅਗਲੇ ਦੇ ਫੜੇ ਜਾਣ ਉਤੇ ਇਹੋ ਸਹੀ ਤਰੀਕਾ ਹੁੰਦਾ ਹੈ ਕਿ ਉਥੇ ਨਾ ਜਾਣਾ ਹੀ ਭਲਾ ਹੈ। ਸਾਡੀ ਜਾਣਕਾਰੀ ਮੁਤਾਬਿਕ ਉਹਨੇ ਕੁਝ ਕੁ ਠਾਹਰਾਂ ਦਾ ਪਤਾ ਵੀ ਦੱਸਿਆ ਅਤੇ ਕੁਝ ਕੁ ਹਥਿਆਰ ਵੀ ਦਿੱਤੇ।

ਉਹ ਸਿੰਘ ਦੇ ਫੜੇ ਜਾਣ ਤੋਂ ਬਾਅਦ ਜਾਣਨ ਵਾਲੀ ਗੱਲ ਇਹ ਹੈ ਕਿ ਸਾਨੂੰ ਕਈ ਸਿੰਘਾਂ ਨੇ ਆ ਕੇ ਕਈ ਵਾਰ ਦੱਸਣਾ ਕਿ ਅੱਜ ਅਸੀਂ ਬਾਬਾ ਜੀ ਨੂੰ ਫਲਾਣੇ ਚੌਕ ਵਿੱਚ ਜਾਂ ਅੱਜ ਅਸੀਂ ਫਲਾਣੇ ਗੁਰਦੁਆਰਾ ਸਾਹਿਬ ਅੱਗੇ ਕਾਲੇ ਸ਼ੀਸ਼ਿਆਂ ਵਾਲੀ ਗੱਡੀ ਵਿੱਚ ਵੇਖਿਆ ਸੀ। ਸਾਨੂੰ ਇਹ ਗੱਲ ਕਈ ਵਾਰ ਠਾਹਰਾਂ ਵਾਲਿਆਂ ਨੇ ਵੀ ਦੱਸੀ ਜੋ ਆਪਣੇ ਵਲੋਂ ਸਾਨੂੰ ਸੁਚੇਤ ਕਰਨ ਲਈ ਦੱਸਣ ਆਏ ਸਨ। ਉਹ ਬਾਬਾ ਵੀ ਠਾਹਰਾਂ ਵਾਲਿਆਂ ਨੂੰ ਵੇਖ ਕੇ ਟਾਲਾ ਨਹੀਂ ਵਟਦਾ ਸੀ ਸਗੋਂ ਓਹਨਾਂ ਨੂੰ ਉਸ ਤਰ੍ਹਾਂ ਮਿਲਦਾ ਜਿਵੇਂ ਉਹਨੂੰ ਕੁਝ ਵੀ ਨਾ ਹੋਇਆ ਹੋਵੇ ਪਰ ਉਹਦਾ ਸਭ ਦੇ ਮਨਾਂ ਵਿੱਚ ਵਸਿਆ ਹੱਸਦਾ ਚਿਹਰਾ ਸਭ ਨੇ ਸ਼ਾਂਤ ਵੇਖਿਆ ਸੀ। ਇਕ ਤਰ੍ਹਾਂ ਨਾਲ ਅਗਲੇ ਨੂੰ ਇਕ ਸੁਨੇਹਾ ਮਿਲ ਜਾਂਦਾ ਸੀ ਜੋ ਉਹ ਬਿਨਾ ਕਹੇ ਦੇਣਾ ਚਾਹੁੰਦਾ ਹੁੰਦਾ ਸੀ। ਅਜਿਹੇ ਮੌਕਿਆਂ ਉਤੇ ਦੂਜੇ ਨੂੰ ਕੁਝ ਮਹਿਸੂਸ ਕਰਾ ਦੇਣਾ ਹੀ ਸੁਨੇਹਾ ਦੇਣ ਦਾ ਸਭ ਤੋਂ ਬਿਹਤਰ ਤਰੀਕਾ ਹੁੰਦਾ ਹੈ। ਠਾਹਰਾਂ ਵਾਲੇ ਕੁਝ ਲੋਕ ਅਜਿਹੇ ਵੀ ਸਨ ਜਿਹੜੇ ਉਹਦੇ

ਨਾਲ ਹੁੰਦੇ ਓਪਰੇ ਬੰਦਿਆਂ ਨੂੰ ਪਛਾਣ ਨਹੀਂ ਸਕਦੇ ਸਨ ਕਿਉਂਕਿ ਉਹ ਬਾਬਾ ਜੀ ਨਾਲ ਸਾਡੇ ਸਿੰਘਾਂ ਨੂੰ ਵੇਖਣ ਦੇ ਆਦੀ ਸਨ। ਬਹੁਤਿਆਂ ਲੋਕਾਂ ਨੂੰ ਪਤਾ ਨਹੀਂ ਸੀ ਕਿ ਬਾਬਾ ਜੀ ਹਕੂਮਤ ਦੇ ਬੰਦਿਆਂ ਦੀ ਕੈਦ ਵਿੱਚ ਸਨ ਕਿਉਂਕਿ ਆਮ ਲੋਕਾਂ ਲਈ ਉਸ ਵੇਲੇ ਤੱਕ ਪੁਲਿਸ ਹੀ ਸਰਕਾਰੀ ਗ੍ਰਿਫਤਾਰੀ ਦਾ ਮਹਿਕਮਾ ਸੀ।

ਬਾਬਾ ਜੀ ਲਹਿਰ ਦੇ ੨੦-੨੫ ਬਹੁਤ ਅਹਿਮ ਸਿੰਘਾਂ ਨੂੰ ਜਾਣਦਾ ਸੀ ਅਤੇ ਕਈਆਂ ਦੀਆਂ ਪੱਕੀਆਂ ਠਾਹਰਾਂ ਵੀ ਜਾਣਦੇ ਸੀ ਪਰ ਕਿਸੇ ਵੀ ਸਿੰਘ ਦਾ ਨੁਕਸਾਨ ਨਹੀਂ ਹੋਇਆ। ਇਸ ਕਰਕੇ ਸਾਡਾ ਉਨ੍ਹਾਂ ਬਾਰੇ ਇਹੋ ਅੰਦਾਜਾ ਬਣਿਆ ਕਿ ਉਨ੍ਹਾਂ ਨੇ ਅਖੀਰ ਤੱਕ ਪੰਥ ਨਾਲ ਵਫਾ ਪਾਲੀ। ਸਾਡੇ ਸਾਰਿਆਂ ਵਿਚੋਂ ਆਖਰੀ ਵਾਰ ਉਨ੍ਹਾਂ ਨੂੰ ਬਾਪੂ ਮਲਕੀਤ ਸਿੰਘ ਰਾਜਸਥਾਨੀ (ਕੇ.ਸੀ.ਐਫ.) ਹੋਰਾਂ ਨੇ ਹਰੀਕੇ ਪੱਤਣ 'ਤੇ ਵੇਖਿਆ ਸੀ। ਓਹਨਾਂ ਵੇਲਿਆਂ ਵਿਚ ਅਹਿਮ ਥਾਵਾਂ ਅਤੇ ਸੜਕਾਂ ਉਤੇ ਪੁਲਿਸ ਅਤੇ ਫੌਜ ਦੀ ਤਲਾਸ਼ੀ ਅਚਾਨਕ ਹੁੰਦੀ ਸੀ। ਜਿਥੇ ਇਕ ਗੱਡੀ ਕਾਲੇ ਸੀਸ਼ਿਆਂ ਵਾਲੀ ਹੁੰਦੀ ਸੀ। ਬੱਸਾਂ, ਗੱਡੀਆਂ ਦੀਆਂ ਸਵਾਰੀਆਂ ਸਮੇਤ ਹਰ ਰਾਹਗੀਰ ਨੂੰ ਉਸ ਗੱਡੀ ਦੇ ਅੱਗੋ ਦੀ ਲੰਘਣਾ ਪੈਂਦਾ ਸੀ। ਉਸ ਦਿਨ ਬਾਪੂ ਮਲਕੀਤ ਸਿੰਘ ਹੋਣੀ ਟਰੱਕ ਵਿਚ ਸਨ ਓਹਨਾਂ ਨੇ ਬਾਬਾ ਜੀ ਨੂੰ ਸੀ.ਆਰ.ਪੀ.ਐਫ. ਵਾਲਿਆਂ ਦੇ ਵਿਚਕਾਰ ਓਹਨਾਂ ਦੀ ਵਰਦੀ ਵਿੱਚ ਵੇਖਿਆ। ਬਹੁਤ ਲੰਮੀ ਕਤਾਰ ਲੱਗੀ ਸੀ, ਓਹਨਾਂ ਨੇ ਇਕ ਦੂਜੇ ਨੂੰ ਵੇਖ ਲਿਆ ਸੀ। ਜਦੋਂ ਨਜਰਾਂ ਮਿਲੀਆਂ ਤਾਂ ਬਾਪੂ ਮਲਕੀਤ ਸਿੰਘ ਨੇ ਵੇਖਿਆ ਕਿ ਬਾਬੇ ਦੀਆਂ ਅੱਖਾਂ ਨਮ ਹੋ ਗਈਆਂ ਪਰ ਉਹ ਉਸੇ ਤਰ੍ਹਾਂ ਸਾਦਗੀ ਨਾਲ ਖੜ੍ਹਾ ਰਿਹਾ। ਜਦੋਂ ਓਹਨਾਂ ਦੀ ਪਛਾਣ ਦੀ ਵਾਰੀ ਲੰਘ ਗਈ ਓਹਨਾਂ ਨੇ ਸੁਖ ਦਾ ਸਾਹ ਲਿਆ। ਉਸ ਵੇਲੇ ਸੀ.ਆਰ.ਪੀ.ਐਫ. ਵਾਲਿਆਂ ਨੇ ਬਾਬਾ ਜੀ ਦੇ ਕੇਸ ਕਤਲ ਕੀਤੇ ਹੋਏ ਸਨ। ਇਹ ਗੱਲ ੧੯੯੩ ਦੀ ਹੋਏਗੀ। ਉਸ ਦਿਨ ਤੋਂ ਬਾਅਦ ਸਾਨੂੰ ਕਦੇ ਕੋਈ ਖਬਰ ਨਹੀਂ ਮਿਲੀ। ਜਿਹੜੇ ਸਿੰਘਾਂ ਨੂੰ ਜਾਣਦੇ ਹੋਏ ਵੀ ਉਹਨੇ ਕਿਸੇ ਨੂੰ ਫੜਾਇਆ ਨਹੀਂ ਸ਼ਾਇਦ ਸਰਕਾਰ ਦਾ ਕੋਈ ਲਾਹੇਵੰਦਾ ਕੰਮ ਨਹੀਂ ਕੀਤਾ। ਠਾਹਰਾਂ ਵਾਲੇ ਸਿੰਘਾਂ ਦਾ ਵੀ ਬਹੁਤੀ ਵਾਰ ਓਹੀ ਅੰਤ ਹੁੰਦਾ ਸੀ ਜੋ ਜੁਝਾਰੂਆਂ ਦਾ ਹੁੰਦਾ ਸੀ। ਆਖਰ ਉਹਨੂੰ ਸ਼ਹੀਦ ਕਰ ਦਿੱਤਾ ਹੋਏਗਾ। ਉਹ ਸਿੰਘ ਸਾਨੂੰ ਕਈ ਵਾਰ ਯਾਦ ਆਉਂਦਾ ਸੀ। ਅਸੀਂ ਉਹਦੇ ਬਾਰੇ ਗੱਲਾਂ ਕਰਦੇ। ਅਸੀਂ ਉਹਦਾ ਦੇਣ ਕਿਵੇਂ ਦੇ ਸਕਦੇ ਸੀ? ਉਹਦੀ ਕਮਾਈ, ਉਹਦੀ ਸੇਵਾ ਕੋਈ ਖੇਡ ਨਹੀਂ ਸੀ। ਉਹ ਜੋ ਸਾਨੂੰ ਪੰਥ ਦਾ ਸਰਮਾਇਆ ਕਹਿੰਦਾ ਸੀ ਅਸਲ ਵਿੱਚ ਉਹ ਸਿੰਘ ਸਾਡਾ ਸਰਮਾਇਆ ਸੀ। ਅਸੀਂ ਅਜਿਹੇ ਗੁੰਮਨਾਮ ਸੇਵਾਦਾਰਾਂ ਕਰਕੇ ਹੀ ਪੰਥ ਦਾ ਸਰਮਾਇਆ ਬਣੇ ਕਿਉਂਕਿ ਉਹਨੇ ਆਪਣੀ ਕਮਾਈ ਸਾਦਗੀ ਨਾਲ ਤੋੜ ਨਿਭਾ ਦਿੱਤੀ।

# ਸੰਜੀਦਾ ਸਰਪੰਚ

ਜਥੇਦਾਰ ਸੁਖਵਿੰਦਰ ਸਿੰਘ ਸੰਘਾ ਨਾਲ ਮੇਰਾ ਚਾਰ ਕੁ ਵਾਰ ਮੇਲ ਹੋਇਆ। ਉਹ ਗੰਭੀਰ ਅਤੇ ਘੱਟ ਬੋਲਣ ਵਾਲਾ ਸੀ। ਚਿਹਰੇ 'ਤੇ ਜਲਾਲ ਸੀ ਜੋ ਨੇਕ ਅਮਲ ਅਤੇ ਸਿਮਰਨ ਦਾ ਪ੍ਰਗਟਾਅ ਸੀ। ਉਹ ਜਦ ਵੀ ਕਿਸੇ ਅਹਿਮ ਬੈਠਕ ਲਈ ਜਾਂਦਾ ਸੀ ਉਹਦੇ ਨਾਲ ਇਕ ਲੰਮਾ ਚੌੜਾ ਅੱਧਖੜ ਉਮਰ ਦਾ ਅਤੇ ਉਸ ਵਾਂਗ ਹੀ ਗੰਭੀਰ ਸੁਭਾਅ ਦਾ ਸਿੰਘ ਹੁੰਦਾ ਸੀ। ਹਰਮਿੰਦਰ ਸਿੰਘ ਸੁਲਤਾਨਵਿੰਡ ਨੇ ਦੱਸਿਆ ਕਿ ਇਹ ਗੋਇੰਦਵਾਲ ਕੋਲ ਕਿਸੇ ਪਿੰਡ ਦਾ ਸਰਪੰਚ ਹੈ ਅਤੇ ਉਹ ਇਲਾਕੇ ਦੇ ਮੰਨੇ ਪਰਮੰਨੇ ਪਰਵਾਰ ਵਿਚੋਂ ਹੈ। ਉਹ ਬਹੁਤ ਚੜ੍ਹਦੀ ਕਲਾ ਵਾਲਾ ਸਿੰਘ ਹੈ। ਸਵਾ-ਛੇ ਫੁੱਟ ਕੱਦ ਪੱਕੇ ਰੰਗ ਅਤੇ ਭਾਰੇ ਜੁੱਸੇ ਨਾਲ ਉਹ ਆਪਣੀ ਹਾਜਰੀ ਦਾ ਤਕੜਾ ਅਸਰ ਪਾਉਂਦਾ ਸੀ। ਉਹਦੀ ਗੰਭੀਰ ਸੀਰਤ ਉਹਦੇ ਅਸਰ ਨੂੰ ਹੋਰ ਵਧੇਰੇ ਡੂੰਘਾ ਕਰਦੀ ਸੀ। ਹਰ ਬੈਠਕ ਵਿੱਚ ਉਹ ਬਾਕਾਇਦਾ ਸ਼ਾਮਲ ਹੁੰਦਾ ਸੀ। ਗੱਲਬਾਤ ਨੂੰ ਸਮਝਦਾ ਅਤੇ ਅੱਗੇ ਤੋਰਦਾ ਤੇ ਫਿਰ ਜਥੇਦਾਰ ਵੱਲ ਝਾਕਦਾ ਅਤੇ ਗੱਲ ਅੱਗੇ ਤੋਰਦਾ। ਜਥੇਦਾਰ ਸੰਘਾ ਆਪ ਬਹੁਤ ਘੱਟ ਬੋਲਦਾ ਸੀ। ਸਾਰੀ ਗੱਲਬਾਤ ਉਹ ਸਿੰਘ ਬਹੁਤ ਸਲੀਕੇ ਨਾਲ ਕਰਦਾ ਅਤੇ ਫੈਸਲਾ ਜਥੇਦਾਰ 'ਤੇ ਛੱਡਦਾ ਸੀ। ਮੈਨੂੰ ਓਹਨਾਂ ਦਾ ਇਹ ਤਰੀਕਾ ਬੜਾ ਭਾਇਆ। ਉਹ ਦੋਵੇਂ ਇਕ ਜਿਸਮ ਵਾਂਗ ਗੱਲਬਾਤ ਵਿਚ ਸ਼ਾਮਲ ਹੁੰਦੇ ਸਨ ਅਤੇ ਬਿਲਕੁਲ ਲੋੜੀਂਦੇ ਸ਼ਬਦ ਹੀ ਵਰਤਦੇ ਸਨ, ਨਾ ਘੱਟ ਨਾ ਵੱਧ। ਜੋ ਵੀ ਬੋਲਣਾ ਉਹਦੇ ਪਿੱਛੇ ਕੋਈ ਵਜਹ ਹੁੰਦੀ। ਸੰਘਾ ਵੀ ਕਾਲਜ ਤੱਕ ਪੜ੍ਹਿਆ ਸੀ ਉਹ ਵੀ ਪੜ੍ਹਿਆ ਹੋਇਆ ਜਾਪਦਾ ਸੀ। ਹੁਣ ਮੈਂ ਸੋਚਦਾ ਹਾਂ ਉਹ ਸਿੰਘ ਸਿਰੇ ਦੇ ਰਾਜਨੀਤਿਕਾਂ ਵਾਲੀ ਸਮਝ ਰੱਖਦਾ ਸੀ। ਉਹਦੀ ਆਪਣੇ ਆਪ 'ਤੇ ਅਤੇ ਸਾਰੇ ਹਾਲਾਤ 'ਤੇ ਪੂਰੀ ਪਕੜ ਹੁੰਦੀ। ਮੈਨੂੰ ਪਤਾ ਲੱਗਿਆ ਕਿ ਉਹ ਸਿੰਘ ਭਗੌੜਾ ਵੀ ਨਹੀਂ ਸੀ ਅਤੇ ਆਪਣੇ ਇਲਾਕੇ ਦਾ ਮੋਹਤਬਰ ਬੰਦਾ ਸੀ। ਉਹਦੇ ਕੋਲ ਹੋਰ ਜਥੇਬੰਦੀਆਂ ਦੇ ਸਿੰਘ ਵੀ ਆਉਂਦੇ ਸਨ। ਓਹਨਾਂ ਦਿਨਾਂ ਵਿਚ ਮਾਝੇ ਵਿਚ ਸਿੰਘਾਂ ਦਾ ਦਬਦਬਾ ਸੀ। ਸਾਰੇ ਸਰਪੰਚ ਅਤੇ ਮੋਹਤਬਰ ਓਹਨਾਂ ਨੂੰ ਮਿਲਿਆਂ ਬਗੈਰ ਰਹਿ ਨਹੀਂ ਸਕਦੇ ਸੀ। ਸਿਰਫ

ਮਿਲਣ ਅਤੇ ਪਰਸ਼ਾਦਾ ਛਕਣ ਉੱਤੇ ਸਰਕਾਰ ਸ਼ੱਕ ਨਹੀਂ ਸੀ ਕਰਦੀ ਕਿਉਂਕਿ ਉਸ ਵੇਲੇ ਇਹ ਸੋਚ ਸੀ ਕਿ ਸਿੰਘਾਂ ਦੇ ਉਲਟ ਜਾ ਕੇ ਓਥੇ ਰਹਿਣਾ ਮੁਸ਼ਕਲ ਸੀ। ਆਮ ਤੌਰ ਉੱਤੇ ਮੋਹਤਬਰ ਪਰਿਵਾਰ ਵਿਚੋਂ ਹੋਣ ਕਰਕੇ ਪੁਲਿਸ ਬੰਦਿਆਂ ਉੱਤੇ ਸ਼ੱਕ ਨਹੀਂ ਕਰਦੀ ਸੀ।

ਇਕ ਜਥੇਬੰਦੀ ਨੇ ਕਿਸੇ ਪਿੰਡ ਵਿਚ ਕੋਈ ਬੰਦਾ ਮਾਰ ਦਿੱਤਾ ਸੀ ਕਿ ਇਹਨੇ ਸਾਡੇ ਸਿੰਘ ਸ਼ਹੀਦ ਕਰਵਾਏ ਹਨ। ਇਕ ਅਹਿਮ ਬੈਠਕ ਵਿੱਚ ਇਸ ਗੱਲ ਉੱਤੇ ਤਲਖੀ ਹੋ ਗਈ ਕਿਉਂਕਿ ਦੂਸਰੀ ਜਥੇਬੰਦੀ ਦਾ ਕਹਿਣਾ ਸੀ ਕਿ ਉਹ ਬੰਦਾ ਸਹੀ ਸੀ। ਸਾਡਾ ਬੰਦਾ ਸੀ ਅਤੇ ਗਲਤ ਮਾਰਿਆ ਹੈ। ਗੱਲ ਕਿਸੇ ਸਿਰੇ ਨਹੀਂ ਲੱਗ ਰਹੀ ਸੀ ਤਲਖੀ ਹੋਰ ਵਧ ਰਹੀ ਸੀ। ਉਸ ਸਿੰਘ ਨੇ ਬੜੀ ਨਿਮਰਤਾ ਨਾਲ ਦਖਲ ਦਿੱਤਾ ਅਤੇ ਕਿਹਾ ਕਿ 'ਸਿੰਘਾ ਵਿਚ ਇਹੋ ਜਿਹੀ ਹਾਲਤ ਨਹੀਂ ਆਉਣੀ ਚਾਹੀਦੀ। ਜੋ ਹੋਇਆ ਉਹ ਤਾਂ ਹੁਣ ਅਸੀਂ ਨਹੀਂ ਬਦਲ ਸਕਦੇ। ਆਓ ਪੰਥ ਦੇ ਵਡੇਰੇ ਹਿੱਤ ਲਈ ਅੱਗੋਂ ਤੋਂ ਬਾਨ੍ਹਣੂੰ ਬੰਨ੍ਹੀਏ ਕਿ ਅੱਗੇ ਤੋਂ ਇੰਝ ਨਾ ਹੋਵੇ'। ਸਰਪੰਚ ਨੇ ਦੱਸਿਆ ਕਿ ਓਹਦੇ ਪਿੰਡ ਅਤੇ ਨਾਲ ਦੇ ਕੁਝ ਪਿੰਡਾਂ ਵਿਚ ਓਹਨਾਂ ਨੇ ਗੁਰਮਤੇ ਦੀ ਵਿਧੀ ਰਾਹੀਂ ਪੰਚਾਇਤਾਂ ਬਣਾਈਆਂ ਹਨ। ਇਸ ਕਰਕੇ ਕਿਸੇ ਵੀ ਪਿੰਡ ਬਾਰੇ ਕੋਈ ਵੀ ਕਾਰਵਾਈ ਕਰਨ ਤੋਂ ਪਹਿਲਾਂ ਹਰ ਖਾੜਕੂ ਜਥੇਬੰਦੀ ਉਹ ਪੰਚਾਇਤ ਨਾਲ ਸਲਾਹ ਕਰਦੀ ਹੈ। ਇਹ ਪੰਚਾਇਤਾਂ ਵੋਟਾਂ ਵਾਲੇ ਤਰੀਕੇ ਨਾਲ ਨਹੀਂ ਬਣੀਆਂ ਸਨ ਜਿਸ ਨੇ ਲੋਕਾਂ ਨੂੰ ਪਾੜਿਆ ਅਤੇ ਵੰਡਿਆ ਸੀ। ਪੰਥਕ ਰਿਵਾਇਤ ਅਨੁਸਾਰ ਚੁਣੀ ਹੋਈ ਪੰਚਾਇਤ ਵਿਚ ਫੈਸਲਾ ਵੀ ਪੰਥਕ ਜੁਗਤ ਅਨੁਸਾਰ ਹੁੰਦਾ ਹੈ। ਸਰਪੰਚ ਕਹਿਣ ਲੱਗਾ ਕਿ ਇਹ ਪੰਚਾਇਤੀ ਤਰੀਕੇ ਕਾਰਣ ਹੁਣ ਸਾਡੇ ਇਲਾਕੇ ਵਿਚ ਸੁਖ ਸਾਂਦ ਹੈ ਤੇ ਸਿੰਘਾਂ ਵਿਚ ਆਪਸੀ ਜਾਂ ਲੋਕਾਂ ਨਾਲ ਕੋਈ ਗਲਤਫਹਿਮੀ ਜਾਂ ਵੋਟਾਂ ਵਰਗਾ ਓਭੜਾਪਣ/ਸਾੜਾ ਪੈਦਾ ਨਹੀਂ ਹੋਇਆ। ਉਹਦੀ ਗੱਲ ਸਾਰਿਆਂ ਨੇ ਸੁਣੀ ਅਤੇ ਮੰਨਿਆ ਕਿ ਉਹਦਾ ਸੁਝਾਅ ਸਹੀ ਹੈ। ਇਸ ਤਰ੍ਹਾਂ ਗੱਲ ਨਿਬੜੀ। ਏਹ ਪੰਚਾਇਤਾਂ ਕੁਝ ਥਾਵਾਂ 'ਤੇ ਬਣੀਆਂ ਵੀ ਪਰ ਸਭ ਕੁਝ ਲਾਗੂ ਨਾ ਹੋ ਸਕਿਆ।

ਜਥੇਬੰਦੀਆਂ ਦੀ ਇਕ ਮਿਲਣੀ ਕਾਲੇਕੇ ਪਿੰਡ ਵਿੱਚ ਸੀ। ਮਿਲਣਾ ਤੋਂ ਬਾਅਦ ਰਾਤੀਂ ਦਸ ਕੁ ਵਜੇ ਜਦੋਂ ਜਾਣ ਲੱਗੇ ਤਾਂ ਸੰਜੋਗਵਸ ਉਹ ਸਿੰਘ ਮੇਰੇ ਕੋਲ ਇਕੱਲਾ ਰਹਿ ਗਿਆ। ਮੈਂ ਉਹਨੂੰ ਪੁੱਛਿਆ ਕਿ ਤੁਸੀਂ ਰੂਪੋਸ਼ ਵੀ ਨਹੀਂ ਹੋ ਤੇ ਸਾਨੂੰ ਸਾਰਿਆਂ ਨੂੰ ਜਥੇਦਾਰ ਨਾਲ ਮਿਲਦੇ ਵੀ ਹੋ ਇਹ ਤਾਂ ਡਾਢੀ ਜੋਖਮ ਵਾਲੀ ਗੱਲ ਹੈ। ਉਹਨੇ ਗੰਭੀਰ ਸੁਭਾਅ ਮੁਤਾਬਿਕ ਕਿਹਾ ਕਿ ਤੁਸੀਂ ਸਹੀ ਫੁਰਮਾਇਐ ਮੈਂ ਰੂਪੋਸ਼ ਨਹੀਂ ਹਾਂ। ਜਥੇਦਾਰ ਪੰਥ ਦਾ ਸਰਮਾਇਆ ਹੈ ਉਹਨੂੰ ਮੇਰੇ 'ਤੇ ਮਾਣ ਹੈ ਇਹ ਗੱਲ ਮੇਰੇ ਲਈ ਬੜੇ ਮਾਣ ਵਾਲੀ ਹੈ। ਮੈਂ ਪੁੱਛਿਆ ਕਿ ਅੱਗੇ ਬਾਰੇ ਨਹੀਂ ਸੋਚਿਆ? ਉਹਦਾ ਜੁਆਬ ਸੀ ਕਿ

'ਅੱਗਾ ਕਿਸ ਨੇ ਵੇਖਿਆ ਹੈ ਬਾਕੀ ਮੈਂ ਤਿਆਰ ਹਾਂ, ਰੱਬ ਜੋ ਕਰੂ ਭਲੀ ਕਰੂ। ਤੁਸੀਂ ਨਿਸ਼ਚਿੰਤ ਰਹੋ।'

ਕੁਝ ਸਮੇਂ ਬਾਅਦ ਜਥੇਦਾਰ ਸੁਖਵਿੰਦਰ ਸਿੰਘ ਸੰਘਾ ਅਤੇ ਇਕ ਹੋਰ ਸਿੰਘ ਸ਼ਹੀਦ ਹੋ ਗਏ। ਮੈਂ ਉਸ ਵਕਤ ਏਥੇ ਨਹੀਂ ਸਾਂ। ਜਦੋਂ ੯੨ ਅਪ੍ਰੈਲ ਵਿਚ ਵਾਪਸ ਆਇਆ ਤਾਂ ਚੰਡੀਗੜ੍ਹ ਵਿਚ ਜਥੇਦਾਰ ਹਰਮਿੰਦਰ ਸਿੰਘ ਸੁਲਤਾਨਵਿੰਡ ਅਤੇ ਪਰਮਜੀਤ ਸਿੰਘ ਪੰਜਵੜ (ਮੁਖੀ ਕੇ.ਸੀ.ਐਫ.) ਮਿਲੇ। ਰਾਤ ਸਮੇਂ ਇਕੱਠੇ ਹੀ ਰਹੇ ਤਾਂ ਮੈਂ ਹਰਮਿੰਦਰ ਸਿੰਘ ਤੋਂ ਉਸ ਸਿੰਘ ਬਾਬਤ ਪੁੱਛਿਆ ਤਾਂ ਉਹਨੇ ਕਿਹਾ ਜਦੋਂ ਤੋਂ ਫੌਜ ਆਈ ਹੈ ਜ਼ੁਲਮ ਹੱਦਾਂ ਬੰਨੇ ਟੱਪ ਗਿਆ ਹੈ। ਸਿੰਘਾਂ ਦਾ ਦਬਦਬਾ ਘੱਟ ਗਿਆ ਤਾਂ ਪੁਲਿਸ ਨੇ ਸਿੰਘਾਂ ਦੇ ਪਰਿਵਾਰ ਚੁਕ ਲਏ ਜਿਨ੍ਹਾਂ ਦਾ ਲੋਕਾਂ ਵਿਚ ਸਤਿਕਾਰ ਸੀ। ਕੁਝ ਮਾਰੇ, ਕੁਝ ਭਜਾਏ ਅਤੇ ਕਈਆਂ ਦਾ ਕੁਝ ਵੀ ਪਤਾ ਨਹੀਂ ਲੱਗਿਆ। ਇਹ ਸਰਪੰਚ ਨਾਲ ਵੀ ਇਹੀ ਹੋਇਆ। ਉਸਨੂੰ ਪੁਲਿਸ ਅਤੇ ਫੌਜ ਨੇ ਰਲ ਕੇ ਚੁੱਕਿਆ ਤੇ ਫਿਰ ਉਹ ਅਲੋਪ ਹੀ ਹੋ ਗਿਆ। ਉਹਨੂੰ ਕਿਸੇ ਨਹੀਂ ਵੇਖਿਆ ਅਤੇ ਉਹਦੇ ਬਾਰੇ ਕੁਝ ਨਹੀਂ ਸੁਣਿਆ। ਮੈਂ ਸੌਣ ਵੇਲੇ ਉਸ ਛਾਂਟੇ ਬੰਦੇ ਨੂੰ ਯਾਦ ਕੀਤਾ ਤਾਂ ਮੈਨੂੰ ਉਹਦੇ ਉਹ ਬੋਲ ਚੇਤੇ ਆਏ 'ਤੁਸੀਂ ਨਿਸ਼ਚਿੰਤ ਰਹੋ, ਮੈਂ ਤਿਆਰ ਹਾਂ'। ਉਹ ਤਾਂ ਤਿਆਰ ਸੀ ਇਸ ਭਿਆਨਕ ਅੰਤ ਅਤੇ ਵੀਰਾਨ ਗੁੰਮਨਾਮੀ ਲਈ। ਸਿੰਘਾਂ ਨੂੰ ਆਉਣ ਵਾਲੀ ਪੀੜ ਉਹਨੇ ਖਿੱਚ ਲਈ ਸੀ। ਉਸ ਵਲੋਂ ਪੰਥ ਨਿਸ਼ਚਿੰਤ ਸੀ ਪਰ ਮੈਨੂੰ ਇਕ ਚਿੰਤਾ ਨਹੀਂ ਛੱਡਦੀ ਕਿ ਉਹ ਬੰਦੇ ਜਿਨ੍ਹਾਂ ਨੇ ਪੰਥ ਤੋਂ ਆਪਣਾ ਬੰਦ-ਬੰਦ ਕੁਰਬਾਨ ਕੀਤਾ ਅਤੇ ਪੰਥ ਦੀ ਝੋਲੀ ਉੱਜਲ ਕਿਰਦਾਰ ਪਾਇਆ ਓਹਨਾਂ ਨੂੰ ਅਸੀਂ ਆਪਣੇ ਚੇਤਿਆਂ ਵਿਚੋਂ ਵਿਸਾਰ ਰਹੇ ਹਾਂ। ਜੱਗ ਲਈ ਉਹ ਭਾਵੇਂ ਕੋਈ ਵੀ ਨਾ ਹੋਵੇ ਪਰ ਉਹ ਪੰਥ ਲਈ ਬਹੁਤ ਖਾਸ ਸੀ। ਉਹ ਜਥੇਬੰਦੀਆਂ ਦੇ ਮੁਖੀਆਂ ਦੀ ਬੈਠਕ ਵਿਚ ਬੈਠਦਾ ਸੀ ਤਾਂ ਉਹ ਸਾਡੇ ਕਿਸੇ ਨਾਲੋਂ ਵੀ ਘੱਟ ਨਹੀਂ ਸੀ। ਨਾਮ ਵਾਲਿਆਂ ਨੂੰ ਤੇ ਅਸੀਂ ਯਾਦ ਰੱਖ ਰਹੇ ਹਾਂ ਜਿਹੜਿਆਂ ਨੂੰ ਨਾਂ ਦੀ ਕੋਈ ਪਰਵਾਹ ਨਹੀਂ ਸੀ ਉਹ ਅਸੀਂ ਕਿਉਂ ਭੁਲਾ ਰਹੇ ਹਾਂ। ਜੇ ਮੈਂ ਉਹਦਾ ਨਾਂ ਪਤਾ ਲੱਭਣਾ ਚਾਹਾਂ ਤਾਂ ਲੱਭਿਆ ਜਾ ਸਕਦਾ ਹੈ ਪਰ ਉਹ ਅਸਲ ਕਿਰਦਾਰ ਵਜੋਂ ਅਨਾਮ ਰਹਿਣ ਵਾਲੇ ਹਿੱਸੇ ਵਿਚੋਂ ਸੀ ਅਤੇ ਰਹੇਗਾ ਵੀ। ਉਹਦੇ ਵਰਗੇ ਹੋਰ ਵੀ ਅਨੇਕਾਂ ਸਨ ਜਿਹੜੇ ਵੱਡੇ ਨਾਮ ਵਾਲਿਆਂ ਨਾਲ ਵਿਚਰੇ ਓਹਨਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਕੰਮ ਕੀਤਾ। ਓਹਨਾਂ ਨੇ ਨਾਂ ਵਾਲਿਆਂ ਨੂੰ ਵੱਡੇ ਕੀਤਾ ਅਤੇ ਆਪ ਬੇਨਾਮਾਂ ਦੀ ਕਤਾਰ ਵਿੱਚ ਜਾ ਬਿਰਾਜੇ।

ਇਹ ਪੰਥ ਦੇ ਇਤਿਹਾਸ ਦਾ ਹੀ ਵਰਤਾਰਾ ਨਹੀਂ ਹੈ ਸਗੋਂ ਦੁਨੀਆ ਦੇ ਇਤਿਹਾਸ ਦੀਆਂ ਵੀ ਦੋ ਤੈਹਾਂ ਹਨ। ਪਹਿਲੀ ਤਹਿ ਇਕ ਨਾਂ ਵਾਲਿਆਂ ਦੀ ਹੈ ਜੋ ਸਭ ਨੂੰ ਵਿਖਾਈ ਦਿੰਦੀ ਹੈ। ਦੂਜੀ ਤਹਿ ਅਨਾਮ ਕਿਰਦਾਰਾਂ ਦੀ ਹੈ। ਜਿੰਦਗੀ ਦੇ ਅਮਲ ਵਿਚ

ਅਨਾਮ ਕਿਰਦਾਰਾਂ ਦਾ ਹਿੱਸਾ ਘੱਟ ਨਹੀਂ ਹੁੰਦਾ। ਪਹਿਲੀ ਤਹਿ ਸਾਨੂੰ ਨਾਂ ਵਾਲੇ ਮਹਾਨ ਅਮਲ ਵਾਲੇ ਕਿਰਦਾਰਾਂ ਦੇ ਚਾਨਣ ਮੁਨਾਰੇ ਦਿੰਦੀ ਹੈ। ਦੂਜੀ ਤਹਿ ਸਾਡੇ ਸਾਂਝੇ ਅਮਲ ਦੀ ਮਾਸੂਮੀਅਤ ਨੂੰ ਘੜਦੀ ਹੈ। ਇਹ ਸਿੰਘ ਆਪਣੇ ਕਿਰਦਾਰ ਨਾਲ ਪੰਥ ਦੇ ਸਾਂਝੇ ਕਿਰਦਾਰ ਵਿਚ ਹਿੱਸਾ ਪਾ ਗਿਆ।

ੴ

# ਦਿੱਲੀ ਦੀ ਜੰਗਜੂ ਬੀਬੀ

ਇਹ ਸੰਨ ੧੯੮੮ ਦੀਆਂ ਗਰਮੀਆਂ ਦੀ ਗੱਲ ਹੈ। ਮੇਰੇ ਨਾਲ ਬਾਬਾ ਸੁਰਿੰਦਰ ਸਿੰਘ (ਫੈਡਰੇਸ਼ਨ ਅਤੇ ਲਿਬਰੇਸ਼ਨ ਨਾਲ ਸਾਂਝੇ ਵਿਚਰਦੇ ਸੀ), ਗੁਰਨਾਮ ਸਿੰਘ ਨਿੱਕਾ ਬਾਬਾ (ਕੇ.ਐਲ.ਐਫ.) ਤੇ ਅਵਤਾਰ ਸਿੰਘ ਦਾਊਮਾਜਰਾ ਸਨ। ਅਸੀਂ ਲੁਧਿਆਣਾ ਤੋਂ ਚੰਡੀਗੜ੍ਹ ਜਾ ਰਹੇ ਸੀ ਤੇ ਰਾਹ ਵਿੱਚ ਚਾਹ ਪੀਣ ਲਈ ਰੁਕ ਗਏ ਕਿਉਂਕਿ ਇਸ ਢਾਬੇ ਉਤੇ ਬਾਬਾ ਸੁਰਿੰਦਰ ਸਿੰਘ ਤੇ ਗੁਰਨਾਮ ਸਿੰਘ ਨੇ ਕਿਸੇ ਨੂੰ ਮਿਲਣਾ ਸੀ। ਮੈਂ ਟਰੱਕ ਵਿਚ ਬੈਠਾ ਰਿਹਾ ਜਦਕਿ ਬਾਬਾ ਤੇ ਗੁਰਨਾਮ ਸਿੰਘ ਬਾਹਰ ਬੈਠ ਕੇ ਚਾਹ ਪੀਣ ਲੱਗ ਪਏ। ਕੁਝ ਮਿੰਟਾਂ ਬਾਅਦ ਓਹਨਾਂ ਨੂੰ ਉਹ ਸਿੰਘ ਸਕੂਟਰ 'ਤੇ ਮਿਲਣ ਆ ਗਿਆ। ਉਸ ਨਾਲ ਇੱਕ ਤੀਹ ਕੁ ਸਾਲ ਦੀ, ਪਤਲੇ ਜਿਹੇ ਸਰੀਰ, ਦਰਮਿਆਨੇ ਕੱਦ, ਸਾਂਵਲੇ ਰੰਗ ਦੀ ਬੀਬੀ ਸੀ। ਉਸ ਨਾਲ ਤਿੰਨ ਚਾਰ ਸਾਲ ਦਾ ਬੱਚਾ ਸੀ। ਉਸਨੇ ਇਕ ਬੈਗ ਚੁੱਕਿਆ ਹੋਇਆ ਸੀ। ਅੱਧਾ ਕੁ ਘੰਟਾ ਓਹਨਾਂ ਗੱਲਬਾਤ ਕੀਤੀ ਤੇ ਫਿਰ ਉਹ ਚਲੇ ਗਏ। ਅਸੀਂ ਵੀ ਚੰਡੀਗੜ੍ਹ ਵੱਲ ਨੂੰ ਤੁਰ ਪਏ ਤੇ ਦੋਵੇਂ ਬਾਬਿਆਂ ਨੇ ਰਾਹ ਵਿਚ ਦੱਸਿਆ ਕਿ ਇਹ ਫਿਰੋਜ਼ਪੁਰ ਵੱਲ ਦਾ ਭਗੌੜਾ ਸਿੰਘ ਹੈ। ਇਹ ਚੰਗਾ ਬੰਦਾ ਹੈ। ਇਨ੍ਹਾਂ ਨੇ ਇੱਕ ਛੋਟੀ ਜਿਹੀ ਜਥੇਬੰਦੀ ਬਣਾਈ ਹੈ। ਇਹ ਆਜਾਦ ਤੌਰ 'ਤੇ ਕੰਮ ਕਰਦੇ ਹਨ। ਇਹ ਬੀਬੀ ਬੜੀ ਕਮਾਲ ਦੀ ਔਰਤ ਹੈ। ਇਸ ਨੇ ਬਹੁਤ ਕੰਮ ਸਿਰੇ ਚੜ੍ਹਾਏ ਹਨ। ਪੁਲਿਸ ਅਤੇ ਖੁਫੀਆ ਮਹਿਕਮੇ ਇਸ ਦੀ ਬਹੁਤ ਭਾਲ ਵਿਚ ਹਨ। ਇਸ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ। ਏਨਾ ਹੀ ਪਤਾ ਹੈ ਕਿ ਇਸ ਨਾਲ ਇਕ ਬੱਚਾ ਹੈ ਸਰੀਰ ਪਤਲਾ ਤੇ ਰੰਗ ਸਾਂਵਲਾ ਹੈ। ਇਸ ਬੀਬੀ ਦਾ ਮਾਝੇ ਦੇ ਕੁਝ ਸਿੰਘਾਂ ਨਾਲ ਵੀ ਰਾਬਤਾ ਹੈ। ਕੁਝ ਸਮਾਂ ਇਹ ਮਾਝੇ ਵਿੱਚ ਰਹਿੰਦੀ ਹੈ ਅਤੇ ਕੁਝ ਸਮਾਂ ਮਾਲਵੇ ਵਿੱਚ ਏਹਨਾਂ ਸਿੰਘਾਂ ਦੀਆ ਠਾਹਰਾਂ 'ਤੇ। ਫਰੀਦਕੋਟ ਕੋਲ ਇੱਕ ਸਾਂਝੀ ਠਾਹਰ 'ਤੇ ਵੀ ਇਹ ਆਪਣਾ ਕੁਝ ਸਮਾਂ ਕੱਟ ਲੈਂਦੀ ਹੈ ਤੇ ਬਾਬਾ ਸੁਰਿੰਦਰ ਸਿੰਘ ਜੀ ਹੁਰੀਂ ਓਥੇ ਹੀ ਇਸ ਨੂੰ ਮਿਲੇ ਸਨ।

ਇਸ ਦਾ ਕਿਸੇ ਜਥੇਬੰਦੀ ਨਾਲ ਕੋਈ ਸਬੰਧ ਨਹੀਂ ਹੈ। ਇਹ ਕਿਸੇ ਦੀ ਵੀ ਮੱਦਦ ਕਰ ਦਿੰਦੀ ਹੈ ਜੋ ਸਰਕਾਰ ਖਿਲਾਫ਼ ਜੂਝ ਰਿਹਾ ਹੈ। ਨਵੰਬਰ ਚੁਰਾਸੀ ਦੇ ਦਿੱਲੀ

ਕਤਲੇਆਮ ਸਮੇਂ ਇਹਦਾ ਸਾਰਾ ਪਰਿਵਾਰ ਮਾਰ ਦਿੱਤਾ ਗਿਆ ਸੀ। ਸਾਰਿਆਂ ਨੂੰ ਘਰ ਵਿੱਚ ਹੀ ਸਾੜ ਦਿੱਤਾ ਸੀ। ਇਹ ਆਪਣੇ ਬੱਚੇ ਨਾਲ ਉਸ ਵਕਤ ਕਿਤੇ ਬਾਹਰ ਗਈ ਹੋਈ ਸੀ। ਜਦੋਂ ਕੁਝ ਦਿਨਾਂ ਬਾਅਦ ਇਹ ਪਰਤੀ ਤਾਂ ਉਹਦਾ ਘਰ ਸ਼ਮਸ਼ਾਨ ਦਾ ਰੂਪ ਧਾਰ ਚੁੱਕਿਆ ਸੀ। ਇਹ ਮਿਹਨਤ, ਮਜ਼ਦੂਰੀ ਕਰਨ ਵਾਲੇ ਗਰੀਬ ਸਿੱਖਾਂ ਦਾ ਘਰ ਸੀ। ਸ਼ਾਇਦ ਏਹ ਸਿਕਲੀਗਰ ਸਿੱਖ ਸਨ ਜੋ ਦਿੱਲੀ ਵਿੱਚ ਵਸ ਗਏ ਤੇ ਛੋਟੇ ਮੋਟੇ ਕੰਮ ਕਰਦੇ ਸਨ। ਕਾਤਲ ਭੀੜ ਨੇ ਇਸ ਦੇ ਪਤੀ, ਸੱਸ-ਸਹੁਰਾ ਤੇ ਪਰਿਵਾਰ ਦੇ ਸੱਤ ਅੱਠ ਹੋਰ ਜੀਆਂ ਨੂੰ ਘਰ ਵਿੱਚ ਹੀ ਕਤਲ ਕੀਤਾ ਤੇ ਫਿਰ ਸਭ ਨੂੰ ਇਕੱਠਿਆਂ ਕਰਕੇ ਅੱਗ ਲਾ ਦਿੱਤੀ। ਜਦੋਂ ਇਹ ਵਾਪਸ ਆਈ ਤਾਂ ਉੱਥੇ ਕੁਝ ਹੱਡੀਆਂ ਤੇ ਸੜਾਂਦ ਮਾਰਦਾ ਕੁੱਝ ਅਧਸੜਿਆ ਮਾਸ ਬਚਿਆ ਹੋਇਆ ਸੀ। ਇਹ ਡਰ ਤੇ ਦੁੱਖ ਨਾਲ ਬੇਹੋਸ਼ ਹੋ ਕੇ ਡਿੱਗ ਗਈ। ਲੋਕਾਂ ਨੇ ਇਸ ਨੂੰ ਹੋਸ਼ ਵਿੱਚ ਲਿਆਂਦਾ ਤੇ ਏਹਨਾਂ ਨੇ ਲੱਕੜਾਂ ਲਿਆ ਕੇ ਇਥੇ

ਬਚੇ ਹੋਏ ਸਰੀਰ ਦੇ ਹਿਸਿਆਂ ਦਾ ਦੁਬਾਰਾ ਸਸਕਾਰ ਕੀਤਾ। ਫਿਰ ਲੋਕਾਂ ਨੇ ਇਹ ਨੂੰ ਕਿਸੇ ਕੈਂਪ ਵਿੱਚ ਛੱਡ ਦਿੱਤਾ ਜਿਥੇ ਇਹ ਕੁਝ ਮਹੀਨੇ ਰਹੀ। ਹਰ ਕੋਈ ਦੁਖੀ ਸੀ ਤੇ ਹਰ ਇੱਕ ਨੇ ਬਹੁਤ ਕੁੱਝ ਖੋਇਆ ਤੇ ਅੱਖੀਂ ਦੇਖਿਆ ਸੀ। ਸਭ ਸਾਂਝੇ ਰੂਪ ਵਿੱਚ ਹੀ ਦੁੱਖ ਹੰਢਾ ਰਹੇ ਸਨ। ਲੋਕ ਆ ਕੇ ਹਮਦਰਦੀ ਕਰਦੇ ਸਨ ਅਤੇ ਮਦਦ ਕਰਦੇ ਸਨ।

ਕੁਝ ਦਿਨਾਂ ਬਾਅਦ ਇਹ ਉਸ ਗਹਿਰੇ ਸਦਮੇ ਵਿੱਚੋਂ ਬਾਹਰ ਨਿਕਲੀ ਤੇ ਆਪਣੇ ਆਲੇ ਦੁਆਲੇ ਨੂੰ ਸਮਝਣ ਲੱਗੀ। ਉਥੇ ਸਵੇਰੇ-ਸ਼ਾਮ ਸਾਂਝੇ ਰੂਪ ਵਿੱਚ ਪਾਠ ਹੁੰਦਾ ਸੀ। ਪਹਿਲਾਂ ਇਹਨੇ ਕਦੀ ਪਾਠ ਨਹੀਂ ਸੀ ਕੀਤਾ। ਇਸ ਨੂੰ ਪਾਠ ਵੀ ਹਿੰਦੀ ਵਿੱਚ ਹੀ ਪੜ੍ਹਣਾ ਆਉਂਦਾ ਸੀ। ਇਹ ਹਿੰਦੀ ਵਿਚ ਮਿਲੇ-ਜੁਲੇ ਪੰਜਾਬੀ ਸ਼ਬਦ ਬੋਲਦੀ ਸੀ। ਹੁਣ ਇਹ ਪਾਠ ਤੇ ਕੀਰਤਨ ਸੁਣਨ ਲੱਗ ਪਈ। ਇੱਥੇ ਇਸ ਨੂੰ ਅਰਾਮ ਤੇ ਧਰਵਾਸ ਮਿਲਦਾ ਸੀ। ਕਿਸੇ ਨੇ ਇਹਨੂੰ ਹਿੰਦੀ ਵਾਲਾ ਗੁਟਕਾ ਸਾਹਿਬ ਲਿਆ ਦਿੱਤਾ ਜੋ ਹੁਣ ਵੀ ਸਦਾ ਆਪਣੇ ਨਾਲ ਝੋਲੇ ਵਿੱਚ ਰੱਖਦੀ ਹੈ। ਗੁਰਬਾਣੀ ਨੇ ਇਸ ਨੂੰ ਨਵਾਂ ਜੀਵਨ ਦੇ ਦਿੱਤਾ। ਇਹ ਆਪਣਾ ਤੇ ਆਪਣੇ ਬੱਚੇ ਦਾ ਮੁੜ ਖਿਆਲ ਰੱਖਣ ਲੱਗ ਪਈ। ਲੋਕਾਂ ਨੇ ਬਹੁਤ ਮੱਦਦ ਕੀਤੀ। ਦੂਰ ਦੇ ਰਿਸ਼ਤੇਦਾਰ ਵੀ ਆ ਮਿਲੇ ਤੇ ਉਨ੍ਹਾਂ ਨੇ ਜੀਵਨ ਵਿੱਚ ਅੱਗੇ ਤੁਰਨ ਦੀ ਗੱਲ ਕੀਤੀ। ਪਿਛਲਾ ਭੁਲਾਉਣ ਬਾਰੇ ਵੀ ਕਿਹਾ। ਕੁਝ ਸਮਾਂ ਇਹ ਆਪਣੇ ਰਿਸ਼ਤੇਦਾਰਾਂ ਕੋਲ ਵੀ ਚਲੀ ਗਈ ਪਰ ਉਥੇ ਇਹਦਾ ਮਨ ਨਹੀਂ ਠਹਿਰਿਆ ਕਿਉਂਕਿ ਉਹ ਬਹੁਤ ਡਰੇ ਹੋਏ ਸਨ ਤੇ ਸਾਰਾ ਕੁਝ ਭੁੱਲ ਜਾਣ ਲਈ ਕਹਿ ਰਹੇ ਸਨ।

ਆਪਣੇ ਪਤੀ ਦਾ ਅਧਸੜਿਆ ਸਰੀਰ ਨਹੀਂ ਭੁਲਾ ਸਕੀ ਸੀ ਅਤੇ ਹੁਣ ਇਸ ਨੂੰ ਕੋਈ ਡਰ ਰਿਹਾ ਨਹੀਂ ਸੀ। ਮੌਤ ਦੇ ਭਿਅੰਕਰ ਰੂਪ ਨਾਲ ਇਹ ਇਕਸਾਰ ਹੋ ਚੁੱਕੀ ਸੀ। ਹੁਣ ਮੌਤ ਇਸ ਨੂੰ ਕੁਝ ਨਹੀਂ ਸੀ ਕਹਿੰਦੀ ਬਲਕਿ ਇਸ ਨੂੰ ਲੱਗਦਾ ਸੀ ਕਿ ਮੌਤ ਇਸ ਦੇ ਨਾਲ ਹੀ ਰਹਿਣ ਲੱਗ ਪਈ। ਇਹ ਉਥੋਂ ਫਿਰ ਸ਼ਰਨਗਾਹ ਵਿੱਚ ਆ ਗਈ। ਓਥੋਂ ਸ੍ਰੀ ਅੰਮ੍ਰਿਤਸਰ ਦੇ ਕਿਸੇ ਪਿੰਡ ਦੀ ਪੰਚਾਇਤ ਨੇ ਇਸਦੇ ਸਮੇਤ ਕੁਝ ਹੋਰ ਲੋਕਾਂ ਨੂੰ ਆਪਣੇ ਪਿੰਡ ਲੈ ਆਂਦਾ। ਉਥੇ ਇਨ੍ਹਾਂ ਦੇ ਰਹਿਣ ਦਾ ਪ੍ਰਬੰਧ ਕਰ ਦਿੱਤਾ। ਮਾਝੇ ਦੇ ਪਿੰਡਾਂ ਦੀ ਖੁੱਲ੍ਹੀ ਹਵਾ ਵਿੱਚ ਇਸ ਨੂੰ ਚੰਗਾ ਲੱਗਿਆ ਤੇ ਲੋਕ ਵੀ ਬਹੁਤ ਚੰਗੇ ਲੱਗੇ। ਜੋ ਸਦਾ ਖਿਆਲ ਰੱਖਦੇ ਸੀ, ਪਿਆਰ ਅਤੇ ਇੱਜਤ ਦਿੰਦੇ ਸੀ। ਇਸ ਨੂੰ ਲੱਗਿਆ ਕਿ ਹੁਣ ਇਹ ਆਪਣੇ ਲੋਕਾਂ ਵਿੱਚ ਆ ਗਈ ਹੈ। ਇਸ ਦੀ ਜਗ੍ਹਾ ਇਥੇ ਹੀ ਹੈ। ਉਸਨੂੰ ਪੰਥ ਨਾਲ ਪਿਆਰ ਪੈ ਗਿਆ ਸੀ। ਜਿਹੜੀ ਗੱਲ ਉਸ ਨੂੰ ਸਭ ਤੋਂ ਚੰਗੀ ਲੱਗੀ, ਉਹ ਸੀ ਕਿ ਏਹਨਾਂ ਲੋਕਾਂ ਵਿਚ ਡਰ ਨਹੀਂ ਹੈ ਬਲਕਿ ਸਰਕਾਰ ਵਿਰੁੱਧ ਜੂਝਣ ਦੀ ਤਮੰਨਾ ਹੈ। ਇੱਥੇ ਆ ਕੇ ਇਸ ਨੂੰ ਸਮਝ ਲੱਗੀ ਕਿ ਹੁਣ ਉਸਦੇ ਜੀਵਨ ਦਾ ਅਸਲੀ ਮਤਲਬ ਦੁਸ਼ਮਣ ਨਾਲ ਜੂਝਣਾ ਹੈ। ਉਸਨੂੰ ਮੋੜਵਾਂ ਜਵਾਬ ਦੇਣਾ ਹੈ ਤੇ ਉਸ ਨੂੰ ਮੌਤ ਦੇ

ਜੜਮੂਲ ਕਰਨਾ ਹੈ, ਜਿਸ ਨੇ ਉਸ ਦਾ ਘਰ ਪਰਿਵਾਰ ਖਾ ਲਿਆ ਸੀ।

ਇਥੇ ਪਿੰਡ ਵਿੱਚ ਹੀ ਇਸ ਨੂੰ ਕੁਝ ਖਾੜਕੂ ਸਿੰਘ ਮਿਲੇ ਤੇ ਉਹਨਾਂ ਨੂੰ ਇਸ ਦੀ ਕਹਾਣੀ ਨੇ ਬਹੁਤ ਪ੍ਰਭਾਵਿਤ ਕੀਤਾ। ਇਸ ਨੇ ਦੁਸ਼ਮਣ ਖਿਲਾਫ਼ ਕਾਰਵਾਈਆਂ ਵਿੱਚ ਸੇਵਾ ਦੀ ਖ਼ਾਹਿਸ਼ ਰੱਖੀ ਤਾਂ ਉਹਨਾਂ ਨੇ ਇਸ ਦੀ ਗੱਲ ਮੰਨ ਲਈ। ਹੁਣ ਇਹ ਸਿੰਘਾਂ ਦੇ ਸ਼ਸਤਰ ਤੇ ਗੋਲੀ-ਸਿੱਕਾ ਇਕ ਥਾਂ ਤੋਂ ਦੂਸਰੀ ਥਾਂ ਪਹੁੰਚਾਉਣ ਦਾ ਕੰਮ ਕਰਨ ਲੱਗ ਪਈ ਕਿਉਂਕਿ ਇਹਨੂੰ ਕੋਈ ਡਰ ਨਹੀਂ ਸੀ ਲੱਗਦਾ। ਇਹ ਬੱਸਾਂ ਰੇਲਾਂ, ਰਿਕਸ਼ਿਆਂ, ਟੈਕਸੀਆਂ ਰਾਹੀਂ ਸਿੰਘਾਂ ਦਾ ਸਮਾਨ ਦੱਸੀ ਹੋਈ ਥਾਂ ਉਤੇ ਪਹੁੰਚਾ ਦਿੰਦੀ ਸੀ। ਇਹ ਨੂੰ ਹਰ ਕੰਮ ਕਰਕੇ ਸਕੂਨ ਮਿਲਦਾ ਸੀ ਕਿ ਇਹਨੇ ਕੁਝ ਕੀਤਾ ਹੈ। ਫਿਰ ਜੰਗ ਵਿਚ ਉਹਦਾ ਹਿੱਸਾ ਵਧਣ ਲੱਗਾ। ਇਕ ਦਿਨ ਸ੍ਰੀ ਅੰਮ੍ਰਿਤਸਰ ਦੇ ਸੰਘਣੇ ਸ਼ਹਿਰੀ ਇਲਾਕੇ ਵਿੱਚ ਇਸ ਨੇ ਬੰਬ ਰੱਖਿਆ। ਇਹ ਇਲਾਕਾ ਹਿੰਦੂਤਵੀ ਫਾਸ਼ੀਵਾਦੀ ਧੜਿਆਂ ਦਾ ਗੜ੍ਹ ਸੀ। ਧਮਾਕਾ ਬਹੁਤ ਵੱਡਾ ਹੋਇਆ ਅਤੇ ਬਹੁਤ ਬੰਦੇ ਮਾਰੇ ਗਏ। ਇਹ ਬੀਬੀ ਧਮਾਕੇ ਤੋਂ ਬਾਅਦ ਉਥੇ ਸਭ ਕੁਝ ਦੇਖਣ ਗਈ। ਦੁਸ਼ਮਣ ਦੇ ਘੇਰੇ ਵਿੱਚ ਮੌਤ ਦਾ ਨਾਚ ਇਸ ਨੂੰ ਮੋੜਵੀ ਜੰਗ ਦੀ ਸ਼ੁਰੂਆਤ ਲੱਗਿਆ। ਇਹਨੂੰ ਤਸੱਲੀ ਹੋਈ ਕਿ ਦੁਸ਼ਮਣ ਦੀ ਭਾਜੀ ਦੀ ਪਹਿਲੀ ਕਿਸ਼ਤ ਮੋੜੀ ਹੈ।

ਇਸ ਤੋਂ ਬਾਅਦ ਇਹ ਬੀਬੀ ਨੇ ਪੰਜਾਬ, ਹਰਿਆਣੇ ਤੇ ਦਿੱਲੀ ਵਿਚ ਕਈ ਥਾਈਂ ਬੰਬ ਰੱਖੇ। ਜਿਨ੍ਹਾਂ ਨੇ ਤਹਿਲਕਾ ਮਚਾ ਦਿੱਤਾ। ਹੁਣ ਇਸ ਦੇ ਸਿੰਘਾਂ ਦੇ ਕਈ ਜੱਥਿਆਂ ਨਾਲ ਸੰਬੰਧ ਹੋ ਗਏ ਸਨ। ਇਹਨੂੰ ਹਰ ਵੇਲੇ ਕੰਮ ਕਰਨ ਦੀ ਤਾਂਘ ਰਹਿੰਦੀ ਸੀ। ਹੁਣ ਤੱਕ ਪੁਲਿਸ ਤੇ ਖੁਫ਼ੀਆ ਮਹਿਕਮਿਆਂ ਵਾਲਿਆਂ ਨੂੰ ਪਤਾ ਲੱਗ ਗਿਆ ਸੀ ਕਿ ਇਹੋ ਜਿਹੀ ਬੀਬੀ ਹੈ ਜਿਸ ਕੋਲ ਇਕ ਬੱਚਾ ਹੈ। ਬਹੁਤੇ ਬੰਬ ਧਮਾਕਿਆਂ ਵਿੱਚ ਉਸ ਦਾ ਹੱਥ ਹੈ। ਇਸ ਦੀ ਪੁਲਿਸ ਨਾਲੋਂ ਵੱਧ ਖੁਫ਼ੀਆ ਮਹਿਕਮਿਆਂ ਵਲੋਂ ਸਭ ਥਾਈਂ ਤਲਾਸ਼ ਹੋ ਰਹੀ ਸੀ। ਅਵਤਾਰ ਸਿੰਘ ਦਾਊਮਾਜਰਾ ਨੇ ਕਿਹਾ ਕਿ ਆਪਾਂ ਨੂੰ ਇਸ ਬੀਬੀ ਨੂੰ ਸੁਰੱਖਿਅਤ ਕਰਨਾ ਚਾਹੀਦਾ ਹੈ, ਖਾਸ ਕਰਕੇ ਇਸ ਦੇ ਬੱਚੇ ਨੂੰ। ਬਾਬਾ ਸੁਰਿੰਦਰ ਸਿੰਘ ਨੇ ਦੱਸਿਆ ਕਿ ਉਸ ਨੇ ਬੀਬੀ ਨੂੰ ਇਹ ਸੁਝਾਅ ਦਿੱਤਾ ਸੀ ਕਿ ਅਸੀਂ ਤੁਹਾਡਾ ਪ੍ਰਬੰਧ ਕਰ ਸਕਦੇ ਹਾਂ। ਉਸ ਨੂੰ ਇਹ ਗੱਲ ਚੰਗੀ ਲੱਗੀ ਕਿ ਜਥੇਦਾਰ ਗੁਰਜੰਟ ਸਿੰਘ ਨੇ ਉਸ ਬਾਰੇ ਫ਼ਿਕਰ ਕੀਤਾ ਹੈ। ਪਰ ਉਸ ਨੇ ਕੋਈ ਮਦਦ ਪ੍ਰਵਾਨ ਨਹੀਂ ਕੀਤੀ ਸਗੋਂ ਉਪਰੋਂ ਇਹ ਕਿਹਾ ਕਿ ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਮੈਂ ਹਾਜਿਰ ਹਾਂ। ਹੁਣ ਉਹ ਕੰਮ ਅਤੇ ਖਤਰੇ ਬਿਨਾਂ ਜਿਉਂ ਨਹੀਂ ਸੀ ਸਕਦੀ।

ਉਹ ਆਪਣੇ ਕੋਲ ਹੋਰ ਕੋਈ ਸ਼ਸਤਰ ਨਹੀਂ ਸੀ ਰੱਖਦੀ ਪਰ ਇਕ ਹੱਥਗੋਲਾ ਸਦਾ ਆਪਣੇ ਕੋਲ ਰੱਖਦੀ ਸੀ। ਉਸ ਦੇ ਝੋਲੇ ਵਿੱਚ ਇੱਕ ਪਾਸੇ ਉਹ ਹਿੰਦੀ ਵਾਲਾ ਗੁਟਕਾ ਸਾਹਿਬ ਅਤੇ ਦੂਜੇ ਪਾਸੇ ਹੱਥਗੋਲਾ ਹੁੰਦਾ ਸੀ। ਉਹਦਾ ਜੰਗੀ ਸਮਾਨ ਸਾਈਨਾਈਡ

ਦੀ ਪੁੜੀ ਅਤੇ ਇਕ ਹੱਥਗੋਲਾ ਸਨ। ਪਤਾ ਨਹੀਂ ਸੁਤੇ ਸਿਧ ਜਾਂ ਕਿਸੇ ਕੋਲੋਂ ਸੁਣ ਕੇ ਉਹਨੇ ਧੰਨਾ ਸਿੰਘ ਬਬਰ ਅਕਾਲੀ ਵਾਂਗ ਹੱਥਗੋਲੇ ਨੂੰ ਪੱਕਾ ਸਾਥੀ ਬਣਾਇਆ ਹੋਇਆ ਸੀ। ਉਸਦਾ ਮੰਨਣਾ ਸੀ ਕਿ ਜਦੋਂ ਉਹ ਫੜੀ ਗਈ ਤਾਂ ਫੜਨ ਵਾਲੇ ਵੀ ਉਸ ਦੇ ਨਾਲ ਹੀ ਉੱਡਣਗੇ। ਬਹੁਤੀ ਵਾਰ ਉਹ ਧਮਾਕੇ ਵਾਲੀ ਥਾਂ ਦੇਖਣ ਜਾਇਆ ਕਰਦੀ ਸੀ। ਧਮਾਕੇ, ਕਾਰਵਾਈਆਂ ਅਤੇ ਜੋਖਮ ਉਠਾਉਣਾ ਹੁਣ ਉਹਦੇ ਜੀਵਨ ਦੇ ਚਾਲਕ ਬਣ ਗਏ ਸਨ। ਕੁਝ ਦਿਨ ਏਹਨਾਂ ਤੋਂ ਬਿਨਾਂ ਬੀਤ ਜਾਣ `ਤੇ ਉਸ ਨੂੰ ਅੱਚਵੀ ਜਿਹੀ ਲੱਗ ਜਾਂਦੀ ਸੀ। ਉਹ ਹਮਲੇ ਕਰਨ ਅਤੇ ਮੌਤ ਦੇ ਜੋਖਮ ਨੂੰ ਉਡੀਕਦੀ ਰਹਿੰਦੀ ਸੀ। ਜਿੰਦਗੀ ਵਿਚ ਉਸ ਦੇ ਕੋਈ ਹੋਰ ਚਾਓ ਨਹੀਂ ਸੀ ਰਹਿ ਗਏ। ਹਾਂ, ਉਹ ਆਪਣੇ ਬੱਚੇ ਨੂੰ ਕੋਲ ਬਿਠਾ ਕੇ ਪਾਠ ਕਰਦੀ ਸੀ ਜਾਂ ਗੁਰੂ ਘਰ ਵਿੱਚ ਜਾ ਕੇ ਕੀਰਤਨ ਸੁਣਦੀ ਸੀ। ਖਾਣ ਦਾ, ਪੀਣ ਦਾ, ਪਹਿਨਣ ਦਾ ਜਾਂ ਦੁਨੀਆ ਦੀ ਕਿਸੇ ਹੋਰ ਚੀਜ ਦਾ ਉਸ ਨੂੰ ਕੋਈ ਚਾਅ ਨਹੀਂ ਸੀ। ਦੁਸ਼ਮਣ ਪ੍ਰਤੀ ਰੋਹ, ਜੰਗ- ਖਤਰਾ- ਧਮਾਕਾ- ਮੌਤ ਇਹ ਹੀ ਉਸਦੇ ਚਾਓ ਸਨ।

ਅਸੀਂ ਉਹਦੀਆਂ ਗੱਲਾਂ ਕਰਦਿਆਂ ਚੰਡੀਗੜ੍ਹ ਅੱਪੜ ਗਏ। ਉਸ ਬੀਬੀ ਬਾਰੇ ਸੁਣ ਕੇ ਮੇਰੇ ਦਿਲ ਉਤੇ ਡੂੰਘਾ ਪ੍ਰਭਾਵ ਪਿਆ। ਉਹਦੀ ਸਾਂਵਲੀ ਪਤਲੀ ਜਿਹੀ ਬਣਤਰ ਨਾਲ ਉਹਦਾ ਬੱਚਾ ਮੇਰੀ ਯਾਦ ਵਿੱਚ ਵਸ ਗਏ। ਦੇਖੋ ਜੁਲਮ ਅਤੇ ਮੌਤ ਨੇ ਇੱਕ ਸਾਧਾਰਨ ਜਿਹੀ ਬੀਬੀ ਨੂੰ ਕਿਹੋ ਜਿਹੀ ਸ਼ਖਸੀਅਤ ਤੇ ਸ਼ਕਤੀ ਵਿੱਚ ਤਬਦੀਲ ਕਰ ਦਿੱਤਾ। ਸਟੇਟ ਅਤੇ ਹਿੰਦੂ ਫਾਸ਼ੀਵਾਦੀਆਂ ਦੀ ਬਰਬਰਤਾ ਅਤੇ ਨਿਰਦਈਪਣੇ ਨੇ ਲੋਕਾਈ ਦੇ ਕਿੱਡੇ ਵੱਡੇ ਹਿੱਸੇ ਤੋਂ ਪਹਿਲਾਂ ਉਨ੍ਹਾਂ ਦੇ ਪਿਆਰਿਆਂ ਨੂੰ ਖੋਹਿਆ ਅਤੇ ਫਿਰ ਓਹਨਾਂ ਕੋਲੋਂ ਜੀਵਨ ਦਾ ਚਾਅ ਵੀ ਖੋਹ ਲਿਆ। ਇਕ ਸੁਬਕ, ਸੁਸ਼ੀਲ ਜਿਹੀ ਕੁੜੀ ਨੂੰ ਮੌਤ ਦਾ ਹੀ ਰੂਪ ਦੇ ਦਿੱਤਾ। ਉਸ ਤੋਂ ਬਾਅਦ ਮੈਂ ਉਸ ਬੀਬੀ ਬਾਰੇ ਕਦੀ ਨਹੀਂ ਸੁਣਿਆ। ਸਮੇਂ ਨਾਲ ਮੇਰੇ ਨਾਲ ਦੇ ਤਿੰਨੇ ਸਿੰਘ ਵੀ ਗੁਰੂ ਨੂੰ ਪਿਆਰੇ ਹੋ ਗਏ ਅਤੇ ਬੀਬੀ ਦੇ ਸੰਪਰਕ ਵਾਲੇ ਸਿੰਘ ਵੀ ਅੱਗੇ ਤੁਰ ਗਏ। ਪਤਾ ਨਹੀਂ ਉਹ ਬੀਬੀ ਨਾਲ ਕੀ ਹੋਇਆ ਹੋਵੇਗਾ? ਉਹ ਕਿਸੇ ਧਮਾਕੇ ਵਿਚ ਹੀ ਮਾਰੀ ਗਈ ਹੋਵੇਗੀ ਜਾਂ ਪੁਲਿਸ ਨੇ ਉਸਨੂੰ ਫੜਕੇ ਅੱਤ ਜਾਲਮ ਤਰੀਕੇ ਨਾਲ ਮਾਰਿਆ ਹੋਵੇਗਾ ਕਿਉਂਕਿ ਪੁਲਿਸ ਵਾਲੇ ਉਸ ਤੋਂ ਬਹੁਤ ਔਖੇ ਸਨ ਤੇ ਉਸਨੂੰ ਬਹੁਤ ਲੱਭ ਰਹੇ ਸੀ। ਜਾਂ ਫਿਰ ਉਹ ਆਪਣੀ ਇੱਛਾ ਅਨੁਸਾਰ ਆਪਣੇ ਦੁਸ਼ਮਣਾਂ ਨੂੰ ਨਾਲ ਲੈ ਕੇ ਉੱਡ ਗਈ ਹੋਵੇਗੀ। ਇਸ ਤੋਂ ਇਲਾਵਾ ਮੈਨੂੰ ਨਹੀਂ ਲੱਗਦਾ ਕਿ ਕੁਝ ਹੋਰ ਵੀ ਹੋ ਸਕਦਾ ਹੈ ਕਿਉਂਕਿ ਉਹਦੀ ਅਵਸਥਾ ਮੁਤਾਬਿਕ ਆਮ ਜਿੰਦਗੀ ਵਿਚ ਉਹਦੀ ਵਾਪਸੀ ਸੰਭਵ ਨਹੀਂ ਸੀ।

ੴ

# ਜੂਨ ੧੯੮੪ ਦੇ ਅਣਜਾਣੇ ਸਿਦਕੀ ਅਤੇ ਯੋਧੇ

ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਉਪਰ ਦਿੱਲੀ ਦਰਬਾਰ ਦਾ ਹਮਲਾ ਸਿੱਖੀ ਦੀ ਨਿਆਰੀ ਹੋਂਦ ਹਸਤੀ ਨੂੰ ਮਲੀਆਮੇਟ ਕਰਕੇ ਅਤੇ ਸਿੱਖਾਂ ਨੂੰ ਸਦਾ ਲਈ ਦੂਬੇਲ ਬਣਾ ਕੇ ਰੱਖਣ ਦਾ ਯਤਨ ਸੀ। ਫੌਜ ਨੇ ਮਨਚਾਹਿਆ ਕਹਿਰ ਢਾਹਿਆ ਅਤੇ ਮਨੁੱਖਤਾ ਨੂੰ ਸ਼ਰਮਸਾਰ ਕੀਤਾ। ਸੰਤ ਜਰਨੈਲ ਸਿੰਘ ਜੀ ਅਤੇ ਓਹਨਾਂ ਦੇ ਸਾਥੀਆਂ ਨੇ ਦਿੱਲੀ ਦਰਬਾਰ ਦੇ ਇਸ ਹਮਲੇ ਦਾ ਆਪਣੀਆਂ ਸ਼ਹਾਦਤਾਂ ਨਾਲ ਮੁਕਾਬਲਾ ਕੀਤਾ। ਹਮਲੇ ਸਮੇਂ ਦਰਬਾਰ ਸਾਹਿਬ ਦੇ ਦੁਆਲੇ ਵਿਚ ਹਜਾਰਾਂ ਸਿੱਖ ਸੰਗਤਾਂ ਸਨ। ਓਹਨਾਂ ਨੂੰ ਅੰਦਰ ਤਾਂ ਆਉਣ ਦਿੱਤਾ ਪਰ ਬਾਹਰ ਨਹੀਂ ਜਾਣ ਦਿੱਤਾ। ਬੱਚੇ, ਬੀਬੀਆਂ ਅਤੇ ਬਜੁਰਗ ਕਿਸੇ ਨੂੰ ਵੀ ਨਹੀਂ ਬਖਸ਼ਿਆ ਗਿਆ। ਗਰਮੀ ਦੇ ਮੌਸਮ ਵਿਚ ਓਹਨਾਂ ਨੂੰ ਪਹਿਲਾਂ ਬੰਦ ਰੱਖਿਆ ਅਤੇ ਸੈਂਕੜਿਆਂ ਦੀ ਗਿਣਤੀ ਵਿਚ ਸੰਗਤ ਨੂੰ ਵੀ ਗੋਲੀਆਂ ਅਤੇ ਬੰਬਾਂ ਨਾਲ ਉਡਾ ਦਿੱਤਾ। ਇਕ ਵਾਰ ਸਾਰੇ ਦਰਬਾਰ ਸਾਹਿਬ ਸਮੂਹ ਵਿਚ ਖੂਨ ਮੀਂਹ ਦੇ ਪਾਣੀ ਵਾਂਗ ਖੜ੍ਹ ਗਿਆ ਸੀ। ੪ ਜੂਨ ਤੋਂ ੬ ਜੂਨ ਤੱਕ ਕਤਲੋਗਾਰਤ ਹੁੰਦੀ ਰਹੀ। ੭ ਜੂਨ ਨੂੰ ਕੁਝ ਢਿੱਲ ਹੋਈ। ਭਾਰਤੀ ਲਸ਼ਕਰਾਂ ਅਤੇ ਖਾਲਸਾਈ ਦਸਤੇ ਵਿਚਕਾਰ ਜੰਗ ਵਿਚ ਜਿਹੜੇ ਸਿੰਘ ਜੂਝ ਕੇ ਸ਼ਹੀਦ ਹੋਏ ਉਹ ਸਾਡੇ ਲਈ ਮਾਣ ਵਾਲੀ ਗੱਲ ਹੈ।

ਸੰਗਤ ਕੋਲ ਤਾਂ ਕੋਈ ਹਥਿਆਰ ਨਹੀਂ ਸੀ ਅਤੇ ਨਾ ਹੀ ਓਹਨਾਂ ਨੂੰ ਇਸ ਜੰਗ ਬਾਰੇ ਪਤਾ ਸੀ। ਹਕੂਮਤ ਨੇ ਓਹਨਾਂ ਨੂੰ ਧੋਖੇ ਵਿਚ ਰੱਖ ਕੇ ਅੰਦਰ ਲਿਆਂਦਾ ਅਤੇ ਫਿਰ ਜੰਗ ਦੇ ਬਹਾਨੇ ਨਾਲ ਉਹਨਾਂ ਨੂੰ ਬੇਦਰਦੀ ਨਾਲ ਮਾਰਿਆ। ਇਹ ਬਹੁਤ ਵੱਡਾ ਸਵਾਲ ਹੈ। ਇਹਦੇ ਬਾਰੇ ਹੁਣ ਤਕ ਕਈ ਕੁਝ ਸਾਹਮਣੇ ਆ ਚੁੱਕਾ ਹੈ ਪਰ ਹੋਰ ਵੀ ਬਹੁਤ ਕੁਝ ਹੈ ਜੋ ਹਾਲੇ ਤੱਕ ਪਰਦੇ ਦੇ ਪਿੱਛੇ ਹੈ। ਇਸ ਸਮੇਂ ਦੌਰਾਨ ਵੀ ਸੰਗਤ ਵਿਚੋਂ ਕਈ ਸਿੰਘ ਸਿੰਘਣੀਆਂ ਨੇ ਉਚੇ ਕਿਰਦਾਰ ਦੇ ਦਰਸ਼ਨ ਕਰਵਾਏ। ਇਹੋ ਜਿਹੀਆਂ ਕਈ ਕਹਾਣੀਆਂ ਹੋਣਗੀਆਂ। ਰੂਪੋਸ਼ ਜਿੰਦਗੀ ਦੌਰਾਨ ਮੈਂ ਦਰਬਾਰ ਸਾਹਿਬ ਵਿਚੋਂ

ਜੂਝ ਕੇ ਅਤੇ ਬਚ ਕੇ ਨਿਕਲੇ ਕਈ ਸਿੰਘਾਂ ਸਿੰਘਣੀਆਂ ਨੂੰ ਮਿਲਿਆ ਹਾਂ। ਓਹਨਾਂ ਨੇ ਜੋ ਕੁਝ ਮੈਨੂੰ ਅੰਦਰ ਬਾਰੇ ਦੱਸਿਆ ਉਹਦਾ ਕੁਝ ਹਿੱਸਾ ਮੈਨੂੰ ਹਾਲੇ ਵੀ ਯਾਦ ਹੈ।

ਓਹਨਾਂ ਦਿਨਾਂ ਵਿਚ ਮੈਨੂੰ ਇਕ ਠਾਹਰ ਉਤੇ ੪੦ ਕੁ ਸਾਲ ਦਾ ਸਿੰਘ ਕਈ ਵਾਰ ਮਿਲਿਆ ਜਿਹਦਾ ਘਰ ਦਰਬਾਰ ਸਾਹਿਬ ਦੇ ਬਿਲਕੁਲ ਨੇੜੇ ਸੀ। ਇਹ ੩ ਤਰੀਕ ਸ਼ਾਮ ਨੂੰ ਜਦੋਂ ਅੰਦਰ ਗਿਆ ਤਾਂ ਫੌਜ ਨੇ ਬਾਹਰ ਜਾਣ ਦਾ ਰਸਤਾ ਬੰਦ ਕਰ ਦਿੱਤਾ ਜਿਸ ਕਰਕੇ ਉਹ ਅੰਦਰ ਹੀ ਰਹਿ ਗਿਆ। ਇਹ ਹੋਰ ਸੰਗਤ ਵਾਂਗ ਲੰਗਰ, ਪਰਕਰਮਾ ਅਤੇ ਸਰਾਵਾਂ ਵਿਚ ਘੁੰਮਿਆ ਕਿ ਕਿਸੇ ਪਾਸਿਓਂ ਬਾਹਰ ਨਿਕਲਿਆ ਜਾਵੇ। ੪ ਤਰੀਕ ਨੂੰ ਜਦੋਂ ਸਵੇਰੇ ਗੋਲੀਬਾਰੀ ਸ਼ੁਰੂ ਹੋਈ ਤਾਂ ਇਹ ਇਕ ਥਾਂ ਉਤੇ ਹੀ ਘਿਰ ਗਿਆ। ਉਹਨੇ ਫੌਜ ਦੇ ਵਤੀਰੇ ਬਾਰੇ ਦੱਸਿਆ ਕਿ ਓਹਨਾਂ ਨੇ ਬੱਚੇ, ਔਰਤਾਂ ਅਤੇ ਬੰਦਿਆਂ ਵਿਚ ਕੋਈ ਫਰਕ ਨਹੀਂ ਕੀਤਾ ਅਤੇ ਸਾਰਿਆਂ ਉਤੇ ਗੋਲੀਬਾਰੀ ਕੀਤੀ। ਉਹ ਕਿਸੇ ਤਰ੍ਹਾਂ ਪਰਕਰਮਾ ਤੋਂ ਸਰਾਵਾਂ ਵੱਲ ਆ ਗਿਆ ਕਿਉਂਕਿ ਉਹਨੂੰ ਪਤਾ ਲੱਗ ਗਿਆ ਕਿ ਇਥੇ ਮੁਕਾਬਲਾ ਹੋ ਰਿਹਾ ਹੈ ਪਰ ਓਧਰ ਨਹੀਂ ਹੋ ਰਿਹਾ ਸੀ। ਉਹਨੇ ਵੇਖਿਆ ਕਿ ਜਿਥੇ ਮੁਕਾਬਲਾ ਨਹੀਂ ਹੋ ਰਿਹਾ ਸੀ ਉਥੇ ਜੁਲਮ ਵਧੇਰੇ ਹੋ ਰਿਹਾ ਸੀ। ਲੋਕ ਮਰਨ ਨਾਲੋਂ ਜਖਮੀ ਵਧੇਰੇ ਹੋਏ ਸਨ ਪਰ ਜਖਮੀਆਂ ਅਤੇ ਬਾਕੀਆਂ ਵਿਚ ਵੀ ਕੋਈ ਫਰਕ ਨਹੀਂ ਸੀ ਕੀਤਾ ਜਾ ਰਿਹਾ। ਓਹਨਾਂ ਨੇ ਸਾਰਿਆਂ ਨੂੰ ਠੇਡੇ ਬੱਟਾਂ ਮਾਰ ਕੇ ਗੱਡੀਆਂ ਵਿਚ ਤੁੰਨ ਕੇ ਕਿਸੇ ਪੁਰਾਣੀ ਜਿਹੀ ਸਰਕਾਰੀ ਇਮਾਰਤ ਵਿਚ ਬੰਦ ਕਰ ਦਿੱਤਾ। ਇਹ ਇਮਾਰਤ ਦੇ ਕਈ ਕਮਰੇ ਸਨ ਜੋ ੨੦੦ ਵਰਗ ਫੁੱਟ ਦੇ ਕਰੀਬ ਸਨ। ਏਹਨਾਂ ਵਿਚ ਇਕ ਹੀ ਦਰਵਾਜਾ ਸੀ ਅਤੇ ਕੋਈ ਰੌਸ਼ਨਦਾਨ ਜਾਂ ਖਿੜਕੀ ਵਗੈਰਾ ਵੀ ਨਹੀਂ ਸੀ। ਕੋਈ ਪੱਖਾ ਵੀ ਨਹੀਂ ਸੀ। ਸ਼ਾਇਦ ਇਹ ਕਿਸੇ ਮਾਲਖਾਨੇ ਦੇ ਕਮਰੇ ਸਨ। ਸੰਗਤ ਨੂੰ ਗੱਡੀਆਂ ਵਿਚ ਕੁੱਟਦਿਆਂ ਧੂੰਹਦਿਆਂ ਲਾਹ ਕੇ ਏਹਨਾਂ ਕਮਰਿਆਂ ਵਿਚ ਬੰਦ ਕਰ ਦਿੱਤਾ। ਜਿਸ ਕਮਰੇ ਵਿਚ ਇਹ ਸਿੰਘ ਬੰਦ ਸੀ ਉਹਦੇ ਦੱਸਣ ਮੁਤਾਬਿਕ ਉਸ ਕਮਰੇ ਵਿਚ ਐਨੇ ਬੰਦਿਆਂ ਨੂੰ ਬੰਦ ਕੀਤਾ ਕਿ ਖੜਣ ਜੋਗੀ ਥਾਂ ਹੀ ਮਸਾਂ ਸੀ। ਐਨੀ ਗਰਮੀ ਵਿਚ ਐਨੇ ਬੰਦਿਆਂ ਦੇ ਬੰਦ ਕਮਰੇ ਵਿਚ ਹੋਣ ਨਾਲ ਹੁੰਮਸ ਅਤੇ ਘੁਟਣ ਬਹੁਤ ਜਿਆਦਾ ਹੋ ਗਈ ਸੀ। ਜੇ ਕੋਈ ਬੈਠਦਾ ਤਾਂ ਉਹਨੇ ਦਮ ਘੁਟ ਕੇ ਹੀ ਮਰ ਜਾਣਾ ਸੀ।

ਇਹ ਬਹੁਤ ਜੋਖਮ ਅਤੇ ਸਹਿਮ ਭਰਿਆ ਸਮਾਂ ਸੀ। ਕਿਸੇ ਨੂੰ ਪਤਾ ਨਹੀਂ ਸੀ ਕਿ ਅੱਗੇ ਓਹਨਾਂ ਨਾਲ ਕੀ ਹੋਣ ਵਾਲਾ ਹੈ। ਫੌਜੀਆਂ ਦਾ ਵਤੀਰਾ ਬਹੁਤ ਮਾੜਾ ਸੀ। ਅਸਲ ਵਿਚ ਉਹ ਸਾਰਿਆਂ ਨੂੰ ਮਾਰਨਾ ਚਾਹੁੰਦੇ ਸਨ ਪਰ ਕਿਸੇ ਚੰਗੇ ਅਫਸਰ ਦੇ ਵਿਚ ਆਉਣ ਨਾਲ ਸਭ ਨੂੰ ਗ੍ਰਿਫਤਾਰ ਕਰਨਾ ਪੈ ਗਿਆ ਜੀਹਦੇ ਲਈ ਫੌਜ ਕੋਲ ਕੋਈ ਪ੍ਰਬੰਧ ਨਹੀਂ ਸੀ ਜਿਸ ਕਰਕੇ ਸਾਨੂੰ ਇਥੇ ਲਿਆ ਕੇ ਤੁੰਨ ਦਿੱਤਾ। ਫੌਜੀਆਂ ਵਿਚੋਂ

ਬਹੁਤਿਆਂ ਦੀ ਸ਼ਰਾਬ ਪੀਤੀ ਹੋਈ ਸੀ। ਓਹ ਹਰ ਗੱਲ 'ਤੇ ਗਾਲ੍ਹਾਂ ਕਢਦੇ ਸਨ। ਗਰਮੀ, ਘੁਟਣ ਅਤੇ ਤੇਹ ਕਰਕੇ ਲੋਕਾਂ ਵਿਚ ਹਾਹਾਕਾਰ ਮੱਚ ਗਈ। ਕਈ ਬੰਦੇ ਉਚੀ ਉਚੀ ਚੀਕਣ ਲੱਗ ਪਏ। ੨-੩ ਘੰਟਿਆਂ ਮਗਰੋਂ ਫੌਜੀਆਂ ਨੇ ਦਰਵਾਜਾ ਖੋਹਲਿਆ ਤਾਂ ਲੋਕਾਂ ਨੇ ਪਾਣੀ ਦੀ ਮੰਗ ਕੀਤੀ। ਅੱਗੋਂ ਫੌਜੀਆਂ ਨੇ ਗਾਲ੍ਹਾਂ ਕੱਢੀਆਂ ਅਤੇ ਕਿਹਾ ਕਿ ਜਿਹੜਾ ਬਾਹਰ ਆਊ ਉਹਨੂੰ ਗੋਲੀ ਵੱਜੂਗੀ। ਪਾਣੀ ਪਿਆਉਣ ਦੀ ਥਾਂ ਜਲੀਲ ਕਰਕੇ ਫੌਜੀਆਂ ਨੇ ਫੇਰ ਸਭ ਨੂੰ ਅੰਦਰ ਬੰਦ ਕਰ ਦਿੱਤਾ ਅਤੇ ਦਰਵਾਜਾ ਲਾ ਦਿੱਤਾ। ਇਸ ਨਾਲ ਜਿਆਦਾਤਰ ਲੋਕ ਘਬਰਾ ਗਏ ਜੋ ਪਹਿਲਾਂ ਹੀ ਹਾਲੋਂ ਬੇਹਾਲ ਸਨ। ਲੋਕ ਪਿੰਜਰੇ ਵਿਚ ਤੁੰਨੇ ਹੋਏ ਮੁਰਗਿਆਂ ਵਾਂਗ ਕਸਾਈ ਦੀ ਛੁਰੀ ਦੀ ਉਡੀਕ ਕਰ ਰਹੇ ਸਨ। ਕੁਝ ਚਿਰ ਵਿਚ ਲੋਕ ਨਿਢਾਲ ਹੋ ਕੇ ਇਕ ਦੂਜੇ ਦੇ ਆਸਰੇ ਨਾਲ ਖੜ੍ਹਣ ਲੱਗੇ

ਸਨ ਸਭ ਨੂੰ ਸਾਹ ਔਖਾ ਆ ਰਿਹਾ ਸੀ। ਹੌਲੀ ਹੌਲੀ ਬੰਦੇ ਥੱਲੇ ਡਿਗਣ ਲੱਗ ਪਏ। ਡਿਗਣ ਵਾਲਿਆਂ ਵਿਚੋਂ ਮੁੜ ਕੋਈ ਵੀ ਉਠਦਾ ਨਹੀਂ ਸੀ। ਜਿਆਦਾਤਰ ਲੋਕ ਤੇਹ ਅਤੇ ਘੁਟਣ ਨਾਲ ਤੜਕੇ ਤੱਕ ਬੇਹੋਸ਼ ਜਿਹੇ ਹੋ ਗਏ ਸਨ। ਕਈਆਂ ਦਾ ਮਲ ਮੂਤਰ ਵੀ ਉਥੇ ਹੀ ਨਿਕਲ ਗਿਆ ਸੀ।

ਉਹ ਸਿੰਘ ਨੇ ਦੱਸਿਆ ਕਿ ਉਸ ਕਮਰੇ ਵਿਚ ਇਕ ੫੦ ਕੁ ਸਾਲ ਦੀ ਬੀਬੀ ਸੀ। ਉਸ ਬੀਬੀ ਨੇ ਅਖੀਰ ਤੱਕ ਹੌਸਲਾ ਨਹੀਂ ਹਾਰਿਆ। ਉਹ ਸਾਰਿਆਂ ਨੂੰ ਹੌਸਲਾ ਦਿੰਦੀ ਰਹੀ ਅਤੇ ਸਮਝਾਉਂਦੀ ਰਹੀ ਕਿ ਇਹ ਸਾਡੀ ਪਰਖ ਦਾ ਸਮਾਂ ਹੈ। ਤੁਸੀਂ ਹੌਸਲਾ ਨਾ ਹਾਰੋ ਓਹਨਾਂ ਸਾਡੇ ਤਖਤ 'ਤੇ ਹਮਲਾ ਕੀਤਾ ਹੈ ਤਾਂ ਸਾਡੇ ਸਰੀਰਾਂ ਦੇ ਕੀ ਮਾਇਨੇ ਹਨ। ਕੁਝ ਸਮਝਾਉਣ ਮਗਰੋਂ ਉਹ ਫਿਰ ਸਤਿਨਾਮ ਦਾ ਜਾਪ ਕਰਨ ਲੱਗ ਜਾਂਦੀ ਜਾਂ ਚੌਪਈ ਸਾਹਿਬ ਦਾ ਪਾਠ ਕਰਨ ਲੱਗ ਜਾਂਦੀ। ਹੌਲੀ-ਹੌਲੀ ਉਹਦਾ ਸਭ ਉਤੇ ਅਸਰ ਹੋਣਾ ਸ਼ੁਰੂ ਹੋਇਆ। ਉਸ ਵੱਲ ਵੇਖ ਕੇ ਕੁਝ ਹੋਰ ਬੰਦਿਆਂ ਨੇ ਵੀ ਹੌਸਲਾ ਫੜਿਆ ਅਤੇ ਹਾਲਤ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਲੋਕ ਨਿਢਾਲ ਵੀ ਹੋ ਗਏ ਸਨ ਪਰ ਕੁਝ ਲੋਕ ਥੋਹੜੇ ਧੀਰਜ ਵਿਚ ਵੀ ਆ ਗਏ ਜਿਸ ਕਰਕੇ ਰੋਣਾ ਅਤੇ ਰੌਲਾ ਵੀ ਥੰਮ ਗਿਆ। ਕੁਝ ਹੋਰ ਲੋਕ ਵੀ ਪਾਠ ਕਰਨ ਲੱਗ ਪਏ ਪਰ ਬਹੁਤੇ ਲੋਕਾਂ ਦੀ ਮਾਨਸਿਕ ਹਾਲਤ ਜਿਆਦਾ ਖਰਾਬ ਹੋ ਗਈ ਸੀ ਉਹ ਬਹੁਤ ਡਰ-ਘਬਰਾ ਗਏ ਸਨ ਓਹਨਾਂ ਤੋਂ ਪਾਠ ਵੀ ਨਹੀਂ ਹੋ ਰਿਹਾ ਸੀ। ਅਗਲਾ ਸਾਰਾ ਦਿਨ ਅਤੇ ਰਾਤ ਕਮਰਾ ਇਸੇ ਤਰ੍ਹਾਂ ਹੀ ਬੰਦ ਰਿਹਾ। ਕਈ ਜੀਅ ਉਥੇ ਹੀ ਪੂਰੇ ਹੋ ਗਏ। ਜਿਹੜਾ ਪੂਰਾ ਹੋਣ ਲਗਦਾ ਉਹ ਬੇਹੋਸ਼ ਹੋ ਕੇ ਡਿਗਦਾ ਅਤੇ ਸਰਕ ਸਰਕ ਕੇ ਉਹਦੇ ਲਈ ਥਾਂ ਬਣ ਜਾਂਦੀ। ਬੰਦਿਆਂ ਦੇ ਡਿਗਣ ਨਾਲ ਖੜ੍ਹਣ ਦੀ ਥਾਂ ਹੋਰ ਘਟੀ ਜਾਂਦੀ ਸੀ। ਇਹ ਬੀਬੀ ਨੇ ਆਪਣਾ ਸਿਰੜ ਜਾਰੀ ਰੱਖਿਆ। ਉਹ ਕਿਸ ਮਿੱਟੀ ਦੀ ਬਣੀ ਸੀ ਕਿ ਉਹ ਪਾਠ ਕਰਨ ਤੋਂ ਬਿਨਾ ਹੌਸਲੇ ਵਾਲੀਆਂ ਗੱਲਾਂ ਵੀ ਕਰੀ ਗਈ। ਤੀਜੇ ਦਿਨ ਸਵੇਰੇ ਜਾ ਕੇ ਬਾਹਰੋਂ ਦਰਵਾਜਾ ਖੁੱਲਿਆ। ਕੋਈ ਨਵੀਂ ਫੌਜੀ ਟੁਕੜੀ ਦੀ ਵਾਰੀ ਆਈ ਸੀ ਜਿਸ ਨੇ ਸ਼ਰਾਬ ਨਹੀਂ ਪੀਤੀ ਹੋਈ ਸੀ। ਓਹਨਾਂ ਨੇ ਲੋਕਾਂ ਨੂੰ ਬਾਹਰ ਆਉਣ ਦਿੱਤਾ ਅਤੇ ਪਾਣੀ ਪਿਆਇਆ ਅਤੇ ਪੂਰੇ ਹੋ ਗਏ ਬੀਬੀਆਂ ਬੰਦਿਆਂ ਦੀਆਂ ਲਾਸ਼ਾਂ ਨੂੰ ਉਥੋਂ ਚੁੱਕਿਆ। ਮੁੜ ਕੇ ਬਾਕੀ ਜਿਉਂਦੇ ਬਚਿਆਂ ਨੂੰ ਫਿਰ ਉਸੇ ਕਮਰੇ ਵਿਚ ਬੰਦ ਕਰ ਦਿੱਤਾ ਗਿਆ। ਉਸ ਮਗਰੋਂ ਸਭ ਉਤੇ ਮੁਕਦਮੇ ਪਾ ਕੇ ਉਥੋਂ ਸਿੱਧੇ ਜੇਲ੍ਹ ਭੇਜ ਦਿੱਤਾ ਗਿਆ ਜਿਥੋਂ ਕਈ ਮਹੀਨਿਆਂ ਬਾਅਦ ਉਹ ਰਿਹਾਅ ਹੋ ਕੇ ਆਪਣੇ-ਆਪਣੇ ਘਰਾਂ ਨੂੰ ਗਏ।

ਉਹ ਸਿੰਘ ਨੇ ਇਹ ਗੱਲ ਦੋ ਤਿੰਨ ਵਾਰ ਸੁਣਾਈ ਸੀ ਪਰ ਹਰ ਵਾਰ ਓਹਨਾਂ ਦੋ ਰਾਤਾਂ ਦੀ ਗੱਲ ਕਰਦਿਆਂ ਡੂੰਘੀ ਉਦਾਸੀ ਵਿਚ ਚਲਾ ਜਾਂਦਾ ਸੀ ਅਤੇ ਉਹਦੇ ਅੱਥਰੂ ਵਹਿ ਤੁਰਦੇ ਸਨ ਪਰ ਹਰ ਵਾਰ ਉਸ ਬੀਬੀ ਦੀ ਗੱਲ ਕਰਕੇ ਉਹਨੂੰ ਸਕੂਨ ਮਹਿਸੂਸ

ਹੁੰਦਾ ਸੀ। ਉਹਦੇ ਦੱਸਣ ਮੁਤਾਬਿਕ ਜਿੰਨੇ ਲੋਕਾਂ ਨੂੰ ਉਹ ਕਮਰੇ ਵਿਚ ਬੰਦ ਕੀਤਾ ਗਿਆ ਸੀ ਓਹਨਾਂ ਵਿਚੋਂ ਅੱਧੇ ਕੁ ਜਿਉਂਦੇ ਬਚੇ ਸਨ। ਸ਼ਾਇਦ ਉਸ ਇਮਾਰਤ ਦੇ ਬਾਕੀ ਕਮਰਿਆਂ ਵਿਚ ਵੀ ਏਦਾਂ ਹੀ ਹੋਇਆ ਹੋਵੇ ਜਾਂ ਇਸ ਤੋਂ ਘੱਟ ਵੱਧ ਵੀ।

ਲ਼ਙ

# ਬਾਲਟੀ ਵਾਲਾ ਭੁਜੰਗੀ

ਇਕ ਸਿੰਘ, ਜੋ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਹੀ ਘਿਰ ਗਿਆ ਸੀ ਉਹਨੇ ਇਕ ਅੱਲੜ ਉਮਰ ਦੇ ਨੌਜਵਾਨ ਦੀ ਗੱਲ ਸੁਣਾਈ। ੫ ਜੂਨ ਨੂੰ ਜਦੋਂ ਗੋਲੀਬਾਰੀ ਚੱਲ ਰਹੀ ਸੀ ਤਾਂ ਪਰਕਰਮਾ ਵਿਚ ਬਣੇ ਕਮਰਿਆਂ ਵਿਚਲੀ ਸੰਗਤ ਦਾ ਤੇਹ ਨਾਲ ਬੁਰਾ ਹਾਲ ਸੀ ਤਾਂ ਇਹ ਨੌਜਵਾਨ ਨੇ ਬਾਲਟੀ ਨਾਲ ਸਰੋਵਰ ਵਿਚ ਪਾਣੀ ਭਰਨ ਦੀ ਹਿੰਮਤ ਕੀਤੀ। ਇਕ ਵਾਰ ਸਹੀ ਸਲਾਮਤ ਤਰੀਕੇ ਨਾਲ ਵਾਪਸ ਆ ਜਾਣ ਮਗਰੋਂ ਉਹਦੇ ਗੇੜੇ ਤੇਜ ਹੋ ਗਏ। ਉਹਨੇ ਨਿੱਕੀ ਜਿਹੀ ਬਾਲਟੀ ਨਾਲ ਕਈ ਗੇੜੇ ਲਾਏ ਅਤੇ ਕਿੰਨੇ ਹੀ ਲੋਕਾਂ ਦੀ ਤੇਹ ਬੁਝਾਈ। ਉਹ ਆਪਣੀ ਜਾਨ 'ਤੇ ਖੇਡ ਕੇ ਇਹ ਕੰਮ ਕਰ ਰਿਹਾ ਸੀ। ਖੌਰੇ ਫੌਜੀਆਂ ਨੂੰ ਪਤਾ ਲੱਗ ਗਿਆ ਸੀ ਜਾਂ ਅਚਾਨਕ ਹੀ ਉਹਦੇ ਇਕ ਬੁਛਾੜ ਵੱਜੀ ਅਤੇ ਉਹ ਸੇਵਾ ਦਾ ਪੁਤਲਾ ਸਰੋਵਰ ਵਿਚ ਹੀ ਡਿੱਗ ਪਿਆ।

ഌഌ

# ਕੌਲ ਪੁਗਾਉਣ ਵਾਲੇ

ਲੰਗਰ ਦੀ ਇਮਾਰਤ ਦੇ ਨੇੜੇ ਜਿਹੜੇ ਸਿੰਘਾਂ ਦਾ ਮੋਰਚਾ ਸੀ ਓਹਨਾਂ ਵਿਚੋਂ ਕੁਝ ਸਿੰਘ ਕਾਰ ਸੇਵਾ ਹਜ਼ੂਰ ਸਾਹਿਬ ਤੋਂ ਆਏ ਸਨ। ਏਹਨਾਂ ਸਿੰਘਾਂ ਦਾ ਸੰਤ ਜੀ ਨਾਲ ਕਰਾਰ ਹੋਇਆ ਸੀ ਕਿ ਉਹ ਜਰੂਰਤ ਦੇ ਵਕਤ ਆਉਣਗੇ। ਸਿਰਫ ਇਕ ਕਰਾਰ ਕਰਕੇ ਐਨ ਵਕਤ ਉਤੇ ਉਹ ਸੰਤ ਜੀ ਨਾਲ ਆਣ ਖਲੋਤੇ। ਓਹਨਾਂ ਤੋਂ ਹਥਿਆਰ ਲਏ ਅਤੇ ਮੋਰਚੇ ਸੰਭਾਲ ਲਏ। ਏਹਨਾਂ ਨੇ ਖੂਬ ਜੰਗ ਲੜਿਆ ਅਤੇ ਬਹੁਤੇ ਉਥੇ ਹੀ ਸ਼ਹੀਦ ਹੋ ਗਏ। ਏਹਨਾਂ ਸਿੰਘਾਂ ਦਾ ਕੌਲ ਪੁਗਾਉਣ ਤੇ ਸ਼ਹਾਦਤ ਦਾ ਸਫਰ ਲਾਸਾਨੀ ਮਿਸਾਲ ਹੈ। ਰਹਿੰਦੀ ਦੁਨੀਆ ਤੱਕ ਏਹਨਾਂ ਨੂੰ ਯਾਦ ਕੀਤਾ ਜਾਏਗਾ।

ੴ

# ਸਰਕਾਰੀ ਡਾਕਟਰ

ਸਾਡੇ ਨਾਲ ਮਿਲਾਪ ਹੋਣ ਮਗਰੋਂ ਸਾਡੀ ਠਾਹਰ ਬਣੇ ਇਕ ਪਰਿਵਾਰ ਨੇ ਵੀ ਕੁਝ ਇਸ ਤਰ੍ਹਾਂ ਦਾ ਹਾਲ ਸੁਣਾਇਆ ਸੀ। ਇਹ ਬੰਦਾ ਜੂਨ ੧੯੮੪ ਵਿਚ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਸਰਕਾਰੀ ਡਾਕਟਰ ਸੀ। ਜੂਨ ੮੪ ਤੋਂ ਪਹਿਲਾਂ ਉਹ ਸੰਤਾਂ ਦੇ ਖਿਲਾਫ ਸੀ ਪਰ ਉਹਨੇ ਜਦੋਂ ਹਕੂਮਤ ਦਾ ਕਰੂਪ ਚਿਹਰਾ ਵੇਖਿਆ ਤਾਂ ਉਹਨੂੰ ਸੰਤਾਂ ਦੀਆਂ ਸਭ ਗੱਲਾਂ ਸੱਚ ਲੱਗਣ ਲੱਗੀਆਂ ਜੋ ਪਹਿਲਾਂ ਭੜਕਾਊ ਭਾਸ਼ਣ ਲੱਗਦੀਆਂ ਸਨ। ਉਹਨੇ ਬਹੁਤ ਕੁਝ ਵੇਖਿਆ ਅਤੇ ਸੁਣਿਆ ਸੀ। ਕਾਫੀ ਲਾਸ਼ਾਂ ਜੋ ਪੋਸਟ ਮਾਰਟਮ ਲਈ ਆਈਆਂ ਸਨ ਓਹਨਾਂ ਦੇ ਹੱਥ ਪਿੱਛੇ ਬੰਨ੍ਹੇ ਹੋਏ ਸਨ ਅਤੇ ਬਹੁਤਿਆਂ ਨੂੰ ਬਿਲਕੁਲ ਨੇੜਿਓਂ ਗੋਲੀ ਮਾਰੀ ਗਈ ਸੀ। ਫੌਜ ਦਾ ਰਵਈਆ ਜਲਾਲਤ ਭਰਿਆ ਸੀ ਅਤੇ ਸ਼ਹਿਰ ਦੇ ਹਿੰਦੂਤਵੀ ਫੌਜ ਨਾਲ ਰਲ ਕੇ ਖੁਸ਼ੀ ਮਨਾ ਰਹੇ ਸਨ।

ਦਰਬਾਰ ਸਾਹਿਬ ਵਿਚੋਂ ਲਾਸ਼ਾਂ ਚੁੱਕਣ ਲਈ ਅਤੇ ਸਫਾਈ ਕਰਨ ਲਈ ਸਫਾਈ ਕਰਮਚਾਰੀਆਂ ਨਾਲ ਵੀ ਧੱਕਾ ਕੀਤਾ ਗਿਆ ਕਿਉਂਕਿ ਇਕ ਵਾਰ ਓਹਨਾਂ ਨੇ ਲਾਸ਼ਾਂ ਚੁੱਕਣ ਤੋਂ ਇਨਕਾਰ ਕਰ ਦਿੱਤਾ ਸੀ। ਫਿਰ ਓਹਨਾਂ ਨੂੰ ਖੁੱਲੀ ਸ਼ਰਾਬ ਪਿਆਈ ਗਈ ਅਤੇ ਲਾਸ਼ਾਂ ਤੋਂ ਮਿਲਿਆ ਸਮਾਨ ਰੱਖਣ ਦੀ ਇਜਾਜਤ ਦਿੱਤੀ ਗਈ। ਹਸਪਤਾਲ ਵਿਚ ਵੀ ਜਖਮੀਆਂ ਨਾਲ ਫੌਜੀਆਂ ਦਾ ਵਤੀਰਾ ਬਹੁਤ ਭੈੜਾ ਸੀ। ਉਹ ਜਖਮੀਆਂ ਨੂੰ ਹਸਪਤਾਲ ਵਿਚ ਹੀ ਕੁੱਟ ਦਿੰਦੇ ਸਨ ਅਤੇ ਭੈੜੀ ਸ਼ਬਦਾਵਲੀ ਵਰਤਦੇ ਸਨ। ਇਸ ਵਰਤਾਰੇ ਨੇ ਉਹ ਬੰਦੇ ਦਾ ਜੀਵਨ ਬਦਲ ਦਿੱਤਾ। ਉਹਨੇ ਆਪਣੇ ਤਰੀਕੇ ਨਾਲ ਸੰਘਰਸ਼ ਦੀ ਸੇਵਾ ਕੀਤੀ।

ꕥ

# ਪਾਠ ਦੂਜਾ

# ਅਣਗੌਲੇ ਸਿਦਕੀ ਅਤੇ ਯੋਧੇ

ਮੈਂ ਕੁਝ ਚੋਣਵੇਂ ਸਿੰਘਾਂ ਦਾ ਜਿਕਰ ਕਰਨਾ ਚਾਹੁੰਦਾ ਹਾਂ ਜਿਹਨਾਂ ਦੇ ਨਾਂ ਕੁਝ ਲੋਕਾਂ ਨੂੰ ਪਤਾ ਹਨ ਪਰ ਓਹਨਾਂ ਦੇ ਕੰਮਾਂ ਅਤੇ ਰੂਹਾਂ ਦਾ ਬਹੁਤਾ ਪਤਾ ਨਹੀਂ ਹੈ।

# ਦਿੱਲੀ ਵਾਲਾ ਰਵੀ

ਚਰਨਜੀਤ ਸਿੰਘ ਤਲਵੰਡੀ ਦੀ ਰਿਸ਼ਤੇਦਾਰੀ ਵਿਚੋਂ ਇਕ ਪਰਿਵਾਰ ਦਿੱਲੀ ਵਿੱਚ ਰਹਿੰਦਾ ਸੀ। ਸੰਨ ੧੯੮੪ ਤੋਂ ਬਾਅਦ ਫੈਡਰੇਸ਼ਨ, ਟਕਸਾਲ ਤੇ ਖਾੜਕੂ ਜਥੇਬੰਦੀਆਂ ਨਾਲ ਸਬੰਧਤ ਬਹੁਤ ਸਾਰੇ ਸਿੰਘ ਏਹਨਾਂ ਦੇ ਘਰ ਆਉਂਦੇ ਰਹੇ। ਫਿਰ ਏਹਨਾਂ ਬਾਰੇ ਪੁਲਿਸ ਨੂੰ ਪਤਾ ਲੱਗ ਗਿਆ ਅਤੇ ਇਹ ਪਰਿਵਾਰ ਨੂੰ ਦਿੱਲੀ ਤੋਂ ਸਭ ਕੁਝ ਛੱਡ ਕੇ ਪੰਜਾਬ ਆਉਣਾ ਪਿਆ। ਏਹਨਾਂ ਦੇ ਬਜੁਰਗ ਜੋ ਸਰਕਾਰੀ ਮੁਲਾਜਮ ਵਜੋਂ ਸੇਵਾਮੁਕਤ ਸਨ ਓਹ ਪੁਲਿਸ ਦੇ ਤਸ਼ੱਦਦ ਕਾਰਨ ਅਤੇ ਘਰੋਂ ਬੇਘਰ ਹੋਣ ਕਰਕੇ ਦਿਮਾਗੀ ਤੌਰ ਉਤੇ ਪ੍ਰੇਸ਼ਾਨ ਹੋ ਗਏ। ਇਸ ਤਰ੍ਹਾਂ ਹੀ ਉਹ ਕਿਤੇ ਚਲੇ ਗਏ ਅਤੇ ਫੇਰ ਮੁੜ ਕੇ ਨਾ ਆਏ। ਇਹ ਸਮੇਂ ਦੌਰਾਨ ਮਾਤਾ ਜੀ ਵੀ ਦੁੱਖ ਤੇ ਬਿਮਾਰੀ ਦੀ ਹਾਲਤ ਵਿੱਚ ਚੱਲ ਵਸੇ। ਏਹਨਾਂ ਦੇ ਵੱਡੇ ਬੇਟੇ ਦਾ ਵੀ ਕੁਝ ਪਤਾ ਨਾ ਲੱਗਾ ਕਿ ਉਹਦੇ ਨਾਲ ਕੀ ਵਾਪਰਿਆ। ਰਵੀ ਉਸ ਤੋਂ ਛੋਟਾ ਸੀ ਜੋ ਦਿੱਲੀ ਦੇ ਵਾਤਾਵਰਨ ਦੀ ਤਰਾਂ ਸਫਾਚੱਟ ਸੀ ਅਤੇ ਨਸ਼ਾ ਪੱਤਾ ਵੀ ਕਰ ਲੈਂਦਾ ਸੀ। ਉਸ ਦਾ ਇੱਕ ਹਿੰਦੂ ਕੁੜੀ ਨਾਲ ਪ੍ਰੇਮ ਸੀ ਅਤੇ ਉਹ ਆਪਸ ਵਿਚ ਵਿਆਹ ਕਰਨਾ ਚਾਹੁੰਦੇ ਸੀ।

ਲੁਧਿਆਣਾ ਬੈਂਕ ਡਾਕੇ ਦੀ ਤਫਤੀਸ਼ ਦੌਰਾਨ ਸੀ.ਬੀ.ਆਈ. ਨੇ ਰਵੀ ਨੂੰ ਲੁਧਿਆਣੇ ਦੀ ਇਕ ਠਾਹਰ ਤੋਂ ਫੜ ਲਿਆ ਅਤੇ ਫਿਰ ਉਸ ਦੇ ਦੁੱਖਾਂ ਦੀ ਦਾਸਤਾਨ ਸ਼ੁਰੂ ਹੋਈ। ਏਜੰਸੀਆਂ ਨੂੰ ਇਹ ਪਤਾ ਸੀ ਕਿ ਉਹ ਬਹੁਤ ਸਾਰੇ ਸਿੰਘਾਂ ਨੂੰ ਪਛਾਣਦਾ ਹੈ ਇਸ ਕਰਕੇ ਆਈ.ਬੀ. ਤੇ ਸੀ.ਬੀ.ਆਈ. ਨੇ ਇਹਨੂੰ ਲੰਮਾ ਸਮਾਂ ਕੈਦ ਵਿੱਚ ਰੱਖਿਆ ਅਤੇ ਦੇਸ਼ ਦੇ ਹਰ ਕੋਨੇ ਵਿੱਚ ਘੁਮਾਇਆ ਪਰ ਉਹਨੇ ਸਿੰਘਾਂ ਦਾ ਕੋਈ ਨੁਕਸਾਨ ਨਹੀਂ ਕਰਾਇਆ। ਮੈਨੂੰ ਤਫਤੀਸ਼ ਦੌਰਾਨ ਆਈ.ਬੀ. ਦੇ ਇੱਕ ਵੱਡੇ ਅਫਸਰ ਨੇ ਪੁੱਛਿਆ ਕਿ ਤੂੰ ਦਿੱਲੀ ਵਾਲੇ ਰਵੀ ਬਾਰੇ ਜਾਣਦਾ ਹੈ? ਜਦੋਂ ਮੈਂ ਹਾਂ ਕਿਹਾ ਤਾਂ ਫਿਰ ਉਸ ਨੇ ਦੱਸਿਆ ਕਿ ਉਹ ਬੰਦੇ ਨੇ ਸਾਨੂੰ ਬਹੁਤ ਲੰਮੇ ਸਮੇਂ ਤੱਕ ਬੇਵਕੂਫ ਬਣਾਇਆ ਸੀ। ਅਸਲ ਹੈਰਾਨੀ ਇਸ ਗੱਲ ਦੀ ਹੈ ਕਿ ਉਹ ਕੋਈ ਖਾੜਕੂ ਵੀ ਨਹੀਂ ਸੀ। ਉਹਨੇ ਕੋਈ ਹਥਿਆਰਬੰਦ ਕਾਰਵਾਈ ਵੀ ਨਹੀਂ ਸੀ ਕੀਤੀ। ਸ਼ਰਾਬ ਵੀ ਪੀਂਦਾ ਸੀ ਅਤੇ ਸਿਗਰਟ

ਵੀ ਪੀ ਲੈਂਦਾ ਸੀ ਪਰ ਉਹ ਸਾਡੇ ਬਾਰੇ ਕੋਈ ਬੁਰੀ ਗੱਲ ਨਹੀਂ ਸੁਣ ਸਕਦਾ ਸੀ, ਉਦੋਂ ਹੀ ਲੜ ਪੈਂਦਾ ਸੀ ਅਤੇ ਕੁੱਟ ਖਾ ਲੈਂਦਾ ਸੀ। ਮੈਨੂੰ ਬੜਾ ਅਚੰਭਾ ਲੱਗਿਆ ਕਿ ਜਿਸ ਬੰਦੇ ਤੇ ਅਸੀਂ ਵਿਸ਼ਵਾਸ ਨਹੀਂ ਸੀ ਕਰਦੇ ਅਤੇ ਉਸ ਤੋਂ ਦੂਰ ਰਹਿੰਦੇ ਸੀ ਉਹ ਬੰਦਾ ਕਿਸ ਤਰ੍ਹਾਂ ਸਾਡੇ ਲਈ ਲੜਦਾ ਮਰਦਾ ਰਿਹਾ।

ਉਹ ਕਿਸੇ ਵੀ ਇਨਾਮੀ ਸਿੰਘ ਨੂੰ ਫੜਵਾ ਕੇ ਇਹਨਾਂ ਤੋਂ ਪੈਸੇ ਲੈ ਸਕਦਾ ਸੀ ਅਤੇ ਆਪਣੀ ਦੋਸਤ ਕੁੜੀ ਨਾਲ ਵਿਆਹ ਕਰਵਾ ਕੇ ਜਿਸ ਤਰ੍ਹਾਂ ਮਰਜ਼ੀ ਰਹਿ ਸਕਦਾ ਸੀ ਪਰ ਉਸ ਨੇ ਐਸੀ ਅਣਖ ਤੇ ਗੈਰਤ ਕਿੱਥੋਂ ਲਈ? ਸੰਘਰਸ਼ ਦੌਰਾਨ ਮੈਂ ਦੇਖਿਆ ਕਿ ਜੇਕਰ ਅਕਾਲ ਪੁਰਖ ਦੀ ਬਖ਼ਸ਼ਿਸ਼ ਨਾ ਹੋਵੇ ਤਾਂ ਵੱਡੇ ਵੱਡੇ ਨਾਂ ਵੀ ਤਸ਼ੱਦਦ ਅੱਗੇ ਡੋਲ ਗਏ ਅਤੇ ਇਹਨਾ ਨੇ ਸੰਘਰਸ਼ ਦੇ ਰਾਜ ਦੱਸ ਦਿੱਤੇ। ਇਥੇ ਇਹ ਨੌਜਵਾਨ ਰਹਿਤ ਤੋਂ ਵੀ ਬਹੁਤ ਦੂਰ ਸੀ ਤੇ ਹੋਰ ਵੀ ਬਹੁਤ ਐਬ ਸਨ ਪਰ ਉਹਨੇ ਦੋ ਖੁਫੀਆ ਮਹਿਕਮਿਆਂ ਦੀ ਮਹੀਨਿਆਂ-ਬੱਧੀ ਕੈਦ ਪਿੱਛੋਂ ਵੀ ਉਨ੍ਹਾਂ ਨੂੰ ਕੁਝ ਨਹੀਂ ਦਿੱਤਾ। ਐਨਾ ਚਿਰ ਇਹਨਾਂ ਨੂੰ ਭੰਬਲਭੂਸੇ ਵਿੱਚ ਪਾਈ ਰੱਖਿਆ।

ਫੇਰ ਮੈਨੂੰ ਇਕ ਹੋਰ ਸਿੰਘ ਨੇ ਵੀ ਦੱਸਿਆ ਕਿ ਕਿਸ ਤਰ੍ਹਾਂ ਰਵੀ ਹਵਾਲਾਤ ਵਿਚ ਹੀ ਇਕ ਹੋਰ ਕੈਦੀ ਸਿੰਘ ਨਾਲ ਲੜਿਆ। ਪੁਲਿਸ ਵਾਲਿਆਂ ਦੇ ਸਾਹਮਣੇ ਹੀ ਉਹਦੇ ਥੱਪੜ ਮਾਰ ਦਿੱਤਾ। ਗੱਲ ਇਸ ਤਰ੍ਹਾਂ ਹੋਈ ਕਿ ਉਹ ਬੰਦੇ ਤੋਂ ਸੀ.ਬੀ.ਆਈ. ਪੁੱਛਗਿੱਛ ਕਰ ਰਹੀ ਸੀ ਤਾਂ ਉਸ ਨੇ ਦੱਸਿਆ ਸੀ ਕਿ ਜਦੋਂ ਉਹ ਜਿੰਦੇ ਨੂੰ ਮਿਲਿਆ ਤਾਂ ਰਵੀ ਉਹਦੇ ਨਾਲ ਸੀ। ਸੀ.ਬੀ.ਆਈ. ਵਾਲਿਆਂ ਨੂੰ ਪਹਿਲਾਂ ਇਹ ਗੱਲ ਨਹੀਂ ਸੀ ਪਤਾ। ਰਵੀ ਨੇ ਉਸੇ ਵਕਤ ਉਠ ਕੇ ਉਹ ਬੰਦੇ ਦੇ ਥੱਪੜ ਮਾਰਿਆ ਤੇ ਕਿਹਾ ਕਿ ਤੂੰ ਆਪਣੀ ਗੱਲ ਦੱਸ। ਤੂੰ ਮੇਰੇ ਬਾਰੇ ਕੀ ਦੱਸ ਰਿਹਾ ਏਂ, ਮੇਰੇ ਬਾਰੇ ਮੈਨੂੰ ਪਤਾ ਨਾ ਕਿ ਤੈਨੂੰ।

ਪਿੱਛੇ ਜਿਹੇ ਮੈਨੂੰ ਲੁਧਿਆਣੇ ਕਚਹਿਰੀਆਂ ਵਿਚ ਉਸ ਵੇਲੇ ਦਾ ਬਦਨਾਮ ਪੁਲਿਸੀਆ ਮਿਲ ਗਿਆ ਜੋ ਉਦੋਂ ਲੁਧਿਆਣੇ ਐਸ.ਪੀ. ਲੱਗਾ ਹੋਇਆ ਸੀ। ਉਹਦੇ ਉਤੇ ਝੂਠੇ ਮੁਕਾਬਲਿਆਂ ਦੇ ਮੁਕਦਮੇ ਚਲ ਰਹੇ ਸਨ। ਹੁਣ ਉਹ ਪਹਿਲਾਂ ਵਾਂਗ ਨਹੀਂ ਸੋਚਦਾ ਸੀ। ਉਸ ਨੇ ਵੀ ਰਵੀ ਬਾਰੇ ਪਹਿਲੀਆਂ ਗੱਲਾਂ ਦੀ ਪੁਸ਼ਟੀ ਕੀਤੀ। ਰਵੀ ਇਕ ਸਾਲ ਤੋਂ ਵੀ ਵੱਧ ਸਮਾਂ ਆਈ.ਬੀ. ਦੀ ਕੈਦ ਵਿਚ ਰਿਹਾ। ਉਹਨੇ ਕੁਝ ਵੀ ਠੋਸ ਦਿੱਤਾ ਜਾਂ ਦੱਸਿਆ ਨਹੀਂ ਬਲਕਿ ਮਹਿਕਮੇ ਨੂੰ ਆਸ ਬੰਨ੍ਹਾਈ ਰੱਖੀ। ਇਹਨਾਂ ਨੂੰ ਸਾਰੇ ਦੇਸ਼ ਦੇ ਕਈ ਸੂਬਿਆਂ ਵਿਚ ਘੁਮਾਈ ਫਿਰਦਾ ਰਿਹਾ।

ਛਾਜੇ ਵਾਲੇ ਮੁਕਦਮੇ ਵਿਚ ਸੀ.ਬੀ.ਆਈ. ਕੋਲ ਰਹੇ ਇਕ ਹੋਰ ਸਿੰਘ ਨੇ ਵੀ ਦੱਸਿਆ ਕਿ ਮਹਿਕਮੇ ਵਾਲੇ ਸੋਚਦੇ ਸਨ ਕਿ ਰਵੀ ਇਹਨਾਂ ਦੀ ਮਦਦ ਕਰ ਰਿਹਾ ਹੈ ਜਿਸ ਕਰਕੇ ਉਹਨੂੰ ਵਧੀਆ ਸ਼ਰਾਬ, ਸਿਗਰਟਾਂ ਅਤੇ ਖਾਣ ਪੀਣ ਨੂੰ ਦਿੰਦੇ ਸਨ। ਉਹਨੂੰ ਖੁਸ਼ ਰਖਣ ਦੀ ਕੋਸ਼ਿਸ਼ ਕਰਦੇ ਸਨ ਤਾਂ ਕਿ ਕੁਝ ਦੱਸ ਦੇਵੇ। ਉਹ ਓਦੋਂ ਹੈਰਾਨ ਹੋ

ਗਏ ਜਦੋਂ ਇਕ ਡੀ.ਐਸ.ਪੀ. ਨੇ ਜਿੰਦੇ ਦੇ ਕਿਰਦਾਰ ਬਾਰੇ ਕੁਝ ਬੁਰਾ ਕਿਹਾ ਤਾਂ ਰਵੀ ਉਹਦੇ ਨਾਲ ਲੜ ਪਿਆ ਅਤੇ ਉਹਨੂੰ ਬੁਰਾ ਭਲਾ ਕਿਹਾ। ਇਸ ਗੱਲ ਬਦਲੇ ਰਵੀ ਨੂੰ ਬਹੁਤ ਕੁੱਟ ਪਈ। ਡੇਢ ਸਾਲ ਦੇ ਸਮੇਂ ਦੌਰਾਨ ਅਜਿਹਾ ਉਸ ਨਾਲ ਕਈ ਵਾਰ ਵਾਪਰਿਆ ਜਦੋਂ ਉਹ ਨਸ਼ੇ ਦਾ ਆਦੀ ਅਤੇ ਕੈਦੀ ਹੋਣ ਦੇ ਬਾਵਜੂਦ ਵੀ ਓਹਨਾ ਨਾਲ ਲੜਿਆ ਅਤੇ ਕੁਟ ਖਾਧੀ ਪਰ ਝੁਕਿਆ ਨਹੀਂ। ਉਹ ਸੰਘਰਸ਼ ਦੇ ਅੰਦਰਲੀ ਕਤਾਰ ਦੇ ਬੰਦਿਆਂ ਨੂੰ ਵੀ ਜਾਣਦਾ ਸੀ ਅਤੇ ਕਈ ਠਾਹਰਾਂ ਦਾ ਵੀ ਪਤਾ ਸੀ।

ਨਸ਼ਾ ਉਹਦੀ ਕਮਜੋਰੀ ਸੀ ਜਿਸ ਕਰਕੇ ਉਹ ਆਈ.ਬੀ. ਵਾਲਿਆਂ ਦੀ ਗੱਲ ਮੰਨ ਗਿਆ ਕਿ ਤੂੰ ਸਾਨੂੰ ਬੰਦੇ ਫੜਾ ਦੇਹ ਅਸੀਂ ਤੇਰੀ ਸਾਭ ਸੰਭਾਲ ਕਰਾਂਗੇ। ਉਹ ਆਪਣੀ ਸਾਂਭ ਸੰਭਾਲ ਤਾਂ ਕਰਵਾਉਂਦਾ ਰਿਹਾ ਪਰ ਓਹਨਾ ਪੱਲੇ ਕੁਝ ਨਹੀਂ ਪਾਇਆ। ਸਭ ਘਾਟਾਂ ਅਤੇ ਬੁਰੇ ਹਾਲਾਤ ਦੇ ਬਾਵਜੂਦ ਉਹਨੇ ਪੰਥ ਅਤੇ ਸੰਘਰਸ਼ ਬਾਰੇ ਨਾ ਕੁਝ ਗਲਤ ਕਿਹਾ ਅਤੇ ਨਾ ਹੀ ਸੁਣਿਆ ਸੀ। ਪਰਮਾਤਮਾ ਨੇ ਉਹਨੂੰ ਕਿੱਡਾ ਸਿਦਕ ਬਖਸ਼ਿਆ ਸੀ ਕਿ ਲਾਲ ਕਿਲ੍ਹੇ ਦੀ ਨਰਕੀ ਜੇਲ੍ਹ ਵਿਚ ਵੀ ਉਹਨੇ ਆਪਣਾ ਈਮਾਨ ਬਚਾਅ ਕੇ ਰੱਖਿਆ। ਉਹ ਚੰਗੀ ਤਰ੍ਹਾਂ ਪਾਠ ਕਰਨਾ ਵੀ ਨਹੀਂ ਜਾਣਦਾ ਸੀ ਪਰ ਉਹਦੇ ਸਿਦਕ ਦੀ ਗਵਾਹੀ ਹਕੂਮਤ ਦੇ ਕਈ ਕਰਿੰਦਿਆਂ ਨੇ ਵੀ ਭਰੀ ਹੈ। ਜਿਸ ਬੰਦੇ ਦੀ ਦੁਨੀਆ ਸਾਡੇ ਕਰਕੇ ਬਰਬਾਦ ਹੋਈ। ਪਰਿਵਾਰ ਦੇ ਕਈ ਜੀਅ ਵੀ ਮਾਰੇ ਗਏ। ਉਸਨੂੰ ਸਾਡੇ ਵਲੋਂ ਵੀ ਕੋਈ ਮਦਦ ਨਹੀਂ ਸੀ ਉਹ ਇਕੱਲਿਆਂ ਹੀ ਹਕੂਮਤ ਦੇ ਕਹਿੰਦੇ ਕਹਾਉਂਦੇ ਮਹਿਕਮੇ ਦੀ ਕੈਦ ਵਿਚ ਰਹਿ ਕੇ ਓਹਨਾਂ ਸਾਹਮਣੇ ਈਮਾਨ ਉਤੇ ਖੜ੍ਹਾ ਰਿਹਾ। ਉਹ ਕਿਸ ਤਰ੍ਹਾਂ ਪੰਥ ਖਾਤਰ ਅਤੇ ਸਾਡੇ ਖਾਤਰ ਆਪਣੀ ਅਣਖ ਪੁਗਾ ਗਿਆ।

ਮੈਨੂੰ ਇਹ ਸਭ ਜਾਣ ਕੇ ਆਪਣੇ ਉਤੇ ਸ਼ਰਮਿੰਦਗੀ ਮਹਿਸੂਸ ਹੋਈ ਕਿ ਓਦੋਂ ਅਸੀਂ ਉਹਦੇ 'ਤੇ ਵਿਸ਼ਵਾਸ਼ ਨਹੀਂ ਸੀ ਕਰਦੇ। ਇਹੋ ਜਿਹੇ ਸਿੰਘ ਸਦਾ ਹੀ ਸਾਡੀ ਅਰਦਾਸ ਵਿੱਚ ਸ਼ਾਮਲ ਹੁੰਦੇ ਹਨ ਕਿ ਗੁਰੂ ਸਾਹਿਬ ਏਹਨਾਂ ਨੂੰ ਆਪਣੇ ਚਰਨਾਂ ਵਿਚ ਰੱਖ। ਆਖਰਕਾਰ ਆਈ.ਬੀ. ਨੂੰ ਲੱਗਿਆ ਹੋਵੇਗਾ ਕਿ ਇਹ ਸਾਨੂੰ ਚਾਰੀ ਜਾ ਰਿਹਾ ਹੈ ਤੇ ਓਹਨਾਂ ਨੇ ਉਹਨੂੰ ਖਤਮ ਕਰ ਦਿੱਤਾ ਹੋਊ ਜਾਂ ਫਿਰ ਉਹ ਆਈ.ਬੀ. ਦੇ ਕੈਦ ਖਾਨੇ ਵਿੱਚ ਬਿਮਾਰ ਹੋ ਕੇ ਹੋਰਨਾਂ ਜੁਝਾਰੂ ਕੈਦੀਆਂ ਵਾਂਗ ਪੂਰਾ ਹੋ ਗਿਆ ਹੋਵੇਗਾ। ਉਹਦੀ ਮੌਤ ਦਾ ਰੂਪ ਕੋਈ ਵੀ ਹੋਵੇ ਪਰ ਉਹ ਸੂਰਮਿਆਂ ਵਾਲੀ ਮੌਤ ਮਰਿਆ।

# ਦਲਜੀਤ ਸਿੰਘ ਬੱਬੂ

ਜਦੋਂ ਨਵੰਬਰ ਚੁਰਾਸੀ ਕਤਲੇਆਮ ਤੋਂ ਬਾਅਦ ਹਰਜਿੰਦਰ ਸਿੰਘ ਜਿੰਦਾ ਅਤੇ ਮਥਰਾ ਸਿੰਘ ਹੋਰੀਂ ਦਿੱਲੀ ਗਏ ਤਾਂ ਸਭ ਤੋਂ ਪਹਿਲਾਂ ਓਹਨਾਂ ਨੇ ਉੱਥੇ ਆਪਣੇ ਰਹਿਣ ਦੇ ਪ੍ਰਬੰਧ ਕੀਤੇ। ਜਿੰਦੇ ਦੀ ਰਿਸ਼ਤੇਦਾਰੀ ਵਿੱਚੋਂ ਇਹ ਪਰਿਵਾਰ ਸੀ ਅਤੇ ਇਸ ਨੌਜਵਾਨ ਰਾਹੀਂ ਓਹਨਾਂ ਨੇ ਦਿੱਲੀ ਵਿੱਚ ਕਈ ਠਾਹਰਾਂ ਬਣਾਈਆਂ। ਦਿੱਲੀ ਬਾਰੇ ਜਾਣਕਾਰੀ ਲਈ ਉਥੇ ਕਿਰਾਏ ਦਾ ਮਕਾਨ ਲੈ ਕੇ ਠਾਹਰ ਬਣਾਈ, ਜਿੱਥੇ ਅਸੀਂ ਸਾਰੇ ਜਣੇ ਕਾਫੀ ਚਿਰ ਰਹੇ। ਸਾਡਾ ਦਿੱਲੀ ਦਾ ਇਹ ਮੁੱਖ ਟਿਕਾਣਾ ਹੀ ਬਣ ਗਿਆ ਸੀ। ਉਸ ਵਕਤ ਸਭ ਸਿੱਖਾਂ ਵਿੱਚ ਜੂਨ ੮੪ ਤੇ ਨਵੰਬਰ ੮੪ ਦੇ ਜਖਮ ਹਾਲੇ ਅੱਲ੍ਹੇ ਸਨ ਅਤੇ ਆਮ ਸਿੱਖਾਂ ਵਿੱਚ ਵੀ ਖਾੜਕੂਆਂ ਪ੍ਰਤੀ ਹਮਦਰਦੀ ਸੀ। ਜਿਹੜੇ ਬੰਦਿਆਂ ਬਾਰੇ ਤੁਸੀਂ ਇਹ ਸੋਚੋਗੇ ਕਿ ਇਹ ਤਾਂ ਕਦੀ ਵੀ ਆਪਣੇ ਫਾਇਦੇ ਤੋਂ ਬਿਨਾਂ ਕੋਈ ਕੰਮ ਨਹੀਂ ਕਰੇਗਾ ਜਾਂ ਇਹਨੇ ਕਦੀ ਵੀ ਕੋਈ ਖਤਰਾ ਮੁੱਲ ਨਹੀਂ ਲੈਣਾ ਉਸ ਵੇਲੇ ਓਹੋ ਜਿਹੇ ਲੋਕ ਵੀ ਸਾਡੀ ਮਦਦ ਕਰਨ ਨੂੰ ਤਿਆਰ ਸਨ। ਬੱਬੂ ਨੇ ਸਾਨੂੰ ਬਹੁਤ ਇਹੋ ਜਿਹੇ ਬੰਦੇ ਮਿਲਵਾਏ ਜਿਹੜਿਆਂ ਬਾਰੇ ਆਮ ਹਾਲਤਾਂ ਵਿਚ ਸੋਚਿਆ ਵੀ ਨਹੀਂ ਜਾ ਸਕਦਾ ਸੀ।

ਇਹ ੨੨-੨੩ ਸਾਲ ਦਾ ਗੱਠੇ ਹੋਏ ਸਰੀਰ ਦਾ ਨੌਜਵਾਨ ਸੀ ਅਤੇ ਦਾੜਾ ਖੁੱਲ੍ਹਾ ਛੱਡਦਾ ਸੀ। ਜਿਆਦਾਤਰ ਕੇਸਰੀ ਦਸਤਾਰ ਸਜਾ ਕੇ ਰੱਖਦਾ ਸੀ। ਇਹ ਬੜਾ ਖੁਸ਼ ਮਿਜਾਜ ਅਤੇ ਉੱਦਮੀ ਨੌਜਵਾਨ ਸੀ। ਏਹ ਕਰੋਲ ਬਾਗ ਰਹਿੰਦੇ ਸਨ ਤੇ ਅਸੀਂ ਕਦੀ ਕਦੀ ਏਹਨਾਂ ਕੋਲ ਅਤੇ ਏਹਨਾਂ ਦੇ ਮਿਲਾਏ ਹੋਏ ਹੋਰ ਸਿੰਘਾਂ ਕੋਲ ਵੀ ਜਾਂਦੇ ਸਾਂ, ਖਾਸ ਕਰਕੇ ਜਦੋਂ ਘਰ ਦੇ ਖਾਣੇ ਨੂੰ ਚਿੱਤ ਕਰੇ। ਏਹਨਾਂ ਦੇ ਘਰ ਮੱਕੀ ਦੀ ਰੋਟੀ ਤੇ ਸਾਗ ਬਹੁਤ ਲਾਜਵਾਬ ਬਣਦਾ ਸੀ।

ਸਾਡੀ ਠਾਹਰ ਬਾਰੇ ਬੱਬੂ ਨੂੰ ਪਤਾ ਸੀ ਪਰ ਇਹ ਉਥੇ ਕਦੀ ਨਹੀਂ ਸੀ ਆਇਆ। ਜਿੰਦੇ ਨੇ ਇਸ ਦਾ ਪੰਜਾਬ ਵਿੱਚ ਰਿਸ਼ਤਾ ਵੀ ਤੈਅ ਕਰਾਇਆ ਹੋਇਆ ਸੀ ਏਹ ਢੋਅ

ਢੁਆਈ ਦਾ ਕੰਮ ਕਰਦੇ ਸੀ। ਗੁਜਰਾਤ ਤੋਂ ਬੰਬੇ ਤੱਕ ਏਹਨਾਂ ਦਾ ਆਉਣਾ ਜਾਣਾ ਬਣਿਆ ਰਹਿੰਦਾ ਸੀ। ਜਦੋਂ ਅਸੀਂ ਅਹਿਮਦਾਬਾਦ ਡਾਕਾ ਮਾਰਿਆ ਤਾਂ ਓਥੇ ਜੋ ਸਕੂਟਰ ਖਰੀਦਿਆ ਸੀ ਉਹਦੇ ਸੁਰਾਗ ਰਾਹੀਂ ਗੁਜਰਾਤ ਪੁਲਿਸ ਦਿੱਲੀ ਪਹੁੰਚ ਗਈ। ਓਹਨਾਂ ਨੇ ਬੱਬੂ ਨੂੰ ਦਿੱਲੀ ਪੁਲਿਸ ਰਾਹੀਂ ਗ੍ਰਿਫ਼ਤਾਰ ਕਰ ਲਿਆ। ਉਸ ਵਕਤ ਪੁਲਿਸ ਨੂੰ ਇਹ ਨਹੀਂ ਸੀ ਪਤਾ ਕਿ ਇਹ ਖਾੜਕੂਆਂ ਦਾ ਮਸਲਾ ਹੈ ਓਹਨਾਂ ਨੇ ਸੋਚਿਆ ਕਿ ਏਹ ਕੋਈ ਲੁਟੇਰੇ/ਡਾਕੂ ਹਨ। ਦਿੱਲੀ ਵਿੱਚ ਬੱਬੂ ਦੀ ਬਹੁਤ ਤਫਤੀਸ਼ ਹੋਈ। ਉਸ ਉੱਤੇ ਬਹੁਤ ਤਸ਼ੱਦਦ ਹੋਇਆ ਪਰ ਉਸ ਨੇ ਕਾਫੀ ਸਮਾਂ ਇਹ ਤਸ਼ੱਦਦ ਝੱਲਿਆ। ਸਾਡੀ ਠਾਹਰ ਓਨਾ ਚਿਰ ਨਹੀਂ ਫੜਾਈ ਜਿਨ੍ਹਾਂ ਚਿਰ ਅਸੀਂ ਉਸ ਨੂੰ ਖਾਲੀ ਨਹੀਂ ਕਰ ਦਿੱਤਾ। ਅਸੀਂ ਠਾਹਰ ਤਾਂ ਛੱਡ ਦਿੱਤੀ ਪਰ ਹਰਜਿੰਦਰ ਸਿੰਘ ਅਤੇ ਮਥਰਾ ਸਿੰਘ ਕਰੋਲ ਬਾਗ ਬੱਬੂ ਦੇ ਘਰ ਉਹਦੇ ਬਾਰੇ ਪਤਾ ਕਰਨ ਗਏ ਤਾਂ ਉੱਥੇ ਪੁਲਿਸ ਨੇ ਜਿੰਦੇ ਨੂੰ ਜੱਫਾ ਮਾਰ ਲਿਆ। ਇਸ ਤਰ੍ਹਾਂ ਜਿੰਦਾ ਪਹਿਲੀ ਵਾਰ ਗ੍ਰਿਫ਼ਤਾਰ ਹੋ ਗਿਆ। ਪੁਲਿਸ ਨੇ ਉਸ ਨੂੰ ਡਾਕੂ ਹੀ ਸਮਝਿਆ ਜਿਸ ਕਰਕੇ (ਜਿੰਦੇ ਅਤੇ ਬੱਬੂ) ਦੋਵਾਂ ਨੇ ਇਹ ਗੱਲ ਨਹੀਂ ਖੋਲ੍ਹੀ ਕਿ ਦਿੱਲੀ ਵਾਲੇ ਸਾਰੇ ਕੰਮ ਵੀ ਏਹਨਾਂ ਨੇ ਹੀ ਕੀਤੇ ਹਨ। ਜਿੰਦੇ ਨੂੰ ਓਹਨਾਂ ਨੇ ਅਲਹਿਦਾ ਕਰ ਦਿੱਤਾ ਅਤੇ ਬੱਬੂ ਨੂੰ ਅਲੱਗ ਤਸੀਹੇ ਦਿੱਤੇ। ਤਸ਼ੱਦਦ ਦੌਰਾਨ ਬੱਬੂ ਦੀ ਮੌਤ ਹੋ ਗਈ। ਪੁਲਿਸ ਨੇ ਤਾਂ ਇਹ ਦਿਖਾਇਆ ਕਿ ਉਸ ਨੇ ਗੁਸਲਖਾਨੇ ਵਿੱਚ ਆਪਣੀ ਕੇਸਕੀ ਨਾਲ ਫਾਹਾ ਲੈ ਲਿਆ ਪਰ ਅਸਲ ਵਿਚ ਜਿਆਦਾ ਤਸ਼ੱਦਦ ਨਾਲ ਉਸ ਦੀ ਮੌਤ ਹੋਈ। ਦਿੱਲੀ ਵਿਚ ਓਦੋਂ ਝੂਠੇ ਮੁਕਾਬਲੇ ਵਿਖਾਉਣ ਦਾ ਰਿਵਾਜ ਨਹੀਂ ਸੀ ਇਸ ਲਈ ਉਥੇ ਦੀ ਪੁਲਿਸ ਨੇ ਹਿਰਾਸਤੀ ਮੌਤ ਲਈ ਫਾਹੇ ਦਾ ਢਕਵੰਜ ਰਚ ਦਿੱਤਾ।

ਇਹ ਸਿੰਘ ਸਾਡੀ ਕਿਸੇ ਕਾਰਵਾਈ ਵਿਚ ਹਿੱਸੇਦਾਰ ਨਹੀਂ ਸੀ ਪਰ ਹਰ ਤਰ੍ਹਾਂ ਦੀ ਮੱਦਦ ਲਈ ਸਦਾ ਤਿਆਰ ਰਹਿੰਦਾ ਸੀ ਤੇ ਸਾਨੂੰ ਸਭ ਨੂੰ ਬਹੁਤ ਪਿਆਰ ਕਰਦਾ ਸੀ। ਮੈਨੂੰ ਹਾਲੇ ਵੀ ਉਹਦਾ ਕੇਸਰੀ ਦਸਤਾਰ ਵਾਲਾ ਖੁੱਲਾ ਕਾਲਾ ਭਰਵਾਂ ਦਾਹੜਾ ਅਤੇ ਹੱਸਦਾ ਚਿਹਰਾ ਯਾਦ ਆਉਂਦਾ ਹੈ। ਇਸ ਤਰ੍ਹਾਂ ਦੇ ਕਿੰਨੇ ਹੀ ਸਿੰਘ ਹਨ ਜਿਹੜੇ ਸਿਰਫ ਆਪਣੀ ਪੰਥਕ ਭਾਵਨਾ ਤੇ ਸੇਵਾ ਕਰਕੇ ਆਪਣੀ ਜਾਨ ਵਾਰ ਕੇ ਪੰਥ ਦਾ ਹਿੱਸਾ ਹੋਣ ਦੀ ਕੀਮਤ ਅਦਾ ਕਰ ਗਏ।

ਹਰਜਿੰਦਰ ਸਿੰਘ ਜਿੰਦੇ ਦੇ ਦਿੱਲੀ ਵਾਲੇ ਕਾਰਨਾਮਿਆਂ ਨੂੰ ਤਾਂ ਸਾਰੇ ਜਾਣਦੇ ਹਨ ਪਰ ਓਹਨਾਂ ਕੰਮਾਂ ਪਿਛੇ ਆਪਣਾ ਤਨ ਮਨ ਧਨ ਲਾਉਣ ਵਾਲੇ ਪਰਿਵਾਰਾਂ ਨੂੰ ਬਹੁਤੇ ਲੋਕ ਨਹੀਂ ਜਾਣਦੇ ਹਨ। ਦਲਜੀਤ ਸਿੰਘ ਬੱਬੂ ਅਤੇ ਸੁਰਜੀਤ ਸਿੰਘ ਪੈਂਟੇ ਦੇ ਪਿਤਾ ਜੀ (ਸਰਵਨ ਸਿੰਘ) ਰਾਹੀਂ ਹੀ ਸਾਡੇ ਪੈਰ ਦਿੱਲੀ ਵਿਚ ਲੱਗੇ ਸਨ। ਏਹਨਾਂ ਸੱਜਣਾਂ ਨੇ ਸਾਨੂੰ ਆਪਣੇ ਘਰਾਂ ਵਿਚ ਵੀ ਠਾਹਰ ਦਿੱਤੀ ਅਤੇ ਸਾਡੇ ਲਈ ਹੋਰ ਠਾਹਰਾਂ ਵੀ

ਘਰਾਈਆਂ । ਦੋਖੀ ਬੰਦਿਆਂ ਦੀ ਪਛਾਣ ਕਰਨ ਅਤੇ ਓਹਨਾਂ ਨੂੰ ਗੱਡੀ ਚੜ੍ਹਾਉਣ ਵਿਚ ਸਾਡੀ ਵੱਧ ਚੜ੍ਹ ਕੇ ਮਦਦ ਕੀਤੀ । ਫੜੇ ਜਾਣ ਉੱਤੇ ਤਸ਼ੱਦਦ ਵੀ ਝੱਲਿਆ ਅਤੇ ਜੇਲ੍ਹਾਂ ਵੀ ਕੱਟੀਆਂ । ਪਰਿਵਾਰਾਂ ਦਾ ਨੁਕਸਾਨ ਵੀ ਝੱਲਿਆ ਅਤੇ ਆਪਣੀਆਂ ਜਾਨਾਂ ਵੀ ਕੁਰਬਾਨ ਕਰ ਦਿੱਤੀਆਂ । ਦਲਜੀਤ ਸਿੰਘ ਬੱਬੂ ਨੇ ਸਾਡਾ ਭੇਤ ਲੁਕਾਉਣ ਲਈ ਆਪਣੀ ਜਾਨ ਦੇ ਦਿੱਤੀ । ਜੰਗਾਂ ਅਤੇ ਸੰਘਰਸ਼ਾਂ ਵਿਚ ਵੱਡੇ ਕਾਰਨਾਮਿਆਂ ਦੀ ਹਕੀਕਤ ਵੀ ਕੁਝ ਇਸ ਤਰ੍ਹਾਂ ਦੀ ਹੀ ਹੁੰਦੀ ਹੈ । ਓਹਨਾਂ ਕਾਰਨਾਮਿਆਂ ਦੀਆਂ ਨੀਹਾਂ ਵਿਚ ਖੜ੍ਹੇ ਬੰਦਿਆਂ ਬਾਰੇ ਇਤਿਹਾਸ ਬਹੁਤੀ ਗੱਲ ਨਹੀਂ ਕਰਦਾ ਹੁੰਦਾ । ਇਤਿਹਾਸ ਸਿਰਫ ਕਾਰਨਾਮਿਆਂ ਦੀ ਟੀਸੀ ਉੱਤੇ ਪਹੁੰਚੇ ਨਾਂਵਾਂ ਨੂੰ ਹੀ ਵੇਖਦਾ ਹੈ, ਓਹਨਾਂ ਦਾ ਜਿਕਰ ਕਰਦਾ ਹੈ ਅਤੇ ਅੱਗੇ ਲੰਘ ਜਾਂਦਾ ਹੈ । ਇਤਿਹਾਸ ਦੀ ਘਾੜਤ ਵਿਚ ਕੰਧ ਵਿਚ ਇੱਟਾਂ ਵਾਂਗ ਲੱਗੇ ਸਿੰਘਾਂ ਸਿੰਘਣੀਆਂ, ਬੱਚਿਆਂ ਬਜੁਰਗਾਂ ਦੀ ਕੁਰਬਾਨੀ ਨੂੰ ਨਮਸਕਾਰ ਕਰਨਾ ਬਣਦਾ ਹੈ । ਸਾਡੀ ਅਰਦਾਸ ਅਸਲ ਵਿਚ ਏਹਨਾਂ ਅਣਗੌਲੇ ਸਿੰਘਾਂ ਦਾ ਹੀ ਜਿਕਰ ਕਰਦੀ ਹੈ ।

ഇ

# ਮਾਸਟਰ ਜੀ

ਇਹ ਸਿੰਘ ੪੫ ਕੁ ਸਾਲ ਦਾ ਗੁਰਸਿੱਖ ਸਕੂਲ ਮਾਸਟਰ ਸੀ ਜੋ ਤਰਨ ਤਾਰਨ ਦੇ ਕਿਸੇ ਪਿੰਡ ਵਿੱਚ ਪੜ੍ਹਾਉਂਦਾ ਸੀ। ਉਸ ਦਾ ਪਿੰਡ ਵੀ ਇਸ ਜਿਲ੍ਹੇ ਵਿਚ ਹੀ ਪੈਂਦਾ ਸੀ। ਮੈਨੂੰ ਉਸ ਦਾ ਨਾਂ ਪਤਾ ਨਹੀਂ ਕਿਉਂਕਿ ਸਾਰੇ ਉਸ ਨੂੰ ਮਾਸਟਰ ਜੀ ਹੀ ਕਹਿੰਦੇ ਸਨ। ਉਹ ਬੜੇ ਨਰਮ ਅਤੇ ਮਿੱਠ ਬੋਲੜੇ ਸੁਭਾਅ ਦੇ ਸਨ। ਉਸ ਨੂੰ ਕੁਝ ਸਮਾਂ ਮਿਲਣ ਤੋਂ ਬਾਅਦ ਹਰ ਕੋਈ ਉਹਨੂੰ ਚਾਹੁਣ ਲੱਗ ਜਾਂਦਾ ਸੀ। ਉਸਦੇ ਵਿੱਚ ਆਪਾ ਭਾਵ ਵਾਲੀ ਕੋਈ ਚੀਜ ਨਹੀਂ ਸੀ ਉਹਦਾ ਸਾਰਾ ਸਰੀਰ ਹੀ ਜਿਵੇਂ ਸੇਵਾ ਕਰਨ ਨੂੰ ਬਣਿਆ ਸੀ। ਉਸ ਦਾ ਪਰਿਵਾਰ ਤੇ ਬੱਚੇ ਸਨ ਤੇ ਘਰ ਦੀ ਹਾਲਤ ਚੰਗੀ ਸੀ। ਬੱਚਿਆਂ ਨੂੰ ਪੜ੍ਹਾਉਣ ਦੇ ਨਾਲ-ਨਾਲ ਉਹ ਸ਼ੁਰੂ ਤੋਂ ਹੀ ਧਾਰਮਿਕ ਤੇ ਸਮਾਜਿਕ ਸੇਵਾ ਲਈ ਮਸ਼ਹੂਰ ਸੀ। ਜਦੋਂ ਤੋਂ ਸੰਤ ਜੀ ਨੇ ੧੯੭੮ ਵਿੱਚ ਆਪਣੇ ਆਪ ਨੂੰ ਜਾਹਰ ਕੀਤਾ ਉਹ ਓਹਨਾਂ ਦਾ ਸੇਵਕ ਹੋ ਗਿਆ। ਇਸ ਤੋਂ ਅੱਗੇ ਓਹ ਸਿੰਘਾਂ ਦੀ ਸੇਵਾ ਕਰਨ ਲੱਗ ਪਿਆ। ਚੁਰਾਸੀ ਤੋਂ ਪਹਿਲਾਂ ਹੀ ਪੁਲਿਸ ਨੇ ਉਸ 'ਤੇ ਤਸ਼ੱਦਦ ਕੀਤਾ ਸੀ ਅਤੇ ਜੇਲ੍ਹ ਭੇਜਿਆ ਸੀ। ਚੁਰਾਸੀ ਦੇ ਹਮਲੇ ਸਮੇਂ ਉਸ ਨੇ ਇਲਾਕੇ ਦੀਆਂ ਸੰਗਤਾਂ ਸਮੇਤ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵੱਲ ਕੂਚ ਕੀਤਾ ਸੀ। ਰਾਹ ਵਿੱਚ ਫੌਜ ਨੇ ਗੋਲੀ ਚਲਾ ਕੇ ਕੁਝ ਸਿੰਘ ਸ਼ਹੀਦ ਕਰ ਦਿੱਤੇ ਅਤੇ ਬਾਕੀਆਂ ਨੂੰ ਖਿੰਡਾ ਦਿੱਤਾ ਸੀ। ਉਹ ਫੇਰ ਵੀ ਡਾਢੇ ਔਖੇ ਅਤੇ ਭੀੜੇ ਕੱਚੇ ਰਾਹਾਂ ਤੋਂ ਹੁੰਦਾ ਹੋਇਆ ਸ੍ਰੀ ਅੰਮ੍ਰਿਤਸਰ ਦੀ ਜੂਹ ਤੱਕ ਪਹੁੰਚ ਗਿਆ। ਜਿੱਥੇ ਫੌਜ ਨੇ ਉਸ ਨੂੰ ਫੜ ਲਿਆ ਅਤੇ ਫੌਜੀ ਜੇਲ੍ਹ ਵਿੱਚ ਭੇਜ ਦਿੱਤਾ ਸੀ। ਜੇਲ੍ਹ ਤੋਂ ਬਾਹਰ ਆ ਕੇ ਉਹ ਮਹਿਤਾ ਚੌਕ ਗਿਆ ਅਤੇ ਦਰਬਾਰ ਸਾਹਿਬ ਗਿਆ। ਉਹਨੇ ਬਚੇ ਹੋਏ ਸਿੰਘਾਂ ਨੂੰ ਲੱਭਿਆ, ਆਪਸ ਵਿੱਚ ਮਿਲਾਇਆ ਅਤੇ ਓਹਨਾਂ ਦੇ ਅੱਗੇ ਤੁਰਨ ਲਈ ਇੱਕ ਮਹੌਲ ਬਣਾਇਆ। ੧੯੮੪ ਦੇ ਅਖੀਰਲੇ ਮਹੀਨਿਆਂ ਤੋਂ ਹੀ ਉਹ ਲਗਾਤਾਰ ਭਗੌੜੇ ਸਿੰਘਾਂ ਨੂੰ ਹੀ ਲੱਭਦਾ, ਸੰਭਾਲਦਾ ਅਤੇ ਇਕੱਠੇ ਕਰਦਾ ਰਿਹਾ। ਉਹਦੇ ਕੋਲ ਸਾਰਿਆਂ (ਟਕਸਾਲ ਦੇ ਸਿੰਘ, ਫੈਡਰੇਸ਼ਨ ਵਾਲੇ, ਬਬਰਾਂ ਅਤੇ ਨਵੇਂ ਉਠ ਰਹੇ) ਸਿੰਘਾਂ ਦਾ ਆਉਣ ਜਾਣ ਸੀ। ਉਹ ਸਾਰਿਆਂ ਦਾ ਹੀ ਸੀ ਤੇ ਹਰ ਕੋਈ ਉਸ ਉਤੇ

ਵਿਸ਼ਵਾਸ ਕਰਦਾ ਸੀ ਤੇ ਹਰ ਕੋਈ ਉਸ ਨੂੰ ਆਪਣਾ ਸਮਝਦਾ ਸੀ। ਪਹਿਲਾਂ-ਪਹਿਲਾਂ ਤਾਂ ਸਿੰਘ ਉਹਦੇ ਪਿੰਡ ਹੀ ਰਹਿੰਦੇ ਸਨ ਪਰ ਉਹ ਪਹਿਲਾਂ ਹੀ ਪੁਲਿਸ ਦੀ ਨਿਗਾਹ ਵਿੱਚ ਸੀ ਇਸ ਕਰਕੇ ਉਹਨੇ ਹੋਰ ਥਾਵਾਂ ਉੱਤੇ ਸਿੰਘਾਂ ਲਈ ਠਾਹਰਾਂ ਬਣਾਈਆਂ ਸਨ ਅਤੇ ਉਹਨਾਂ ਨੂੰ ਅਲੱਗ-ਅਲੱਗ ਥਾਂ ਉੱਤੇ ਠਾਹਰਾਂ ਦਿੰਦਾ ਸੀ।

ਇਕ ਵਾਰ ੧੯੮੭ ਵਿੱਚ ਉਹ ਮੈਨੂੰ ਪੱਟੀ ਵਿਖੇ ਭਾਊ ਲਾਭ ਸਿੰਘ ਨਾਲ ਮਿਲਿਆ ਅਤੇ ਗੱਲਾਂ-ਗੱਲਾਂ ਵਿੱਚ ਦੱਸਿਆ ਕਿ ਇਸ ਵਕਤ ਪੱਟੀ ਤੇ ਇਸਦੇ ਆਲੇ-ਦੁਆਲੇ ਦੇ ਪਿੰਡਾਂ ਵਿਚ ਵੱਖ-ਵੱਖ ਜਥੇਬੰਦੀਆਂ ਦੇ ੫੦ ਕੁ ਦੇ ਕਰੀਬ ਸਿੰਘ ਵੱਖ-ਵੱਖ ਠਾਹਰਾਂ ਉੱਤੇ ਟਿਕੇ ਹੋਏ ਹਨ। ਮੇਰੇ ਨਾਲ ਉਹਨੇ ਆਪਣਾ ਇਹ ਤੌਖਲਾ ਸਾਂਝਾ ਕੀਤਾ ਕਿ ਇਹ ਇੱਕ ਵੱਡੇ ਖਤਰੇ ਵਾਲੀ ਗੱਲ ਹੈ ਕਿ ਮੈਨੂੰ ਐਨੇ ਸਿੰਘਾਂ ਦਾ ਇਕੋ ਸਮੇਂ ਪਤਾ ਹੈ। ਕੀ ਪਤਾ, ਮੈਂ ਗੱਲ ਨੂੰ ਨਿਭ ਸਕਾਂ ਜਾਂ ਨਾ। ਉਹਨੇ ਦੱਸਿਆ ਕਿ ਮੈਂ ਬਹੁਤ ਵਾਰ ਸਿੰਘਾਂ ਨੂੰ ਕਹਿੰਦਾ ਹਾਂ ਕਿ ਮੈਨੂੰ ਆਪਣੇ ਟਿਕਾਣਿਆਂ ਬਾਰੇ ਨਾ ਦੱਸਿਆ ਕਰੋ ਪਰ ਉਹ ਫਿਰ ਵੀ ਮੈਨੂੰ ਵੱਖ ਵੱਖ ਠਾਹਰਾਂ ਉੱਤੇ ਸਾਥੀਆਂ ਨੂੰ ਬੁਲਾਉਣ ਜਾਂ ਸੁਨੇਹਾ ਦੇਣ ਲਈ ਭੇਜ ਦਿੰਦੇ ਹਨ। ਇਸ ਤਰ੍ਹਾਂ ਮੇਰੇ ਕੋਲ ਟਿਕਾਣਿਆਂ ਦੀ ਜਾਣਕਾਰੀ ਆਪੇ ਵਧਦੀ ਰਹਿੰਦੀ ਹੈ।

ਉਹ ਆਪਣੇ ਕੋਲ ਇਕ ਝੋਲਾ ਰੱਖਦਾ ਹੁੰਦਾ ਸੀ ਜਿਸ ਵਿੱਚ ਕਈ ਤਰ੍ਹਾਂ ਦੀਆਂ ਜ਼ਰੂਰੀ ਦਵਾਈਆਂ ਹੁੰਦੀਆਂ ਸਨ। ਉਹਦੇ ਕੋਲ ਸਦਾ ਹੀ ਸਿੰਘਾਂ ਲਈ ਕੁਝ ਪੈਸੇ ਵੀ ਹੁੰਦੇ ਸਨ। ਉਹ ਆਪ ਵੀ ਦਸਵੰਧ ਕੱਢਦਾ ਸੀ ਅਤੇ ਹੋਰ ਲੋਕੀਂ ਵੀ ਉਸਨੂੰ ਆਪਣਾ ਦਸਵੰਧ ਦਿੰਦੇ ਸਨ। ਪੁਲਿਸ ਵਾਲੇ ਸਹੀ ਰੂਪ ਵਿੱਚ ਉਸਨੂੰ ਖਾੜਕੂਆਂ ਦੀ ਮਾਂ ਕਹਿੰਦੇ ਹੁੰਦੇ ਸੀ। ਉਹ ਮਾਂ ਵਾਂਗ ਹੀ ਭਗੌੜੇ ਸਿੰਘਾਂ ਦੀ ਹਰ ਤਰਾਂ ਦੀ ਮਦਦ ਕਰਦਾ ਸੀ। ਠਾਹਰ ਬਣਾ ਕੇ ਦੇਣੀ, ਪੈਸੇ ਅਤੇ ਦਵਾਈ-ਦਾਰੂ ਦੇਣੀ, ਸਿੰਘਾਂ ਦਾ ਸੁਨੇਹਾ ਦੇਣਾ, ਜੇਲ੍ਹ ਵਿਚ ਅਤੇ ਸਿੰਘਾਂ ਦੇ ਪਰਿਵਾਰਾਂ ਨੂੰ ਮਦਦ ਪਹੁੰਚਾਉਣੀ।

ਸਾਰੇ ਇਲਾਕੇ ਦੇ ਪਤਵੰਤੇ ਲੋਕਾਂ, ਅਫਸਰਸ਼ਾਹੀ ਅਤੇ ਪੁਲਿਸ ਨੂੰ ਇਹ ਪਤਾ ਸੀ ਕਿ ਉਹ ਸਿੰਘਾਂ ਦਾ ਪੱਕਾ ਬੰਦਾ ਹੈ ਅਤੇ ਉਸ ਦੀ ਗੱਲ ਮੰਨੀ ਜਾਂਦੀ ਸੀ। ਸਾਰੇ ਇਲਾਕੇ ਵਿੱਚ ਉਸ ਦੀ ਬਹੁਤ ਇੱਜ਼ਤ ਸੀ ਤੇ ਹਰ ਤਰ੍ਹਾਂ ਦੇ ਲੋਕ ਉਸ ਕੋਲ ਕੰਮ ਲਈ ਆਉਂਦੇ ਸਨ, ਉਹ ਕਿਸੇ ਨੂੰ ਮੋੜਦਾ ਨਹੀਂ ਸੀ। ਉਹ ਰਾਜ਼ੀਨਾਮਿਆਂ ਵਿੱਚ ਵੀ ਜਾਂਦਾ ਸੀ। ਇਲਾਕੇ ਦੇ ਅਫਸਰ ਅਤੇ ਪਤਵੰਤੇ ਵੀ ਉਸ ਕੋਲ ਆਪਣੀ ਸਿਫਾਰਸ਼ ਪੁਵਾਉਣ ਆਉਂਦੇ ਸਨ, ਪਰ ਇਸ ਇੱਜ਼ਤ ਸਨਮਾਨ ਦੇ ਨਾਲ ਦੂਸਰਾ ਪੱਖ ਵੀ ਜੁੜਿਆ ਹੋਇਆ ਸੀ ਜਦੋਂ ਵੀ ਸਰਕਾਰ ਦਾ ਦਬਾਅ ਪੈਂਦਾ ਜਾਂ ਕੋਈ ਵਾਰਦਾਤ ਹੋ ਜਾਂਦੀ ਜਾਂ ਪੁਲਿਸ ਅਫਸਰਾਂ ਦਾ ਪਾਰਾ ਚੜ੍ਹ ਜਾਂਦਾ ਤਾਂ ਸਭ ਤੋਂ ਪਹਿਲਾਂ ਉਸ ਨੂੰ ਹੀ ਚੁੱਕਿਆ ਜਾਂਦਾ ਸੀ। ਕਈ ਵਾਰ ਛੇਤੀ ਛੱਡ ਦਿੰਦੇ, ਕਈ ਵਾਰ ਕਈ ਦਿਨ ਥਾਣੇ ਰੱਖਦੇ ਅਤੇ ਕਈ ਵਾਰ

ਜੇਲ੍ਹ ਵੀ ਭੇਜ ਦਿੰਦੇ। ਅਨੇਕਾਂ ਵਾਰ ਵੱਖ ਵੱਖ ਵਾਰਦਾਤਾਂ ਕਰਕੇ ਉਸ ਉਤੇ ਬਹੁਤ ਤਰੀਕਿਆਂ ਨਾਲ ਤਸ਼ੱਦਦ ਹੋਇਆ ਪਰ ਉਹ ਬੜੀ ਸ਼ਿੱਦਤ ਨਾਲ ਕੁੱਟ ਖਾਂਦਾ ਸੀ ਤੇ ਕਦੀ ਵੀ ਸੰਘਰਸ਼ ਬਾਰੇ ਕੋਈ ਭੇਦ ਨਹੀਂ ਸੀ ਦੱਸਿਆ।

ਇੱਕ ਵਾਰ ਅਸੀਂ ਸ੍ਰੀ ਅੰਮ੍ਰਿਤਸਰ ਵਿਚ ਭਾਊ ਲਾਭ ਸਿੰਘ, ਕੰਵਰਜੀਤ ਸਿੰਘ ਸੁਲਤਾਨਵਿੰਡ, ਬਾਬਾ ਬਲਵਿੰਦਰ ਸਿੰਘ ਕਾਰ ਸੇਵਾ (ਕੇ.ਸੀ.ਐਫ.) ਤੇ ਕੁਝ ਹੋਰ ਸਿੰਘ ਇਕੱਠੇ ਸਾਂ। ਭਾਊ ਨੇ ਉਸ ਨੂੰ ਬੁਲਾ ਲਿਆ, ਇਹ ਕਦੀ ਨਹੀਂ ਹੋਇਆ ਕਿ ਤੁਸੀਂ ਉਸ ਨੂੰ ਬੁਲਾਉ ਤੇ ਉਹ ਨਾ ਆਵੇ। ਚਾਹ ਪਾਣੀ ਪੀਣ ਤੋਂ ਬਾਅਦ ਭਾਊ ਨੇ ਉਹਨੂੰ ਪੁੱਛਿਆ ਕਿ ਇਸ ਵਾਰ ਕਿਵੇਂ ਰਿਹਾ (ਉਹ ਤਾਜਾ-ਤਾਜਾ ਹੀ ਦੋ ਹਫਤੇ ਪੁਲਿਸ ਤਸ਼ੱਦਦ ਸਹਿ ਕੇ ਆਇਆ ਸੀ ਅਤੇ ਹਾਲੇ ਉਹ ਤੋਂ ਚੰਗੀ ਤਰ੍ਹਾਂ ਤੁਰਿਆ ਅਤੇ ਬੈਠਿਆ ਵੀ ਨਹੀਂ ਸੀ ਜਾਂਦਾ। ਉਹਦੇ ਪੈਰ ਸੁੱਜੇ ਹੋਏ ਸਨ ਅਤੇ ਅੱਖਾਂ ਵੀ ਸੁੱਜੀਆਂ ਸਨ ਪਰ ਉਸ ਦੀ ਜੁਰਅਤ ਵਿੱਚ ਕੋਈ ਫਰਕ ਨਹੀਂ ਸੀ ਪਿਆ) ਉਹ ਹੱਸ ਪਿਆ ਤੇ ਆਖਿਆ 'ਵਧੀਆ ਮਜਾਕ ਕਰਦੇ ਹੋ'। ਫਿਰ ਕਹਿਣ ਲੱਗਾ, 'ਇਸ ਵਾਰ ਤਾਂ ਮੈਨੂੰ ਲੱਗਦਾ ਸੀ, ਸ਼ਾਇਦ ਮਾਰ ਦੇਣਗੇ ਪਰ ਫੇਰ ਤੀਰ ਵਾਲੇ ਬਾਬੇ ਦੀ ਕਿਰਪਾ ਹੋ ਗਈ'। ਜਨਰਲ ਲਾਭ ਸਿੰਘ ਨੇ ਉਹਦੇ ਬਾਰੇ ਕਿਹਾ ਕਿ ਇਹ ਸਾਡਾ ਇਹੋ ਜਿਹਾ ਸੂਰਮਾ ਹੈ ਕਿ ਇਹਦੇ ਕੋਲ ਜੋ ਮਰਜੀ ਸਮਾਨ, ਅਮਾਨਤ ਰੱਖ ਦਿਓ ਤੇ ਭਾਵੇਂ ਸੌ ਸਾਲ ਬਾਅਦ ਉਸੇ ਤਰ੍ਹਾਂ ਵਾਪਸ ਲੈ ਲਉ। ਇਸ ਵਾਰ ਵੀ ਉਸ ਕੋਲ ਕਾਫੀ ਜਿਆਦਾ ਅਸਲਾ ਪਿਆ ਸੀ ਜੋ ਜਨਰਲ ਲਾਭ ਸਿੰਘ ਉਹਨੂੰ ਉਸੇ ਦਿਨ ਦੇ ਕੇ ਗਿਆ ਸੀ ਜਿਸ ਦਿਨ ਫੜਿਆ ਗਿਆ ਸੀ। ਕੰਵਰਜੀਤ ਸਿੰਘ ਨੇ ਬੜੀ ਫਿਕਰ ਨਾਲ ਕਿਹਾ, "ਮਾਸਟਰ ਜੀ, ਤੀਰ ਵਾਲਾ ਬਾਬਾ ਕਿੰਨੀ ਕੁ ਵਾਰ ਕਿਰਪਾ ਕਰੂ, ਕੀ ਤੁਹਾਨੂੰ ਹੁਣ ਨੌਕਰੀ ਅਤੇ ਘਰ-ਬਾਰ ਛੱਡ ਕੇ ਰੂਪੋਸ਼ ਨਹੀਂ ਹੋ ਜਾਣਾ ਚਾਹੀਦਾ। ਤੁਸੀਂ ਭਾਵੇਂ ਇੱਕ ਥਾਂ ਬੈਠ ਕੇ ਸਾਡੇ ਲਈ ਸਿਮਰਨ ਕਰਦੇ ਰਹੋ ਸਾਨੂੰ ਜਿਆਦਾ ਤਸੱਲੀ ਹੋਵੇਗੀ"। ਉਹਨੇ ਕਿਹਾ ਕਿ ਇਹ ਸੇਵਾ ਮੇਰੇ ਭਾਗਾਂ ਵਿੱਚ ਨਹੀਂ ਹੈ, ਜੋ ਕਰ ਸਕਦਾ ਹਾਂ ਉਹੀ ਕਬੂਲ ਕਰੋ। ਮੈਂ ਆਖਿਆ ਕਿ ਇਹ ਤਾਂ ਸਭ ਤੋਂ ਔਖੀ ਸੇਵਾ ਹੈ ਤੁਸੀਂ ਸਾਨੂੰ ਵੀ ਮਿਲਦੇ ਰਹਿੰਦੇ ਹੋ ਅਤੇ ਤਸ਼ੱਦਦ ਵੀ ਸਹਿੰਦੇ ਹੋ। ਉਸ ਨੇ ਹਲਕੀ ਜਿਹੀ ਮੁਸਕਾਨ ਨਾਲ ਕਿਹਾ ਕਿ "ਮੇਰੇ ਵਸ ਇਹੋ ਜਿਹਾ ਢਾਂਚਾ ਬਣਾਉਣਾ ਹੈ ਜੋ ਪੰਥ ਨੂੰ ਸਮਰਪਿਤ ਹੋਵੇ ਤੇ ਲੋਕਾਂ ਦੀ ਅਗਵਾਈ ਕਰ ਸਕੇ"। ਕਾਫੀ ਚਿਰ ਅਸੀਂ ਇਹ ਗੱਲਾਂ ਕਰਦੇ ਰਹੇ। ਉਸ ਦਾ ਮੱਤ ਸੀ ਕਿ ਸਾਨੂੰ ਇਹੋ ਜਿਹਾ ਆਪਣਾ ਢਾਂਚਾ ਜਰੂਰ ਤਿਆਰ ਕਰਨਾ ਚਾਹੀਦਾ ਹੈ ਜੋ ਸਰਕਾਰ ਉਤੇ ਨਿਰਭਰ ਨਾ ਹੋਵੇ। ਉਹਦੀ ਰਾਇ ਸੀ ਸਰਕਾਰ ਨੇ ਚੋਣਾਂ ਦਾ ਚੋਗਾ ਫਿਰ ਸੁੱਟਣਾ ਹੈ ਤੇ ਉਸ ਦੇ ਜੁਆਬ ਵਿੱਚ ਸਾਨੂੰ ਪਹਿਲਾਂ ਹੀ ਕੋਈ ਤਿਆਰੀ ਕਰਨੀ ਚਾਹੀਦੀ ਹੈ।

ਗੱਲਾਂ ਕਰਦਿਆਂ-ਕਰਦਿਆਂ ਉਸ ਨੇ ਦੱਸਿਆ ਕਿ ਹੁਣ ਉਸ ਨੂੰ ਵੀ ਇੰਝ

ਲੱਗਦਾ ਹੈ ਕਿ ਉਸ ਦਾ ਅੰਤ ਨੇੜੇ ਆ ਰਿਹਾ ਹੈ। ਹੁਣ ਸਰੀਰ ਵੀ ਤਸ਼ੱਦਦ ਤੇ ਪੀੜਾਂ ਨਾਲ ਟੁੱਟ ਗਿਆ ਹੈ। ਉਹਦਾ ਮੰਨਣਾ ਸੀ ਕਿ ਹੁਣ ਕੁਝ ਇਹੋ ਜਿਹੇ ਪੁਲਿਸ ਅਫਸਰ ਆ ਗਏ ਹਨ ਜਿਹੜੇ ਖੂੰਖਾਰ ਦਰਿੰਦੇ ਹੋਣ ਦੇ ਨਾਲ-ਨਾਲ ਮੱਕਾਰ ਕਮੀਨੇ ਤੇ ਸ਼ੈਤਾਨ ਦੇ ਰੂਪ ਹਨ। ਉਹਨੇ ਕੁਝ ਬੰਦਿਆਂ ਦਾ ਨਾਂ ਲਿਆ ਜਿਵੇਂ ਐਸ.ਐਚ.ਓ. ਸੁਰਿੰਦਰਪਾਲ, ਸੂਬਾ ਸਿੰਘ ਜਿਹੜਾ ਕਿ ਆਪਣੇ ਆਪ ਨੂੰ ਸੂਬਾ ਸਰਹਿੰਦ ਦੱਸਦਾ ਹੈ। ਅਜੀਤ ਸਿੰਘ ਸੰਧੂ ਨੇ ਤਾਂ ਉਸਨੂੰ ਇਸ ਵਾਰ ਕਿਹਾ ਵੀ 'ਹੁਣੇ ਹੀ ਤੂੰ ਕਿਤੇ ਭੱਜ ਜਾ, ਨਹੀਂ ਤਾਂ ਤੂੰ ਮਾਰਿਆ ਜਾਵੇਂਗਾ'। ਉਸ ਅਨੁਸਾਰ ਸਰਕਾਰ ਸਿੱਖਾਂ ਵਿੱਚੋਂ ਕਮਜ਼ੋਰ ਲਾਲਚੀ ਤੇ ਸੱਤਾ ਦੇ ਭੁੱਖੇ ਅਫਸਰਾਂ ਨੂੰ ਲੱਭ ਕੇ ਅੱਗੇ ਲੈ ਆਈ ਹੈ ਤੇ ਏਹਨਾਂ ਦੀ ਗਿਣਤੀ ਲਗਾਤਾਰ ਵਧ ਰਹੀ ਹੈ। ਪੰਥ ਨਾਲ ਗਦਾਰੀ ਕਰਨ ਤੋਂ ਬਾਅਦ ਹੁਣ ਏਹਨਾਂ ਦੇ ਹਿਤ ਪੂਰੀ ਤਰ੍ਹਾਂ ਸਰਕਾਰ ਨਾਲ ਜੁੜ ਗਏ ਹਨ। ਏਹਨਾਂ ਮੁਲਾਜਮਾਂ ਨੇ ਖਾੜਕੂ ਸੰਘਰਸ਼ ਦੇ ਖਾਤਮੇ ਨੂੰ ਆਪਣਾ ਟੀਚਾ ਮਿੱਥ ਲਿਆ ਹੈ। ਸ਼ਿਕਾਰੀ ਕੁੱਤਿਆਂ ਵਾਂਗ ਸਰਕਾਰ ਨੇ ਏਹਨਾਂ ਨੂੰ ਖੁੱਲ੍ਹੇ ਛੱਡ ਦਿੱਤਾ ਹੈ।

ਉਸ ਵੇਲੇ ਦੀ ਮਿਲਣੀ ਤੋਂ ਬਾਅਦ ਜਦੋਂ ੧੯੯੧ ਵਿਚ ਮੈਂ ਪਾਕਿਸਤਾਨ ਵਿਚ ਸੀ ਤਾਂ ਮੈਨੂੰ ਪਤਾ ਲੱਗਿਆ ਕਿ ਸੰਧੂ ਨੇ ਮਾਸਟਰ ਜੀ ਨੂੰ ਫਿਰ ਚੁੱਕ ਲਿਆ ਸੀ। ਕੁਝ ਮਹੀਨੇ ਤੱਕ ਉਸਦੇ ਜਿੰਦਾ ਹੋਣ ਬਾਰੇ ਅੰਦਰੋਂ ਖਬਰਾਂ ਮਿਲਦੀਆਂ ਰਹੀਆਂ ਫਿਰ ਖਬਰਾਂ ਮਿਲਣੀਆਂ ਵੀ ਬੰਦ ਹੋ ਗਈਆਂ। ਅਤਿ ਮੁਮਕਨ ਹੈ ਕਿ ਸੰਧੂ ਨੇ ਉਸਨੂੰ ਵੀ ਹਰੀਕੇ ਪੱਤਣ ਵਿਚ ਰੋੜ੍ਹ ਦਿੱਤਾ ਹੋਏਗਾ ਫਿਰ ਉਸ ਤੋਂ ਬਾਅਦ ਉਸ ਬਾਬਤ ਕਿਸੇ ਤੋਂ ਕੋਈ ਜਿਕਰ ਜਾਂ ਕੋਈ ਖਬਰ ਨਹੀਂ ਸੁਣੀ।

ਅੱਜ ਉਸਦੀ ਯਾਦ ਆਉਣ ਨਾਲ ਮਹਿਸੂਸ ਹੁੰਦਾ ਹੈ ਕਿ ਉਸ ਦਾ ਕਿਰਦਾਰ ਕਿੱਡਾ ਵੱਡਾ ਸੀ। ਉਹਦੇ ਕੰਮਾਂ ਨੂੰ ਯਾਦ ਕਰਕੇ ਉਹਦੀ ਸ਼ਾਨਾਮੱਤੀ ਸ਼ਖਸੀਅਤ ਬਾਰੇ ਪਤਾ ਲੱਗਦਾ ਹੈ। ਉਸ ਵਕਤ ਸਾਨੂੰ ਐਹੋ ਜਿਹੇ ਸਿੰਘ ਓਨੇ ਵੱਡੇ ਨਹੀਂ ਦਿਖਦੇ ਸਨ ਜਿੱਡੇ ਓਹ ਸਨ ਪਰ ਸਾਨੂੰ ਓਹਨਾਂ ਦੀ ਪੈਰ-ਪੈਰ 'ਤੇ ਲੋੜ ਪੈਂਦੀ ਸੀ। ਅੱਜ ਪਿੱਛੇ ਝਾਤੀ ਮਾਰਿਆਂ ਅਹਿਸਾਸ ਹੁੰਦਾ ਹੈ ਕਿ ਅਸਲ ਵਿਚ ਇਹੋ ਜਿਹੇ ਸਿੰਘ ਹੀ ਸੰਘਰਸ਼ ਲੜ ਰਹੇ ਸਨ ਸਾਡੇ ਨਾਂ ਤਾਂ ਜਥੇਬੰਦਕ ਅਹੁਦਿਆਂ ਜਾਂ ਦੁਸ਼ਮਣ ਉਤੇ ਹਮਲੇ ਕਰਨ ਦੇ ਜਿੰਮੇਵਾਰਾਂ ਵਜੋਂ ਅੱਗੇ ਆਏ ਸਨ। ਏਹਨਾਂ ਸਿੰਘਾਂ ਨੇ, ਜਿਹਨਾਂ ਨੇ ਕਦੀ ਘਰ ਬਾਰ ਨਹੀਂ ਛੱਡਿਆ ਅਤੇ ਗੁਰੂ ਪ੍ਰੰਪਰਾ ਅਨੁਸਾਰ ਕਦੀ ਗੁਰੂ ਖਾਲਸਾ ਪੰਥ ਦੀ ਸੇਵਾ ਵੀ ਨਹੀਂ ਛੱਡੀ ਤੇ ਸਦਾ ਮੌਤ ਤੇ ਜੀਵਨ ਦੀ ਬੇਰੋਕ ਧਾਰ 'ਤੇ ਚਲਦੇ ਰਹੇ। ਏਹਨਾਂ ਨੂੰ ਆਪਣਾ, ਆਪਣੇ ਪਰਿਵਾਰਾਂ, ਰਿਸ਼ਤੇਦਾਰਾਂ, ਮਿੱਤਰਾਂ ਅਤੇ ਸਾਥੀਆਂ ਦਾ ਕਿੰਨਾ ਨੁਕਸਾਨ ਝੱਲਣਾ ਪਿਆ, ਇਸ ਦਾ ਅੰਦਾਜਾ ਨਹੀਂ ਲਾਇਆ ਜਾ ਸਕਦਾ। ਜੋ ਆਰਥਕ ਨੁਕਸਾਨ ਹੋਏ ਓਹਨਾਂ ਦਾ ਤਾਂ ਲੇਖਾ ਹੀ ਕੀ? ਓਹਨਾਂ ਨੇ ਜੋ ਸਰੀਰਕ ਅਤੇ

ਮਾਨਸਿਕ ਪੀੜਾ ਸਹੀ ਉਸ ਦਾ ਵੀ ਕੀ ਅੰਦਾਜਾ? ਏਹਨਾਂ ਸਿੰਘਾਂ ਦੇ ਨਾਂ ਸਾਡੇ ਵਾਂਗ ਕਦੀ ਅਖਬਾਰਾਂ ਵਿੱਚ ਵੀ ਨਹੀਂ ਆਏ ਤੇ ਨਾ ਹੀ ਏਹਨਾਂ ਦੀਆਂ ਸ਼ਹਾਦਤਾਂ ਦੇ ਇਸ਼ਤਿਹਾਰ ਛਪੇ। ਜੋ ਕੁੱਝ ਲੋਕ ਇਤਿਹਾਸ ਲਿਖ ਰਹੇ ਹਨ ਓਹਨਾਂ ਨੂੰ ਏਹਨਾਂ ਬਾਰੇ ਕੋਈ ਪਤਾ ਨਹੀਂ ਕਿ ਇਹੋ ਜਿਹੇ ਬੰਦਿਆਂ ਦੀ ਕਿੱਡੀ ਸੇਵਾ ਹੈ। ਇਸ ਕਰਕੇ ਬਹੁਤ ਮੁਮਕਿਨ ਹੈ ਕਿ ਏਹਨਾਂ ਦੇ ਨਾਂ ਇਤਿਹਾਸ ਵਿਚ ਵੀ ਨਹੀਂ ਆਉਣਗੇ। ਏਹਨਾਂ ਦੇ ਪਰਿਵਾਰਾਂ ਅਤੇ ਪਿਆਰਿਆਂ ਬਿਨਾਂ ਹੋਰ ਕੋਈ ਯਾਦ ਕਰਨ ਵਾਲਾ ਨਹੀਂ ਹੈ ਕਿਉਂਕਿ ਕਿਸੇ ਨੂੰ ਏਹਨਾਂ ਦੇ ਕੰਮਾਂ ਅਤੇ ਕਿਰਦਾਰਾਂ ਦੇ ਮਹੱਤਵ ਦਾ ਅੰਦਾਜਾ ਨਹੀਂ ਹੈ। ਇਹ ਨਾਂ ਜੋ ਹੁੰਦਿਆਂ ਹੋਇਆਂ ਵੀ ਗੁੰਮਨਾਮ ਹਨ ਅਸਲ ਵਿੱਚ ਏਹਨਾਂ ਦਾ ਮੁੱਲ ਪਾਇਆ ਹੀ ਨਹੀਂ ਜਾ ਸਕਦਾ। ਏਹ ਅਮੁੱਲ ਹਨ।

ਮੈਂ ਇਸ ਸਿੰਘ ਦਾ ਪੂਰਾ ਨਾਂ ਨਹੀਂ ਜਾਣਦਾ ਪਰ ਮੈਂ ਘੱਟੋ-ਘੱਟ ਇਹੋ ਜਿਹੇ ੧੪-੧੫ ਹੋਰ ਮਰਜੀਵੜਿਆਂ ਨੂੰ ਜਾਣਦਾ ਹਾਂ ਜਿਹੜੇ ਇਸੇ ਤਰ੍ਹਾਂ ਅਮੁੱਲ ਹਨ ਤੇ ਓਹਨਾਂ ਦੀ ਵੀ ਇਹੋ ਕਹਾਣੀ ਹੈ। ਏਹ ਮਰਜੀਵੜੇ ਉਸ ਵਕਤ ਹਰ ਇਲਾਕੇ ਵਿਚ ਸਨ, ਹਰ ਜਥੇ ਵਿਚ ਸਨ। ਏਹਨਾਂ ਦੀ ਗਿਣਤੀ ਸੈਂਕੜਿਆਂ ਵਿੱਚ ਹੋ ਸਕਦੀ ਹੈ ਪਰ ਕਿੱਡੀ ਹੈਰਾਨੀ ਦੀ ਗੱਲ ਹੈ ਜੋ ਲੋਕ ਇਹ ਅਸਾਵੀਂ ਜੰਗ ਦੀ ਸਭ ਤੋਂ ਤਕੜੀ ਅਤੇ ਨਿਰਮਲ ਧਿਰ ਸਨ ਓਹਨਾਂ ਬਾਰੇ ਅਸੀਂ ਕਿੰਨੇ ਅਣਜਾਣ ਹੀ ਹਾਂ। ਏਹਨਾਂ ਦੀ ਹੋਣੀ ਹੀ ਕੁਝ ਇਸ ਤਰ੍ਹਾਂ ਲਿਖੀ ਹੋਈ ਸੀ। ਏਹਨਾਂ ਦੀ ਸਿੱਖੀ ਸੇਵਕੀ ਹੀ ਕੁਝ ਇਸ ਤਰ੍ਹਾਂ ਸੀ ਕਿ ਏਹਨਾਂ ਨੇ ਸਾਡੀ ਸੇਵਾ ਅਤੇ ਸੰਭਾਲ ਕਰੀ ਜਾਣੀ ਸੀ ਤੇ ਨਾਲ ਨਾਲ ਹਰ ਪਲ ਪੀੜਾ ਤੇ ਤਸ਼ੱਦਦ ਸਹੀ ਜਾਣਾ ਸੀ। ਏਹਨਾਂ ਵਿੱਚੋਂ ਬਹੁਤਿਆਂ ਦਾ ਅੰਤ ਆਖਰ ਮਾਸਟਰ ਜੀ ਵਾਲਾ ਹੀ ਹੋਇਆ। ਕੁਝ ਦਾ ਮੁਕਾਬਲਾ ਬਣਾ ਦਿੱਤਾ ਗਿਆ ਅਤੇ ਕੁਝ ਹਵਾ ਵਿੱਚ ਹੀ ਅਲੋਪ ਹੋ ਗਏ ਅਤੇ ਕੁਝ ਜੋ ਬਚ ਤਾਂ ਜਰੂਰ ਗਏ ਪਰ ਕੁਝ ਸਮੇਂ ਬਾਅਦ ਤਸ਼ੱਦਦ ਅਤੇ ਪੀੜਾ ਕਰਕੇ ਬਿਮਾਰ ਹੋ ਕੇ ਪੂਰੇ ਹੋ ਗਏ। ਕੁਝ ਕੁ ਹਾਲੇ ਵੀ ਉਹ ਸਮੇਂ ਦੀਆਂ ਪਿਆਰੀਆਂ ਯਾਦਾਂ ਸੰਗ ਕਿਸੇ ਨਾ ਕਿਸੇ ਤਰ੍ਹਾਂ ਜਿਉਂ ਰਹੇ ਹਨ। ਏਹ ਅਣਦਿਸਦੇ ਪਰਬਤ ਵਰਗੇ ਲੋਕ ਸਨ ਜਿਹੜਿਆਂ ਦੇ ਸਿਰੜ, ਸਬਰ ਅਤੇ ਸੇਵਾ ਨੇ ਸਾਨੂੰ ਦੁਸ਼ਮਣ ਸਾਹਮਣੇ ਅਜਿੱਤ ਰੱਖਿਆ। ਅਗਾਂਹ ਵਾਲੀਆਂ ਜੰਗਾਂ ਵੀ ਅਜਿਹੇ ਹੀ ਕਿਰਦਾਰਾਂ ਦੇ ਸਿਰਾਂ 'ਤੇ ਲੜੀਆਂ ਜਾਣੀਆਂ ਹਨ।

ꙮ

# ਬਾਬਾ ਪਿਆਰਾ ਸਿੰਘ

ਮੈਂ ਪਾਕਿਸਤਾਨ ਵਿਚ ਸੀ ਤਾਂ ਉਥੇ ਚੌਧਰੀਆਂ (ਲਹਿੰਦੇ ਪੰਜਾਬ ਵਿਚ ਸਾਡੇ ਮਦਦਗਾਰ) ਨੇ ਦੱਸਿਆ ਕਿ ਤੁਹਾਨੂੰ ਕੋਈ ਮਿਲਣਾ ਚਾਹੁੰਦਾ ਹੈ, ਜਿਸਨੂੰ ਅਸੀਂ ਮਹਿਮਾਨ ਵਜੋਂ ਕਾਫੀ ਸਮੇਂ ਤੋਂ ਕਰਾਚੀ ਰੱਖਿਆ ਹੋਇਆ ਹੈ। ਉਥੇ ਜਥੇਬੰਦੀਆਂ ਦੇ ਹਿਸਾਬ ਨਾਲ ਬੰਦਿਆਂ ਨੂੰ ਰੱਖਿਆ ਜਾਂਦਾ ਸੀ। ਉਸ ਵਕਤ ਅਸੀਂ ਪੰਥਕ ਕਮੇਟੀ ਅਤੇ ਪੰਜ ਜਥੇਬੰਦੀਆਂ ਦੇ ਸਿੰਘ ਇਕ ਥਾਂ ਰਹਿੰਦੇ ਸਾਂ। ਅਗਲੇ ਦੋ ਕੁ ਦਿਨਾਂ ਵਿਚ ਓਹ ਸਾਡੇ ਕੋਲ ਉਸ ਸਿੰਘ ਨੂੰ ਛੱਡ ਗਏ। ਇਹ ਸਿੰਘ ਦਾ ਨਾਂ ਬਾਬਾ ਪਿਆਰਾ ਸਿੰਘ ਸੀ ਜੋ ਛੋਟੇ ਕੱਦ, ਇਕਹਿਰੇ ਸਰੀਰ ਅਤੇ ਹਲਕੀ ਜਿਹੀ ਦਾਹੜੀ ਅਤੇ ਕਣਕਵੰਨੇ ਰੰਗ ਦਾ ਸੀ। ਇਹ ਪਿਛੋਂ ਫਤਹਿਗੜ੍ਹ ਸਾਹਿਬ ਜਾਂ ਰੋਪੜ ਦੇ ਕਿਸੇ ਪਿੰਡ ਦਾ ਸੀ। ਇਹਦੇ ਅਸਲ ਨਾਂ ਬਾਰੇ ਵੀ ਪਤਾ ਨਹੀਂ ਹੈ, ਹੋ ਸਕਦਾ ਹੈ ਕੋਈ ਹੋਰ ਹੋਵੇ। ਪਰ ਇਹ ਸਿੰਘਾਂ ਵਿਚ ਬਾਬਾ ਪਿਆਰਾ ਸਿੰਘ ਕਰਕੇ ਹੀ ਜਾਣਿਆ ਜਾਂਦਾ ਸੀ। ਇਸਨੂੰ ਸਤਨਾਮ ਸਿੰਘ ਛੀਨਾ (ਬੀ.ਟੀ.ਐਫ.ਕੇ.) ਜੋ ਉਸ ਵਕਤ ਯੂ.ਪੀ. ਵਿਚ ਸਰਗਰਮ ਸੀ, ਨੇ ਹਥਿਆਰਾਂ ਲਈ ਭੇਜਿਆ ਸੀ। ਇਹਦੇ ਨਾਲ ਇਕ ਨਕਸਲੀ ਸਾਥੀ ਵੀ ਸੀ। ਏਹ ਦੋਵੇਂ ਜਣੇ ਬੜੇ ਹੀ ਔਖੇ ਹੋ ਕੇ ਗੁਜਰਾਤ ਦੇ ਸਮੁੰਦਰੀ ਰਸਤੇ ਰਾਹੀਂ ਪਾਕਿਸਤਾਨ ਆਏ ਸਨ। ਸਾਡੇ ਲਈ ਇਹ ਰਸਤਾ ਬਿਲਕੁਲ ਨਵਾਂ ਅਤੇ ਅਣਜਾਣ ਸੀ। ਚੌਧਰੀਆਂ ਦੇ ਹਿਸਾਬ ਨਾਲ ਵੀ ਇਹ ਰਸਤਾ ਔਖਾ ਸੀ ਕਿਉਂਕਿ ਦੂਰ ਤੱਕ ਮਾਰੂਥਲ, ਦਲਦਲ ਅਤੇ ਸਮੁੰਦਰ ਦਾ ਫੈਲਾਅ ਸੀ। ਇਥੇ ਵਿਚਕਾਰ ਕੋਈ ਵੀ ਵਸੋਂ ਨਹੀਂ ਸੀ। ਚੌਧਰੀਆਂ ਨੂੰ ਵੀ ਬਹੁਤ ਹੈਰਾਨੀ ਹੋਈ ਜਦੋਂ ਉਹ ਦੋਵੇਂ ਜਣੇ ਬੇੜੀ ਰਾਹੀਂ ਉਥੇ ਪਹੁੰਚ ਗਏ। ਏਹਨਾਂ ਨੇ ਦੱਸਿਆ ਵੀ ਕਿ ਕਿਸ ਨੂੰ ਮਿਲਣਾ ਹੈ ਪਰ ਇਕ ਤਾਂ ਉਹ ਨਵੇਂ ਰਸਤੇ ਰਾਹੀਂ ਆਏ ਸਨ ਅਤੇ ਦੂਜਾ ਪਿਆਰਾ ਸਿੰਘ ਦੇ ਨਾਲ ਵਾਲਾ ਬੰਦਾ ਨਕਸਲੀ ਸੀ। ਇਸ ਕਰਕੇ ਓਹਨਾਂ ਦੀ ਆਮਦ ਦੇ ਹਾਲਾਤ ਸਹਿਜ ਨਹੀਂ ਸਨ। ਓਹਨਾਂ ਤੋਂ ਕਾਫੀ ਚਿਰ ਪੁੱਛ-ਗਿੱਛ ਵੀ ਕੀਤੀ ਗਈ ਅਤੇ ਕਰਾਚੀ ਹੀ ਰੱਖਿਆ ਗਿਆ। ਬਾਬਾ ਪਿਆਰਾ ਸਿੰਘ ਨੂੰ ਨਕਸਲੀ ਬੰਦੇ ਨਾਲੋਂ ਅੱਡ ਕਰ ਲਿਆ ਤੇ ਸਾਡੇ ਕੋਲ ਭੇਜ ਦਿੱਤਾ ਗਿਆ।

ਸ਼ਾਇਦ ਨਕਸਲੀਆਂ ਨਾਲ ਪਾਕਿਸਤਾਨ ਦੀ ਇਹ ਪਹਿਲੀ ਮਿਲਣੀ ਸੀ। ਓਹਨਾਂ ਨੇ ਉਸ ਨਾਲ ਵੱਖਰੇ ਰੂਪ ਵਿਚ ਕੋਈ ਸਬੰਧ ਬਣਾਇਆ ਜਾਂ ਕੀ ਕੀਤਾ ਉਹਦੇ ਬਾਰੇ ਸਾਨੂੰ ਪਤਾ ਨਹੀਂ ਹੈ।

ਬਾਬਾ ਪਿਆਰਾ ਸਿੰਘ ਬਚਪਨ ਤੋਂ ਹੀ ਕਾਰ ਸੇਵਾ ਵਾਲੇ ਬਾਬਿਆਂ ਨਾਲ ਰਿਹਾ ਸੀ। ਉਥੇ ਹੀ ਜੁਆਨ ਹੋਇਆ। ਓਹਨਾਂ ਦੇ ਡੇਰੇ ਵਿਚ ਡਰਾਇਵਰੀ ਕਰਨ ਲੱਗਾ। ਡਰਾਇਵਰੀ ਕਰਦਿਆਂ ਮੁਸਾਫਰੀ ਦੀ ਦੁਨੀਆ ਵਿਚ ਆ ਗਿਆ। ਜਦੋਂ ਉਹ ਯੂ.ਪੀ., ਬਿਹਾਰ ਵਿਚ ਗੱਡੀ ਚਲਾਉਂਦਾ ਸੀ ਤਾਂ ਨਕਸਲੀਆਂ ਨਾਲ ਰਾਬਤਾ ਹੋ ਗਿਆ। ਨਕਸਲੀਆਂ ਤੋਂ ਉਹਦਾ ਸਬੰਧ ਤਰਾਈ ਵਿਚ ਸਤਿਨਾਮ ਸਿੰਘ ਛੀਨੇ ਨਾਲ ਹੋ ਗਿਆ। ਉਸ ਵੇਲੇ ਉਹਦੀ ਉਮਰ ੪੦-੪੫ ਸਾਲ ਦੀ ਸੀ।

ਉਸ ਵੇਲੇ ਨਕਸਲੀਆਂ ਅਤੇ ਸਿੰਘਾਂ ਦੀ ਸਾਂਝੀ ਲੋੜ ਹਥਿਆਰ ਸਨ। ਗੁਜਰਾਤ ਦੇ ਸਰਹੱਦੀ ਇਲਾਕਿਆਂ ਵਿਚ ਗੱਡੀ ਚਲਾਉਣ ਕਰਕੇ ਉਹਨੂੰ ਇਥੋਂ ਦਾ ਭੇਤ ਸੀ। ਇਸ ਕਰਕੇ ਇਥੋਂ ਦੇ ਰਾਹਾਂ ਵਿਚੋਂ ਰਾਹ ਬਣਾ ਕੇ ਉਹ ਪਾਕਿਸਤਾਨ ਪਹੁੰਚ ਗਿਆ। ਬਾਬੇ ਦਾ ਸੁਭਾਅ ਬਹੁਤ ਹਾਸੇ ਮਜਾਕ ਵਾਲਾ ਸੀ ਅਤੇ ਸਦਾ ਖੁਸ਼ ਰਹਿਣ ਵਾਲਾ ਬੰਦਾ ਸੀ। ਓਹ ਹੋਰਾਂ ਨੂੰ ਵੀ ਖੁਸ਼ ਕਰੀ ਰਖਦਾ ਸੀ। ਜਦੋਂ ਉਹ ਓਥੇ ਆਇਆ ਤਾਂ ਥੋਹੜੇ ਸਮੇਂ ਵਿਚ ਹੀ ਸਾਰਿਆਂ ਨਾਲ ਘੁਲ ਮਿਲ ਗਿਆ। ਉਹ ਸਭ ਦਾ ਮਨਪਸੰਦ ਬਣ ਗਿਆ ਕਿਉਂਕਿ ਉਹ ਗੱਲਾਂ ਦੀ ਲੜੀ ਟੁੱਟਣ ਨਹੀਂ ਦਿੰਦਾ ਸੀ। ਉਹਦੇ ਕੋਲ ਗੱਲਾਂ ਦਾ ਅਮੁਕ ਭੰਡਾਰ ਸੀ। ਹਰ ਵਾਰ ਨਵੀਂ ਤੋਂ ਨਵੀਂ ਗੱਲ ਸੁਣਾਉਣੀ। ਉਹਦੇ ਕੋਲ ਖੁਸ਼ ਅਤੇ ਹੈਰਾਨ ਕਰਨ ਵਾਲੀਆਂ ਗੱਲਾਂ ਦੇ ਖਜਾਨੇ ਸਨ।

ਉਹ ਪੰਜਾਬ ਵਿਚ ਬਹੁਤਾ ਨਹੀਂ ਗਿਆ ਸੀ ਪਰ ਉਹਦੇ ਕਹਿਣ ਮੁਤਾਬਿਕ ਉਹਨੇ ਭਾਰਤ ਦੇ ਸਾਰੇ ਸੂਬਿਆਂ ਦਾ ਪਾਣੀ ਪੀਤਾ ਹੋਇਆ ਸੀ। ਹਰ ਸੂਬੇ ਦੀ ਥੋਹੜੀ ਬਹੁਤੀ ਬੋਲੀ ਵੀ ਬੋਲ ਲੈਂਦਾ ਸੀ। ਗੁਜਰਾਤੀ, ਮਰਾਠੀ, ਰਾਜਸਥਾਨੀ, ਭੋਜਪੁਰੀ ਖਾਸ ਕਰਕੇ ਨਕਸਲੀ ਇਲਾਕਿਆਂ ਦੀ ਬੋਲੀ ਬਹੁਤ ਚੰਗੀ ਤਰ੍ਹਾਂ ਬੋਲ ਲੈਂਦਾ ਸੀ। ਬਚਪਨ ਤੋਂ ਹੀ ਸੇਵਾ ਅਤੇ ਮੁਸਾਫਰੀ ਵਿਚ ਰਿਹਾ ਹੋਣ ਕਰਕੇ ਉਸ ਦੇ ਸੁਭਾਅ ਵਿਚ ਦੁਨੀਆ ਨਾਲੋਂ ਇਕ ਅਲਹਿਦਗੀ ਆ ਗਈ ਸੀ। ਉਹ ਥੋੜ੍ਹਾ ਜਿਹਾ ਖਾਂਦਾ ਸੀ। ਪਹਿਨਣ ਦਾ ਕੋਈ ਸ਼ੌਕ ਨਹੀਂ ਸੀ। ਸੌਂਦਾ ਵੀ ਥੋੜ੍ਹਾ ਸੀ। ਉਹਨੂੰ ਗੁਰੂ ਗਰੰਥ ਸਾਹਿਬ ਉਤੇ ਅਟੁੱਟ ਭਰੋਸਾ ਸੀ ਪਰ ਪਾਠ ਘੱਟ ਕਰਦਾ ਸੀ। ਉਹ ਤੜ੍ਹਕੇ ਜਾਂ ਰਾਤੀਂ ਇਕੱਲਿਆਂ ਬੈਠਾ ਰਹਿੰਦਾ ਸੀ। ਜਦੋਂ ਮੇਰੇ ਨਾਲ ਕਾਫੀ ਖੁੱਲ੍ਹ ਗਿਆ ਸੀ ਤਾਂ ਇਕ ਦਿਨ ਕਹਿਣ ਲੱਗਾ ਕਿ "ਮੈਂ ਗੁਟਕਾ ਜਾਂ ਪੋਥੀ ਇਸ ਕਰਕੇ ਨਹੀਂ ਫੜਦਾ ਕਿ ਮੈਨੂੰ ਡਰ ਲਗਦਾ ਹੈ ਕਿ ਇਹ ਮੈਲਾ ਸਰੀਰ ਹੈ ਉਹ ਰੱਬ ਦੀ ਜਾਤ ਹੈ। ਇਸ ਕਰਕੇ ਮੇਰਾ ਜਦੋਂ ਵੀ ਪਾਠ ਕਰਨ ਨੂੰ ਜੀਅ ਕਰਦਾ ਹੈ ਜਾਂ ਤਾਂ ਪਾਠ ਸੁਣ ਲੈਂਦਾ ਹਾਂ ਜਾਂ ਮੂਲ ਮੰਤਰ ਅਤੇ ਚੌਪਈ ਸਾਹਿਬ

ਦੇ ਪਾਠ ਜੋ ਜ਼ੁਬਾਨੀ ਕੰਠ ਹੈ ਉਹ ਕਰ ਲੈਂਦਾ ਹਾਂ। ਮੈਨੂੰ ਇਸੇ ਤਰ੍ਹਾਂ ਹੀ ਸ਼ਾਂਤੀ ਮਿਲਦੀ ਹੈ''।

ਲੰਗਰ ਬਣਾਉਣਾ ਅਤੇ ਵਰਤਾਉਣਾ ਉਹਦਾ ਪਹਿਲਾ ਸ਼ੌਕ ਸੀ। ਉਹ ਚਾਹੇ ਕਿਸੇ ਡੇਰੇ 'ਤੇ ਸੀ ਜਾਂ ਨਕਸਲੀਆਂ ਵਿਚ ਜਾਂ ਸਿੰਘਾਂ ਵਿਚ ਸਭ ਥਾਂ ਉਹਨੇ ਇਹ ਕੰਮ ਨਹੀਂ ਛੱਡਿਆ। ਸਾਡੇ ਕੋਲ ਵੀ ਉਹ ਇਹ ਸੇਵਾ ਆਪ ਹੀ ਲੈਂਦਾ ਸੀ। ਇਹ ਕੰਮ ਵਿਚ ਉਹ ਜੀਅ ਜਾਨ ਨਾਲ ਜੁਟ ਜਾਂਦਾ ਸੀ। ਉਹ ਲੰਗਰ ਨਾਲ ਇਕਰੂਪ ਹੀ ਹੋ ਜਾਂਦਾ ਸੀ। ਉਹਦੇ ਜਾਣ ਤੋਂ ਬਾਅਦ ਉਹਦਾ ਚੇਤਾ ਲੰਗਰ ਨਾਲ ਜੁੜ ਕੇ ਵੀ ਆਉਂਦਾ ਰਿਹਾ।

ਉਹਦਾ ਪੱਕਾ ਪਹਿਰਾਵਾ ਇਹੋ ਸੀ ਚੋਲਾ, ਕਛਿਹਰਾ, ਸਿਰ 'ਤੇ ਸਾਫਾ, ਮੋਢੇ ਲੋਈ, ਪੈਰੀਂ ਸਾਦੀ ਜੁੱਤੀ। ਇਹਦੇ ਬਿਨਾ ਕੋਈ ਸ਼ੈਅ ਉਹਦੇ ਪਹਿਰਾਵੇ ਦਾ ਜ਼ਰੂਰੀ ਅੰਗ ਨਹੀਂ ਸੀ। ਉਹਦੇ ਕਹਿਣ ਅਨੁਸਾਰ ਉਹ ਜੰਗਲਾਂ ਵਿਚ ਵੀ ਏਦਾਂ ਹੀ ਰਿਹਾ। ਡਰਾਇਵਰੀ ਵੀ ਉਹਨੇ ਏਸੇ ਬਾਣੇ ਵਿਚ ਹੀ ਕੀਤੀ।

ਗੱਡੀ ਚਲਾਉਣਾ ਉਹਦਾ ਦੂਜਾ ਸ਼ੌਕ ਸੀ। ਇਹ ਕੰਮ ਉਹਨੇ ਜੀਵਨ ਨਿਰਬਾਹ ਲਈ ਨਹੀਂ ਸਿੱਖਿਆ ਸੀ ਅਤੇ ਨਾ ਹੀ ਰੋਜ਼ੀ ਰੋਟੀ ਲਈ ਕਰਦਾ ਸੀ। ਰੋਟੀ ਤਾਂ ਉਹਨੂੰ ਕਿਤੇ ਵੀ ਮਿਲ ਸਕਦੀ ਸੀ ਕਿਉਂਕਿ ਉਹਦੀਆਂ ਲੋੜਾਂ ਹੀ ਬਹੁਤ ਥੋੜ੍ਹੀਆਂ ਸਨ। ਮੁਸਾਫਰੀ ਉਹਦੇ ਜੀਵਨ ਦਾ ਹਿੱਸਾ ਸੀ। ਸ਼ਾਇਦ ਉਹਦੇ ਦਿਮਾਗ ਵਿਚ 'ਆਪਣਾ ਘਰ' ਵਰਗੀ ਥਾਂ ਦਾ ਕੋਈ ਖਿਆਲ ਹੀ ਨਹੀਂ ਸੀ। ਇਸ ਲਈ ਉਹ ਮੁਸਾਫਰੀ ਨੂੰ ਹੀ ਜ਼ਿੰਦਗੀ ਜਾਣਦਾ ਸੀ। ਮੁਸਾਫਰੀ ਦਾ ਸਾਧਨ ਡਰਾਇਵਰੀ ਸੀ ਇਸ ਕਰਕੇ ਉਹ ਇਹਨੂੰ ਕੰਮ ਨਹੀਂ ਜੀਵਨ ਸਮਝਦਾ ਸੀ।

ਨਵੇਂ ਨਵੇਂ ਲੋਕਾਂ ਨੂੰ ਮਿਲਣਾ ਅਤੇ ਨਵੀਆਂ ਥਾਂਵਾਂ ਵੇਖਣਾ ਵੀ ਉਹਦਾ ਤੀਜਾ ਸ਼ੌਕ ਕਹਿ ਸਕਦੇ ਹਾਂ ਜੋ ਮੁਸਾਫਰੀ ਨਾਲ ਹੀ ਜੁੜਿਆ ਹੋਇਆ ਹੈ। ਉਹ ਸਭ ਭਾਂਤ ਦੇ ਲੋਕਾਂ ਨਾਲ ਖੁਸ਼ ਰਹਿ ਲੈਂਦਾ ਸੀ। ਕਾਰ ਸੇਵਾ ਤੋਂ ਡਰਾਇਵਰੀ, ਇਸ ਤੋਂ ਨਕਸਲੀ ਅਤੇ ਫਿਰ ਸਿੰਘਾਂ ਨਾਲ ਮੇਲ ਇਹ ਸਫਰ ਅਸਲ ਵਿਚ ਨਵੇਂ ਲੋਕਾਂ ਨੂੰ ਮਿਲਣ ਅਤੇ ਨਵੀਆਂ ਥਾਂਵਾਂ ਨੂੰ ਵੇਖਣ ਜਾਣਨ ਦੀ ਰੁਚੀ ਦਾ ਹੀ ਰੂਪ ਸੀ।

ਉਹਨੂੰ ਚੌਥਾ ਸ਼ੌਕ ਹਥਿਆਰਾਂ ਦਾ ਸੀ। ਇਹ ਅਜੀਬ ਗੱਲ ਸੀ ਕਿ ਉਹ ਹਥਿਆਰਬੰਦ ਸੰਘਰਸ਼ ਦਾ ਪੱਕਾ ਮੁਦਈ ਸੀ ਪਰ ਉਹਨੂੰ ਹਮਲੇ ਕਰਨ ਦਾ ਸ਼ੌਕ ਨਹੀਂ ਸੀ। ਮੈਨੂੰ ਲੱਗਿਆ ਕਿ ਉਹਨੂੰ ਬੰਦਿਆਂ ਦਾ ਹਿੰਸਾ ਨਾਲ ਮਰਨਾ ਚੰਗਾ ਨਹੀਂ ਲਗਦਾ ਸੀ ਪਰ ਹਥਿਆਰ ਰੱਖਣ, ਚੁੱਕਣ ਦਾ, ਹਥਿਆਰਾਂ ਸੰਗ ਰਹਿਣ ਦਾ ਸੁਦਾਈ ਸੀ। ਇਸ ਕੰਮ ਲਈ ਉਹ ਹਰ ਜਿੰਮੇਵਾਰੀ ਕਬੂਲ ਲੈਂਦਾ ਸੀ। ਉਹ ਬਹੁਤਾ ਪੜ੍ਹਿਆ ਹੋਇਆ ਨਹੀਂ ਸੀ ਪਰ ਉਹ ਬਗਾਵਤਾਂ ਦਾ ਬਹੁਤ ਹਾਮੀ ਸੀ। ਉਹਦੇ ਨਾਲ ਰਹਿ ਕੇ ਇਹੋ ਮਹਿਸੂਸ ਹੋਇਆ ਕਿ ਉਹਦੇ ਧੁਰ ਅੰਦਰ ਬਾਗੀ ਬੈਠਾ ਹੋਇਆ ਸੀ। ਸਿੱਖੀ ਵਿਚ

ਜਨਮ ਨੇ ਉਹਦੇ ਵਿਚ ਲੋਕ ਭਲਾਈ ਦਾ ਤੱਤ ਵੀ ਭਰ ਦਿੱਤਾ ਸੀ।

ਉਹਦਾ ਦਿਲ ਕਰਦਾ ਸੀ ਕਿ ਜਿਥੇ ਵੀ ਬਗਾਵਤ ਹੋ ਰਹੀ ਹੈ ਉਹ ਉਹਦੇ ਵਿਚ ਸ਼ਾਮਲ ਹੋ ਜਾਵੇ। ਉਹਨੇ ਮੈਨੂੰ ਜੰਗਲਾਂ ਵਿਚ ਨਕਸਲੀਆਂ ਨਾਲ ਰਹਿਣ ਦੇ ਬਹੁਤ ਵਾਕਿਆਤ ਸੁਣਾਏ। ਜਿਸ ਤੋਂ ਲਗਦਾ ਸੀ ਕਿ ਉਹਦਾ ਸੰਘਰਸ਼ ਨਾਲ ਅਜਿਹਾ ਰਿਸ਼ਤਾ ਬਣ ਗਿਆ ਸੀ ਕਿ ਉਹਦਾ ਜੀਵਨ ਹਥਿਆਰਬੰਦ ਸੰਘਰਸ਼ ਤੋਂ ਬਿਨਾ ਅਧੂਰਾ ਸੀ।

ਬ੍ਰਾਹਮਣਵਾਦ ਦਾ ਉਹ ਕੱਟੜ ਵਿਰੋਧੀ ਸੀ। ਉਹ ਹਰ ਗੱਲ ਵਿਚ ਇਹਨੂੰ ਲੈ ਆਉਂਦਾ ਸੀ ਅਤੇ ਉਹਦਾ ਸਾਰਾ ਵਿਰੋਧ ਇਸੇ ਉਤੇ ਹੀ ਕੇਂਦਰਤ ਸੀ। ਸਿੱਖਾਂ ਵਿਚ ਪਣਪ ਰਹੀ ਬ੍ਰਾਹਮਣਵਾਦੀ ਜਮਾਤ ਉਸਨੂੰ ਬਹੁਤ ਚੁਭਦੀ ਸੀ, ਜਿਸਨੇ ਸਿਆਸੀ ਅਤੇ ਧਾਰਮਕ ਖੇਤਰ ਵਿਚ ਅਤੇ ਹੋਰ ਸਭ ਖੇਤਰਾਂ ਵਿਚ ਅਸਰ ਪਾ ਲਿਆ ਸੀ। ਇਸ ਗੱਲ ਕਰਕੇ ਉਹਦਾ ਕਈ ਵਾਰ ਹੋਰਨਾਂ ਸਿੰਘਾਂ ਨਾਲ ਇਸ ਨੁਕਤੇ ਉਤੇ ਤਕਰਾਰ ਵੀ ਹੋ ਜਾਂਦਾ ਸੀ ਕਿਉਂਕਿ ਜਿਥੇ ਵੀ ਉਹਨੂੰ ਖਾੜਕੂ ਸਫਾਂ ਵਿਚ ਬ੍ਰਾਹਮਣਵਾਦ ਦਾ ਅਸਰ ਲਗਦਾ ਸੀ ਉਹ ਉਹਦੇ ਉਤੇ ਇਕਦਮ ਉਸੇ ਵੇਲੇ ਉਂਗਲ ਚੁੱਕਦਾ ਸੀ।

ਇਕ ਵਾਕਿਆਤ ਉਹਦੇ ਵਿਚਾਰਾਂ ਦਾ ਅਹਿਸਾਸ ਕਰਾਉਣ ਵਾਲਾ ਹੈ। ਇਕ ਵਾਰ ਕੁਝ ਸਿੰਘਾਂ ਨਾਲ ਉਹ ਖਾਲਿਸਤਾਨ ਬਾਰੇ ਗੱਲਾਂ ਕਰਦਿਆਂ ਕਰਦਿਆਂ ਉਲਝ ਪਿਆ। ਓਹਨਾਂ ਸਿੰਘਾਂ ਵਿਚ ਜਿਹੜੇ ਗੱਲ ਕਰਨ ਵਾਲੇ ਸਨ ਉਹ ਆਮ ਤਰੀਕੇ ਨਾਲ ਹੀ ਖਾਲਿਸਤਾਨ ਦੀ ਹੱਦ ਅੰਬਾਲੇ ਜਾਂ ਪਾਣੀਪਤ ਤੱਕ ਮਿਥ ਰਹੇ ਸਨ। ਉਹ ਲਗਭਗ ਅਣਪੜ੍ਹ ਬੰਦਾ ਸੀ ਅਤੇ ਰਾਜਨੀਤੀ ਦੀ ਇਹ ਹੱਦਬੰਦੀ ਵਾਲੀ ਗੱਲ ਤੋਂ ਅਣਜਾਣ ਤਾਂ ਭਾਵੇਂ ਨਾ ਕਿਹਾ ਜਾਵੇ ਪਰ ਆਕੀ ਜਰੂਰ ਸੀ। ਉਹਦੀ ਗੁਰੂ ਉਤੇ ਅਟੁੱਟ ਸ਼ਰਧਾ ਅਤੇ ਬ੍ਰਾਹਮਣਵਾਦ ਵਿਰੋਧੀ ਵਿਚਾਰ ਕਾਰਨ ਉਹ ਆਪਣੀ ਗੱਲ ਉਤੇ ਪੱਕਾ ਸੀ ਕਿ ਖਾਲਿਸਤਾਨ ਨੂੰ ਇਹ ਹੱਦਬੰਦੀ ਵਿਚ ਨਹੀਂ ਬੰਨਿਆ ਜਾ ਸਕਦਾ ਪਰ ਉਹਦੇ ਕੋਲ ਇਹ ਗੱਲ ਦੀ ਕੋਈ ਵਿਆਖਿਆ ਨਹੀਂ ਸੀ। ਉਹਨੂੰ ਲਗਦਾ ਸੀ ਕਿ ਸਾਰੇ ਸੂਬਿਆਂ ਦੇ ਲੋਕ ਬ੍ਰਾਹਮਣਵਾਦ ਨੇ ਨਪੀੜੇ ਹੋਏ ਹਨ। ਉਹ ਬਹੁਤਾ ਪੰਜਾਬ ਤੋਂ ਬਾਹਰ ਹੀ ਰਿਹਾ ਸੀ ਇਸ ਲਈ ਉਹਨੂੰ ਲਗਦਾ ਸੀ ਕਿ ਦਲਿਤਾਂ ਗਰੀਬਾਂ ਅਤੇ ਪਛੜੇ ਕਹੇ ਜਾਂਦੇ ਲੋਕਾਂ ਦੀ ਮੁਕਤੀ ਵੀ ਖਾਲਿਸਤਾਨ ਦਾ ਹਿੱਸਾ ਹੀ ਸੀ। ਉਹ ਇਸ ਗੱਲ ਉਤੇ ਬਹੁਤ ਪੱਕਾ ਸੀ ਕਿ ਬ੍ਰਾਹਮਣਵਾਦ ਨੂੰ ਕਮੋਜਰ ਕੀਤਿਆ ਜਾਂ ਮਾਰਿਆਂ ਬਿਨ੍ਹਾ ਖਾਲਿਸਤਾਨ ਸਾਕਾਰ ਨਹੀਂ ਹੋ ਸਕਦਾ। ਜਦੋਂ ਬਹਿਸ ਕਿਸੇ ਸਿਰੇ ਨਾ ਲੱਗੀ ਤਾਂ ਕੁਝ ਸਿੰਘ ਉੱਚੀ ਬੋਲਣ ਲੱਗ ਪਏ ਤਾਂ ਉਸ ਨੇ ਬਿਨਾ ਧੀਰਜ ਛੱਡੇ ਗੱਲ ਮੁਕਾਉਂਦਿਆ ਕਿਹਾ ਕਿ 'ਓਥੇ ਜੰਗਲਾਂ ਵਿਚ ਲੜ ਰਹੇ ਗਰੀਬ ਆਦਿਵਾਸੀ ਵੀ ਉਹਨੂੰ ਓਨੇ ਹੀ ਪਿਆਰੇ ਹਨ ਜਿੰਨੇ ਕਿ ਪੰਜਾਬ ਦੇ ਸਿੱਖ। ਥੁੜਾਂ ਅਤੇ ਔਖਾਂ ਮਾਰੇ ਲੋਕਾਂ ਵਿਚ ਰਹਿ ਕੇ ਓਹਨਾਂ ਲਈ

ਲੰਗਰ ਤਿਆਰ ਕਰਨ ਅਤੇ ਓਹਨਾਂ ਦੇ ਬੱਚਿਆਂ ਨੂੰ ਪਿਆਰ ਦੇਣ ਨਾਲ ਮੈਨੂੰ ਖੁਸ਼ੀ ਮਿਲਦੀ ਹੈ। ਮੈਨੂੰ ਲਗਦਾ ਹੈ ਕਿ ਮੇਰਾ ਗੁਰੂ ਵੀ ਇਸੇ ਗੱਲ ਵਿਚ ਖੁਸ਼ ਹੈ'।

ਕਥਾ ਸੁਣਾਉਣ ਅਤੇ ਮਹਿਫਲ ਸਜਾਉਣ ਵਿਚ ਉਹਨੂੰ ਕੁਦਰਤੀ ਕਲਾ ਹਾਸਲ ਸੀ। ਕੋਈ ਵੀ ਬੰਦਾ ਉਹਦੀ ਸੰਗਤ ਵਿਚ ਉਕਤਾਉਂਦਾ ਨਹੀਂ ਸੀ, ਨਾ ਹੀ ਉਠ ਕੇ ਜਾਂਦਾ ਸੀ। ਉਹਨੇ ਵਿਆਹ ਨਹੀਂ ਕਰਵਾਇਆ ਸੀ ਪਰ ਉਹਨੂੰ ਔਰਤਾਂ ਬਾਰੇ ਵੀ ਬਹੁਤ ਜਾਣਕਾਰੀ ਸੀ। ਇਕ ਦਿਨ ਇਕ ਸਿੰਘ ਨੇ ਕਿਹਾ ਕਿ ਬਾਬਾ ਤੂੰ ਵਿਆਹ ਤਾਂ ਕਰਵਾਇਆ ਨਹੀਂ ਪਰ ਤੈਨੂੰ ਜਾਣਕਾਰੀ ਕਿਵੇਂ ਹੈ? ਉਹਨੇ ਸਹਿਜ ਸੁਭਾਅ ਹੀ ਕਿਹਾ ਕਿ ਉਹਨੂੰ ਦੂਰੋਂ ਵੇਖ ਕੇ ਹੀ ਗੱਲਾਂ ਸਮਝ ਆ ਗਈਆਂ ਹਨ। ਮੈਨੂੰ ਨਹੀਂ ਪਤਾ ਉਹਦੀ ਇਹ ਗੱਲ ਦਾ ਪੂਰਾ ਮਤਲਬ ਕੀ ਸੀ ਪਰ ਉਹ ਔਰਤਾਂ ਦੇ ਸੁਭਾਅ ਦੀਆਂ ਗਹਿਰਾਈਆਂ ਜਾਣਦਾ ਸੀ।

ਕਈ ਵਾਰ ਉਹਨੇ ਮੈਨੂੰ ਕਿਹਾ ਕਿ ਮੈਂ ਤੁਹਾਨੂੰ ਨਕਸਲੀਆਂ ਨਾਲ ਮਿਲਾਊਂਗਾ। ਉਹ ਤੁਹਾਨੂੰ ਮਿਲ ਕੇ ਬਹੁਤ ਖੁਸ਼ ਹੋਣਗੇ। ਉਹ ਕਿਸੇ ਦੇ ਧਰਮ ਦੇ ਖਿਲਾਫ ਨਹੀਂ ਹਨ। ਓਹਨਾਂ ਨੇ ਮੈਨੂੰ ਸਿੱਖੀ ਬਾਰੇ ਕਦੇ ਕੋਈ ਸਵਾਲ ਨਹੀਂ ਕੀਤਾ ਨਾ ਹੀ ਕੋਈ ਅਜਿਹਾ ਬਚਨ ਕਿਹਾ ਹੈ ਜੋ ਸਿੱਖੀ ਵਿਰੁਧ ਹੋਵੇ। ਉਹ ਪੰਜਾਬ ਵਿਚ ਨਹੀਂ ਰਿਹਾ ਸੀ ਇਸ ਕਰਕੇ ਉਹਨੂੰ ਲਗਦਾ ਸੀ ਕਿ ਸਿੱਖ ਜਥੇਬੰਦੀਆਂ ਵਿਚ ਕਾਮਰੇਡਾਂ ਬਾਰੇ ਜੋ ਵਿਚਾਰ ਹਨ ਇਹ ਵੀ ਬ੍ਰਾਹਮਣਵਾਦ ਦਾ ਅਸਰ ਹੈ। ਇਕ ਪੱਖ ਤੋਂ ਤਾਂ ਉਹ ਸਹੀ ਸੀ ਕਿ ਇਹ ਬ੍ਰਾਹਮਣਵਾਦ ਦਾ ਅਸਰ ਸੀ ਪਰ ਉਹਨੂੰ ਇਹ ਅੰਦਾਜਾ ਨਹੀਂ ਸੀ ਕਿ ਇਸ ਪੜਾਅ ਉਤੇ ਬ੍ਰਾਹਮਣਵਾਦ ਦਾ ਅਸਰ ਸੰਘਰਸ਼ ਨਾਲੋਂ ਪੰਜਾਬ ਦੇ ਕਾਮਰੇਡਾਂ ਉਤੇ ਕਿਤੇ ਵਧੇਰੇ ਸੀ।

ਉਹਦਾ ਕਹਿਣਾ ਸੀ ਕਿ ਝਾਰਖੰਡ ਦਾ ਇਕ ਵੱਡਾ ਨਕਸਲੀ ਆਗੂ ਉਹਦਾ ਸਤਿਕਾਰ ਕਰਦਾ ਹੈ। ਉਸ ਨਾਲ ਜਾ ਕੇ ਅਸੀਂ ਮਿਲ ਸਕਦੇ ਹਾਂ। ਮੈਂ ਕਿਹਾ ਕਿ ਉਥੇ ਜਾ ਕੇ ਆਪਾਂ ਮਿਲਾਂਗੇ ਅਤੇ ਆਪਣੀਆਂ ਸਾਂਝਾਂ ਅਤੇ ਲੋੜਾਂ ਵੀ ਪਛਾਣਾਂਗੇ। ਜਿੰਨਾ ਹੋ ਸਕੇ ਇਕ ਦੂਜੇ ਦਾ ਸਾਥ ਵੀ ਦਿਆਂਗੇ ਪਰ ਸਮੇਂ ਦਾ ਰੰਗ ਵੇਖੋ ਕਿ ਇਹ ੧੯੯੧ ਦੀ ਗੱਲ ਹੈ ਤੇ ਹੁਣ ੨੦੨੨ ਹੈ। ਸਾਡੇ ਹਥਿਆਰਬੰਦ ਸੰਘਰਸ਼ਾਂ ਨੇ ਕੀ ਕੁਝ ਹੰਢਾ ਲਿਆ ਹੈ ਪਰ ਸਾਡੇ ਦੁਸ਼ਮਣ ਖਿਲਾਫ ਅਸੀਂ ਇਕੱਠੇ ਹੋ ਕੇ ਹਾਲੇ ਤੱਕ ਕੋਈ ਵੀ ਰਣਨੀਤੀ ਨਹੀਂ ਬਣਾ ਸਕੇ।

ਉਹਦੇ ਕਹਿਣ ਮੁਤਾਬਿਕ ਉਸ ਵੇਲੇ ਨਕਸਲੀਆਂ ਕੋਲ ਹਥਿਆਰਾਂ ਦੀ ਬਹੁਤ ਕਮੀ ਸੀ। ਓਹਨਾਂ ਕੋਲ ਅਮੀਰ ਲੋਕਾਂ ਜਾਂ ਪੁਲਿਸ ਤੋਂ ਖੋਹੇ ਹੋਏ ਹਥਿਆਰ ਹੀ ਸਨ ਜਾਂ ਫਿਰ ਦੇਸੀ ਤਰੀਕੇ ਨਾਲ ਬਣਾਏ ਹੋਏ। ਬਾਰੂਦ ਅਤੇ ਨਵੇਂ ਹਥਿਆਰਾਂ ਦੀ ਓਹਨਾਂ ਨੂੰ ਬਹੁਤ ਜਰੂਰਤ ਸੀ। ਇਸ ਕਰਕੇ ਮੈਂ ਯੂ.ਪੀ. ਵਿਚ ਸਿੰਘਾਂ ਕੋਲ ਗਿਆ ਪਰ ਓਹਨਾਂ

ਕੋਲ ਵੀ ਵਾਧੂ ਹਥਿਆਰ ਨਹੀਂ ਸਨ। ਫਿਰ ਓਹਨਾਂ ਨਾਲ ਹੀ ਕਾਫੀ ਚਿਰ ਰਿਹਾ। ਯੂ.ਪੀ. ਵਿਚ ਦਲਿਤ ਅਤੇ ਗਰੀਬ ਲੋਕਾਂ ਨੂੰ ਸੰਘਰਸ਼ ਨਾਲ ਜੋੜਣ ਦੀ ਕਾਫੀ ਕੋਸ਼ਿਸ਼ ਕੀਤੀ, ਕੁਝ ਕਾਮਯਾਬੀ ਵੀ ਮਿਲੀ ਪਰ ਇਹ ਦੇਖ ਕੇ ਦੋਵਾਂ ਸੰਘਰਸ਼ਾਂ ਦੀ ਸਾਂਝੀ ਲੋੜ ਹਥਿਆਰ ਹਨ, ਇਸ ਕਰਕੇ ਇਹ ਨਕਸਲੀ ਬੰਦੇ ਨੂੰ ਨਾਲ ਲੈ ਕੇ ਇਧਰ ਆਇਆ ਹਾਂ। ਨਕਸਲੀ ਬੰਦਾ ਪੰਜਾਬ ਜਾਂ ਰਾਜਸਥਾਨ ਰਾਹੀਂ ਪਾਕਿਸਤਾਨ ਜਾਣ ਤੋਂ ਝਿਜਕਦਾ ਸੀ ਅਤੇ ਮੈਂ ਕੱਛ (ਗੁਜਰਾਤ) ਦਾ ਇਲਾਕਾ ਜਾਣਦਾ ਸੀ ਇਸ ਕਰਕੇ ਇਸ ਰਸਤੇ ਆਏ ਹਾਂ। ਗੁਜਰਾਤ ਰਾਹੀਂ ਜੋ ਸਮਾਨ ਪੰਜਾਬ ਲਈ ਆਇਆ ਉਹ ਇਸ ਬਾਬੇ ਦੀ ਪਹਿਲ ਕਦਮੀ ਕਰਕੇ ਹੀ ਆਇਆ ਸੀ। ਇਹ ਬਾਬੇ ਦੀ ਖਾਸੀਅਤ ਸੀ ਕਿ ਉਹ ਜਿਸ ਇਲਾਕੇ ਵਿਚ ਜਾਂਦਾ ਸੀ ਉਹੋ ਜਿਹੀ ਬੋਲ ਚਾਲ ਅਤੇ ਸਲੀਕਾ ਅਪਣਾ ਲੈਂਦਾ ਸੀ। ਉਸ ਵਿਚ ਬਹੁਤ ਆਤਮ ਵਿਸ਼ਵਾਸ ਅਤੇ ਠਰੰਮਾ ਸੀ। ਉਹ ਸਾਡੇ ਨਾਲ ਕੋਈ ਅੱਠ ਦਸ ਮਹੀਨੇ ਰਿਹਾ। ਜਦੋਂ ਮੈਂ ਇਧਰ ਆਉਣਾ ਸੀ ਤਾਂ ਉਹਨੂੰ ਨਾਲ ਲੈ ਕੇ ਉਹੀ ਕੱਛ ਦੇ ਰਸਤੇ ਆਇਆ। ਇਹ ਸਫਰ ਦੀ ਇਕ ਅਲਹਿਦਾ ਕਹਾਣੀ ਹੈ।

ਜਦੋਂ ਅਸੀਂ ਕੱਛ ਦੇ ਰਸਤੇ ਇਧਰ ਆਏ ਤਾਂ ਸਾਡੇ ਨਾਲ ਉਥੋਂ ਦੇ ਦੋ ਬੜੇ ਤਜਰਬੇਕਾਰ ਅਤੇ ਦਲੇਰ ਪੰਧਾਊ ਸਨ, ਦੋ ਊਠਾਂ ਸਮੇਤ ਓਹ ਵੀ ਸਾਡੇ ਨਾਲ ਆਏ। ਊਠਾਂ ਉਤੇ ਪਾਣੀ ਦੀਆਂ ਮਸ਼ਕਾਂ ਅਤੇ ਹਥਿਆਰ ਸਨ। ਕਿਸੇ ਕਾਰਣ ਅਸੀਂ ਰਸਤਾ ਖੁੰਝ ਗਏ ਅਤੇ ਸਾਡਾ ਪਾਣੀ ਵੀ ਮੁੱਕ ਗਿਆ। ਬਾਗੀ ਜਾਂ ਤਸਕਰ ਲੋਕੀਂ ਇਹ ਰਸਤਾ ਨਹੀਂ ਚੁਣਦੇ ਸਨ ਕਿਉਂਕਿ ਦੋਵਾਂ ਗੱਲਾਂ ਦਾ ਹੀ ਡਰ ਰਹਿੰਦਾ ਹੈ। ਸਾਡਾ ਸਫਰ ਇਕ ਰਾਤ ਦਾ ਸੀ ਪਰ ਰਸਤਾ ਖੁੰਝਣ ਨਾਲ ਇਕ ਦਿਨ ਅਤੇ ਦੋ ਰਾਤਾਂ ਵਿਚ ਵੀ ਬਹੁਤ ਮੁਸ਼ਕਲ ਨਾਲ ਪੂਰਾ ਹੋਇਆ। ਪਿਆਸ ਨਾਲ ਅਸੀਂ ਮਰਨ ਕਿਨਾਰੇ ਪਹੁੰਚ ਗਏ ਸਾਂ। ਬਾਬਾ ਘੰਟਿਆਂ ਬੱਧੀ ਕਈ ਦਿਨ ਲਗਾਤਾਰ ਤੁਰ ਸਕਦਾ ਸੀ। ਇਹ ਗੁਣ ਉਹਨੇ ਜੰਗਲਾਂ ਵਿਚ ਨਕਸਲੀਆਂ ਨਾਲ ਰਹਿ ਕੇ ਸਿਖਿਆ ਸੀ ਪਰ ਮੈਨੂੰ ਅਜਿਹੇ ਹਾਲਾਤ ਦਾ ਕੋਈ ਤਜਰਬਾ ਨਹੀਂ ਸੀ। ਪੰਧਾਊ ਅਤੇ ਬਾਬਾ ਏਹ ਹਾਲਾਤ ਦੇ ਤਜਰਬੇਕਾਰ ਸਨ ਸ਼ਾਇਦ ਇਸ ਕਰਕੇ ਹੀ ਅਸੀਂ ਭਟਕਣ ਮਗਰੋਂ ਵੀ ਮੰਜਲ ਉਤੇ ਪਹੁੰਚ ਗਏ। ਬਾਬਾ ਪਿਆਰਾ ਸਿੰਘ ਦੇ ਇਰਾਦੇ ਅਤੇ ਤਜਰਬੇ ਕਾਰਣ ਅਸੀਂ ਹਥਿਆਰਾਂ ਲਈ ਨਵਾਂ ਰਾਹ ਲੱਭ ਲਿਆ ਬਾਅਦ ਵਿਚ ਕਾਫੀ ਸਮਾਨ ਇਧਰ ਦੀ ਵੀ ਆਇਆ।

ਜਦ ਤੱਕ ਅਸੀਂ ਆਪਣੇ ਟਿਕਾਣੇ ਪਹੁੰਚ ਕੇ ਆਪਣੇ ਸਿੰਘਾਂ ਨੂੰ ਨਹੀਂ ਮਿਲੇ ਤਦ ਤੱਕ ਬਾਬਾ ਪਰਛਾਂਵੇ ਵਾਂਗ ਮੇਰੇ ਨਾਲ ਰਿਹਾ। ਜਦੋਂ ਮੈਂ ਪੰਜਾਬ ਆ ਗਿਆ ਤਾਂ ਉਹ ਕਈ ਦਿਨ ਲਾਲ ਸਿੰਘ, ਦਵਿੰਦਰਪਾਲ ਸਿੰਘ ਭੁੱਲਰ ਅਤੇ ਹੋਰ ਸਿੰਘਾਂ ਨਾਲ ਰਿਹਾ। ਬਾਅਦ ਵਿਚ ਆਪਣੇ ਕਿਸੇ ਟਿਕਾਣੇ ਉਤੇ ਚਲਾ ਗਿਆ। ਉਸ ਤੋਂ ਬਾਅਦ ਸਾਨੂੰ ਕਿਸੇ ਨੂੰ ਨਹੀਂ ਮਿਲਿਆ। ਕੁਝ ਸਮੇਂ ਬਾਅਦ ਸਰਕਾਰ ਨੂੰ ਇਹ ਰਸਤੇ ਦਾ ਵੀ ਪਤਾ

ਲੰਘ ਗਿਆ। ਕੁਝ ਬੰਦੇ ਅਤੇ ਅਸਲਾ ਵੀ ਫੜਿਆ ਗਿਆ। ਇਸ ਕਰਕੇ ਸਾਡਾ ਉਥੇ ਵੀ ਰਾਬਤਾ ਟੁੱਟ ਗਿਆ। ਹੋ ਸਕਦਾ ਹੈ ਉਹ ਇਸੇ ਤਰ੍ਹਾਂ ਏਹਨਾਂ ਰਸਤਿਆਂ 'ਤੇ ਚੱਲਦਾ ਗੁਰੂ ਨੂੰ ਪਿਆਰਾ ਹੋ ਗਿਆ ਹੋਵੇ ਜਾਂ ਉਹ ਕਿਤੇ ਇਕੱਲਾ ਬੈਠਾ ਹੋਵੇ ਤੇ ਹਾਲੇ ਵੀ ਨਕਸਲੀਆਂ ਜਾਂ ਕਿਸੇ ਹੋਰ ਧਿਰ ਨਾਲ ਰਲ ਕੇ ਬਿਪਰ ਸੰਸਕਾਰ ਖਿਲਾਫ ਲੜ ਰਿਹਾ ਹੋਵੇ। ਲਤਾੜਿਆਂ ਅਤੇ ਗਰੀਬਾਂ ਦਾ ਸਾਥ ਦੇਣਾ ਉਹਦੀ ਖੂਬੀ ਸੀ ਅਤੇ ਜ਼ਿੰਦਗੀ ਵੀ। ਪਰਮਾਤਮਾ ਕਰੇ ਉਹ ਇਸੇ ਹਾਲ ਵਿਚ ਹੋਵੇ ਕਿਉਂਕਿ ਇਹ ਉਹਦੀ ਰੂਹ ਦੇ ਨੇੜੇ ਦਾ ਅਮਲ ਸੀ।

# ਬੀਬੀ ਸਿਮਰਜੀਤ ਕੌਰ

ਬੀਬੀ ਸਿਮਰਜੀਤ ਕੌਰ ਦਾ ਸਹੁਰਾ ਪਿੰਡ ਕਾਲੇ ਬੱਕਰੇ ਕੋਲ ਨਿਜਾਮਦੀਪੁਰ ਸੀ। ਪੇਕਿਓਂ ਇਹ ਜਥੇਦਾਰ ਸਰੂਪ ਸਿੰਘ ਬਿਸਰਾਮਪੁਰ, ਕਰਤਾਰਪੁਰ ਦੇ ਭੈਣ ਜੀ ਸਨ। ਪੇਕੇ ਸਹੁਰੇ ਦੋਵੇਂ ਹੀ ਬੜੇ ਪੰਥਕ ਪਰਿਵਾਰ ਸਨ। ਟਕਸਾਲ ਅਤੇ ਕਮਾਂਡੋ ਫੋਰਸ ਦੀਆਂ ਪੱਕੀਆਂ ਠਾਹਰਾਂ ਸਨ। ਪੰਥਕ ਕਮੇਟੀ ਅਤੇ ਫੈਡਰੇਸ਼ਨ ਦੇ ਸਿੰਘ ਵੀ ਏਹਨਾਂ ਕੋਲ ਆਉਂਦੇ ਜਾਂਦੇ ਸਨ। ਦੋਹਾਂ ਪਰਿਵਾਰਾਂ ਉਤੇ ਬਹੁਤ ਵਾਰ ਤਸ਼ੱਦਦ ਵੀ ਹੋ ਚੁੱਕਿਆ ਸੀ ਤੇ ਜੇਲ੍ਹਾਂ ਵਿੱਚ ਵੀ ਰਹੇ ਸਨ। ਦੋਵਾਂ ਪਰਿਵਾਰਾਂ ਉਤੇ ਮੁਕਦਮੇ ਪੈ ਗਏ ਤੇ ਬੀਬੀ ਜੀ ਨੂੰ ਭਗੌੜਾ ਹੋਣਾ ਪੈ ਗਿਆ। ਇਹ ਸਾਰੇ ਸਿੰਘਾਂ ਦੇ ਵਿਸ਼ਵਾਸਪਾਤਰ ਸਨ ਅਤੇ ਓਹਨਾਂ ਦੇ ਦਰਮਿਆਨ ਸੰਪਰਕ ਦਾ ਕੰਮ ਵੀ ਕਰਦੇ ਸੀ ਅਤੇ ਸਾਡੇ ਲਈ ਠਾਹਰ ਵੀ ਬਣਾਉਂਦੇ ਸੀ।

ਇਕ ਵਾਰ ਸਾਡਾ ਜਨਰਲ ਲਾਭ ਸਿੰਘ ਨਾਲ, ਇਕ ਵਾਰ ਬਾਬਾ ਅਜੀਤ ਸਿੰਘ, ਧੰਨਾ ਸਿੰਘ ਹੋਰਾਂ ਨਾਲ ਸੰਪਰਕ ਟੁੱਟ ਗਿਆ ਤਾਂ ਦੋਵੇਂ ਵਾਰ ਏਹਨਾਂ ਨੇ ਸਾਨੂੰ ਦੁਬਾਰਾ ਸੰਪਰਕ ਵਿਚ ਲੈ ਕੇ ਆਂਦਾ। ਇਹ ਬਹੁਤ ਦਲੇਰ ਅਤੇ ਸਾਰਿਆਂ ਦਾ ਖਿਆਲ ਰੱਖਣ ਵਾਲੇ ਸਨ। ਸਾਰਾ ਖਤਰਾ ਆਪਣੇ ਉਤੇ ਲੈ ਲੈਣਾ ਅਤੇ ਖਤਰਨਾਕ ਤੋਂ ਖਤਰਨਾਕ ਸਥਿਤੀ ਵਿੱਚ ਵੀ ਅਡੋਲ ਰਹਿਣਾ ਏਹਨਾਂ ਦਾ ਬੜਾ ਵੱਡਾ ਗੁਣ ਸੀ। ਇਕ ਵਾਰ ਮੈਂ ਧੰਨਾ ਸਿੰਘ ਅਤੇ ਬਾਬਾ ਅਜੀਤ ਸਿੰਘ ਹੋਰਾਂ ਨੂੰ ਗੜ੍ਹਦੀਵਾਲ ਕੋਲ ਮਿਲਣ ਗਿਆ। ਮਿਲਣ ਤੋਂ ਬਾਅਦ ਉਹ ਤਾਂ ਰਾਤ ਨੂੰ ਚਲੇ ਗਏ ਪਰ ਉਸ ਪਿੰਡ ਨੂੰ ਘੇਰਾ ਪੈਣਾ ਸ਼ੁਰੂ ਹੋ ਗਿਆ। ਮੈਨੂੰ ਉਸ ਇਲਾਕੇ ਦਾ ਕੋਈ ਭੇਤ ਨਹੀਂ ਸੀ ਅਤੇ ਮੈਨੂੰ ਉਥੇ ਕੋਈ ਜਾਣਦਾ ਵੀ ਨਹੀਂ ਸੀ। ਭੈਣ ਜੀ ਨੇ ਮੈਨੂੰ ਰਾਤ ੧੨ ਕੁ ਵਜੇ ਜਗਾਇਆ ਅਤੇ ਦੱਸਿਆ ਕਿ ਘੇਰਾ ਪੈਣਾ ਸ਼ੁਰੂ ਹੋਇਆ ਹੈ, ਆਪਾਂ ਇਕ ਦਮ ਨਿਕਲੀਏ। ਗਰਮੀਆਂ ਦੇ ਦਿਨ ਸਨ ਮੈਂ ਉਸੇ ਤਰ੍ਹਾਂ ਪੈਂਟ ਕਮੀਜ ਪਾਈ ਤੇ ਦਸਤਾਰ ਲੈ ਕੇ ਨਾਲ ਤੁਰ ਪਿਆ। ਭੈਣ ਜੀ ਨੇ ਮੈਨੂੰ ਪਸਤੌਲ ਦਿੱਤਾ ਅਤੇ ਠਾਹਰ ਵਾਲਿਆਂ ਤੋਂ ਇੱਕ ਸਾਈਕਲ ਲੈ ਲਿਆ। ਹਾਲੇ ਪੁਲਿਸ ਨੇ ਪੱਕੀਆਂ ਸੜਕਾਂ ਹੀ ਘੇਰੀਆਂ ਸਨ। ਉਹ ਮੈਨੂੰ ਇੱਕ ਕੱਚੇ ਪਹੇ ਰਾਹੀਂ

ਸਾਇਕਲ ਉੱਤੇ ਬਿਠਾ ਕੇ ਸਹੀ ਸਲਾਮਤ ਕੱਢ ਕੇ ਲੈ ਗਏ। ਪੰਜ ਛੇ ਕਿਲੋਮੀਟਰ ਅੱਗੇ ਜਾ ਕੇ ਇੱਕ ਹੋਰ ਠਾਹਰ ਉੱਤੇ ਜਾ ਕੇ ਰਾਤ ਕੱਟੀ। ਮੈਂ ਸਵੇਰੇ ਬੱਸ ਚੜ੍ਹ ਕੇ ਆਪਣੇ ਟਿਕਾਣੇ 'ਤੇ ਆ ਗਿਆ। ਜੇ ਉਸ ਵਕਤ ਅਸੀਂ ਨਾ ਨਿਕਲਦੇ ਤਾਂ ਘੇਰੇ ਵਿੱਚ ਆ ਜਾਣਾ ਸੀ।

ਸਵਰਨੇ ਘੱਟਣੇ ਦੇ ਇਕ ਕੈਟ ਨੇ ਬੀਬੀ ਜੀ ਅਤੇ ਉਨ੍ਹਾਂ ਦੇ ਪਤੀ ਨੂੰ ਫੜ ਲਿਆ। ਪਤੀ ਨੂੰ ਤਾਂ ਉਹ ਦਿਨੇ ਹੀ ਪਿੰਡ ਦੇ ਅੱਡੇ ਕੋਲ ਮਾਰ ਕੇ ਸੁੱਟ ਗਏ ਪਰ ਬੀਬੀ ਜੀ ਨੂੰ ਓਹਨਾਂ ਨੇ ਟਾਂਡੇ ਨੇੜੇ ਕਿਸੇ ਬਾਗ ਵਿੱਚ ਲਿਜਾ ਕੇ ਅਤਿ ਦਰਜੇ ਦਾ ਤਸ਼ੱਦਦ ਕੀਤਾ। ਪਰ ਭੈਣ ਜੀ ਅਡੋਲ ਰਹੇ ਅਤੇ ਉਨ੍ਹਾਂ ਨੇ ਜੰਗ ਦਾ ਕੋਈ ਵੀ ਭੇਦ ਨਹੀਂ ਦਿੱਤਾ। ਜ਼ਾਲਮਾਂ ਨੇ ਉਨ੍ਹਾਂ ਦੇ ਸਰੀਰ ਦਾ ਰੇਜ਼ਾ-ਰੇਜ਼ਾ ਕਰ ਦਿੱਤਾ ਪਰ ਉਹ ਉਨ੍ਹਾਂ ਤੋਂ ਕੋਈ ਭੇਦ ਨਹੀਂ ਲੈ ਸਕੇ। ਉਸ ਵਕਤ ਉਹ ਸਾਡੀਆਂ ਕਾਫੀ ਠਾਹਰਾਂ ਬਾਰੇ ਜਾਣਦੇ ਸੀ। ਕਿਸੇ ਜੰਗਜੂ ਦੇ ਫੜੇ ਜਾਣ ਉੱਤੇ ਉਹਦੀ ਇਹੋ ਆਖਰੀ ਪਰਖ ਹੁੰਦੀ ਹੈ ਕਿ ਉਹ ਆਪਣੇ ਜੰਗਜੂ ਸਾਥੀਆਂ ਦੀ ਜਾਨ ਬਚਾਉਂਦਾ ਹੈ ਜਾਂ ਆਪਣੀ। ਭੈਣ ਜੀ ਨੇ ਆਪਣੀ ਜਾਨ ਸੰਘਰਸ਼ ਦੇ ਲੇਖੇ ਲਾ ਦਿੱਤੀ।

ॐ

# ਤੂਫਾਨ ਅਤੇ ਛੋਟਾ ਤੂਫਾਨ

ਲੁਧਿਆਣੇ ਦੇ ਕਾਰਖਾਨਿਆਂ ਵਾਲੇ ਇਲਾਕੇ ਵਿਚ ਫੈਡਰੇਸ਼ਨ ਆਗੂ ਕੁਲਵੰਤ ਸਿੰਘ ਖੁਖਰਾਣੇ ਦੀ ਠਾਹਰ ਸੀ। ਉਹ ਆਪਣੀ ਪਤਨੀ ਅਤੇ ਛੋਟੇ ਬੱਚੇ ਸਮੇਤ ਇਥੇ ਰਹਿੰਦੇ ਸਨ। ਸੰਘਣੀ ਅਬਾਦੀ ਅਤੇ ਕੰਮਕਾਜੀ ਲੋਕਾਂ ਦਾ ਇਲਾਕਾ ਹੋਣ ਕਰਕੇ ਕੋਈ ਸ਼ੱਕ ਨਹੀਂ ਕਰਦਾ ਸੀ। ਗੁਰਜੰਟ ਸਿੰਘ ਅਤੇ ਮੈਂ ਇਥੇ ਆਇਆ ਕਰਦੇ ਸਾਂ। ਮੈਂ ਉਹਦੇ ਦੋਸਤ ਵਜੋਂ ਅਤੇ ਗੁਰਜੰਟ ਸਿੰਘ, ਕੁਲਵੰਤ ਖੁਖਰਾਣਾ ਦੇ ਸਾਲੇ ਵਜੋਂ ਇਥੇ ਰਹਿੰਦੇ ਸਾਂ। ਕੁਝ ਦਿਨ ਪਹਿਲਾਂ ਗੁਰਜੰਟ ਸਿੰਘ ਗੁਰਦਾਸਪੁਰ ਵਿਚ ਜੁਗਰਾਜ ਸਿੰਘ ਤੂਫਾਨ ਅਤੇ ਹੋਰ ਜਥੇਬੰਦੀਆਂ ਦੇ ਸਿੰਘਾਂ ਨੂੰ ਮਿਲ ਕੇ ਆਇਆ ਸੀ। ਮੈਂ ਰਾਤ ਨੂੰ ਓਥੇ ਪਹੁੰਚਿਆ ਤਾਂ ਪਰਸ਼ਾਦੇ ਪਾਣੀ ਤੋਂ ਬਾਅਦ ਗੁਰਜੰਟ ਸਿੰਘ ਨੇ ਇਕ ਸਿੰਘ (ਜੋ ਉਮਰ ਵਿਚ ਹਾਲੇ ਗਭਰੇਟ ਹੀ ਸੀ) ਉਹਦੇ ਬਾਰੇ ਬੜੇ ਜੋਸ਼ ਨਾਲ ਗੱਲਾਂ ਸੁਣਾਈਆਂ। ਜਥੇਦਾਰ ਗੁਰਜੰਟ ਸਿੰਘ ਉਹ ਭੁਜੰਗੀ ਨੂੰ 'ਜਮਾਂਦਰੂ ਕਮਾਂਡੋ' ਅਤੇ ਕਈ ਵਾਰ 'ਅੱਗ ਦੀ ਨਾਲ' ਵਰਗੇ ਵਿਸ਼ੇਸ਼ਣਾਂ ਨਾਲ ਯਾਦ ਕਰਦਾ ਸੀ। ਸਾਲ ਕੁ ਬਾਅਦ ਉਸੇ ਥਾਂ 'ਤੇ ਹੀ ਉਹਦੇ ਬਾਰੇ ਬੜੇ ਦੁਖ ਨਾਲ ਦੱਸਿਆ ਕਿ ਉਹ ਛੋਟੂ ਫੌਜ ਨਾਲ ਇਕ ਮੁਕਾਬਲੇ ਵਿਚ ਚੜ੍ਹਾਈ ਕਰ ਗਿਆ। ਏਹ ਗੱਲਾਂ ਕਰਕੇ ਇਕ ਭਾਰੇ ਮਾਹੌਲ ਵਿਚ ਅਸੀਂ ਸੌਂ ਗਏ। ਸਾਨੂੰ ਇਸ ਤਰ੍ਹਾਂ ਦੇ ਮੌਕੇ ਕਈ ਵਾਰ ਵੇਖਣੇ ਪਏ ਸਨ। ਉਹ ਭੁਜੰਗੀ ਦਾ ਪੱਕਾ ਨਾਂ ਜਥੇਦਾਰ ਗੁਰਜੰਟ ਸਿੰਘ ਨੇ ਨਹੀਂ ਦੱਸਿਆ, ਸਾਇਦ ਉਹਨੂੰ ਵੀ ਪਤਾ ਨਹੀਂ ਸੀ। ਨਾ ਹੀ ਓਦੋਂ ਕਿਤੋਂ ਉਹਦੇ ਬਾਰੇ ਜਾਣ ਸਕੇ ਅਤੇ ਨਾ ਹੀ ਉਹ ਦਿਨ ਤੋਂ ਬਾਅਦ ਕਿਤੋਂ ਉਹਦੇ ਬਾਰੇ ਸੁਣਨ ਪੜ੍ਹਣ ਨੂੰ ਮਿਲਿਆ। ਉਹਦੀ ਜਿੰਦਗੀ ਦੇ ਬਹਾਦਰੀ ਵਾਲੇ ਵਾਕਿਆਤ ਹੋਰ ਕਿਤੇ ਵੀ ਸੁਣਨ ਨੂੰ ਨਹੀਂ ਮਿਲੇ ਜਿਨ੍ਹਾਂ ਦੀ ਗੁਰਜੰਟ ਸਿੰਘ ਵਰਗਾ ਜਰਨੈਲ ਵੀ ਪਰਸੰਸਾ ਕਰਦਾ ਸੀ। ਉਹਦਾ ਨਾਮ ਇਤਿਹਾਸ ਦੇ ਬੇਨਾਮ ਸ਼ਹੀਦਾਂ ਵਿਚ ਦਰਜ ਹੋ ਗਿਆ। ਬੜੇ ਚਿਰ ਬਾਅਦ ਉਹਨੂੰ ਯਾਦ ਕਰਕੇ ਮਨ ਫਿਰ ਉਸੇ ਤਰ੍ਹਾਂ ਮਹਿਸੂਸ ਕਰਦਾ ਹੈ ਜਿਸ ਤਰ੍ਹਾਂ ਉਹਦੇ ਚੜ੍ਹਾਈ ਕਰ ਜਾਣ ਬਾਰੇ ਪਹਿਲੀ ਵਾਰ ਸੁਣ ਕੇ ਲੱਗਿਆ ਸੀ। ਕਿੰਨੀ ਛੋਟੀ ਜਿੰਦਗੀ ਵੀ ਕਿੰਨੀ ਕਮਾਲ ਹੋ ਸਕਦੀ ਹੈ, ਧਰਮ ਦੇ ਰਾਹਾਂ

'ਤੇ ਬੇਨਾਮ ਰੂਪ ਵਿਚ ਵੀ, ਉਹ ਸਿੰਘ ਨੂੰ ਇਸੇ ਰੂਪ ਵਿਚ ਹੀ ਯਾਦ ਕੀਤਾ ਜਾ ਸਕਦਾ ਹੈ

ਜੁਗਰਾਜ ਸਿੰਘ ਤੂਫਾਨ ਵੀ ਚੜ੍ਹਦੀ ਉਮਰੇ ਸੰਘਰਸ਼ ਵਿਚ ਆਇਆ ਅਤੇ ਤੂਫਾਨ ਦੀ ਤੇਜ਼ੀ ਵਾਂਗ ਆਲੇ ਦੁਆਲੇ ਦੇ ਲੋਕਾਂ ਵਿਚ ਹਰਮਨਪਿਆਰਾ ਹੋ ਗਿਆ। ਜਿੰਨਾ ਚਿਰ ਉਹ ਜੀਵਿਆ ਉਹਦੀ ਜਿੰਦਗੀ ਹੀ ਤੂਫਾਨ ਵਾਂਗ ਰਹੀ। ਇਹ ਤੇਜ਼ੀ ਵਾਲਾ ਜੀਵਨ ਬਹੁਤਾ ਲੰਮਾ ਨਹੀਂ ਹੁੰਦਾ। ਪੰਥ ਵਿਚ ਵੀ ਉਹਦੇ ਇਖਲਾਕ ਅਤੇ ਕੰਮਾਂ ਦੀ ਚੜ੍ਹਾਈ ਤੂਫਾਨ ਵਾਂਗ ਸੀ। ਉਹ ਦੁਸ਼ਮਣਾਂ ਲਈ ਮੌਤ ਦਾ ਭੈਅ ਸੀ। ਉਸ ਰੂਹ ਨੂੰ ਧੁਰੋਂ ਹੀ ਬਖਸ਼ਿਸ਼ਾਂ ਹੋਈਆਂ ਸਨ ਨਹੀਂ ਤੇ ਏਨੀ ਛੋਟੀ ਉਮਰ ਵਿਚ ਅਤੇ ਏਨੀ ਛੋਟੀ ਦੁਸ਼ਮਣਾਂ ਦੋਸਤਾਂ ਵਿਚ ਕਿਸੇ ਦਾ ਇਕਬਾਲ ਏਨਾ ਬੁਲੰਦ ਨਹੀਂ ਹੋ ਸਕਦਾ। ਉਹਦੇ ਜਥੇ ਵਿਚ ਬਾਕੀ ਸਿੰਘ ਵੀ ਇਸੇ ਬਣਤਰ ਅਤੇ ਮਜਾਜ ਦੇ ਬਣੇ ਹੋਏ ਸਨ। ਉਹ ਮੁੱਛ ਫੁੱਟ ਉਮਰ ਦੇ ਪਤਲੇ ਇਕਹਿਰੇ ਸਰੀਰ ਅਤੇ ਚਮਕਦੀਆਂ ਅੱਖਾਂ ਵਾਲੇ ਸਿੰਘ ਇਸ ਤਰ੍ਹਾਂ ਹੀ ਜੰਗ ਵਿਚ ਆਏ, ਜੀਵੇ ਅਤੇ ਚੜ੍ਹਾਈ ਕਰ ਗਏ। ਅੱਜ ਵੀ ਕੋਈ ਓਹਨਾਂ ਨੂੰ ਸਤਿਕਾਰ ਤੋਂ ਬਿਨਾ ਯਾਦ ਨਹੀਂ ਕਰਦਾ। ਉਸ ਬਾਰੇ ਕਿਸੇ ਪਾਸਿਓਂ ਕੋਈ ਉਲਾਂਭਾ ਨਾ ਸੁਣਿਆ, ਜੋ ਸੰਘਰਸ਼ਾਂ ਵਿਚ ਬੜੀ ਸੌਖੀ ਤਰ੍ਹਾਂ ਕਿਸੇ ਦੇ ਨਾਮ ਨਾਲ ਵੀ ਜੁੜ ਜਾਂਦਿਆ ਕਰਦਾ ਹੈ। ਓਹਨਾਂ ਦੀ ਸਾਦਗੀ ਅਤੇ ਬੱਚਿਆਂ ਵਰਗੀ ਨਿਰਛਲਤਾ ਓਹਨਾਂ ਦੀ ਚੜ੍ਹਤਲ ਦਾ ਰਾਜ ਸੀ। ਕਈ ਵਾਰ ਕਿਸੇ ਜਥੇਦਾਰ ਦਾ ਕਿਰਦਾਰ ਇਸ ਤਰ੍ਹਾਂ ਦਾ ਹੁੰਦਾ ਹੈ ਕਿ ਸਾਰਾ ਜਥਾ ਹੀ ਉਹਦੇ ਰੰਗ ਵਿਚ ਰੰਗਿਆ ਜਾਂਦਾ ਹੈ। ਪੰਥ ਨੇ ਓਹਨਾਂ ਨੂੰ ਉਸੇ ਰੰਗ ਵਿਚ ਆਪਣੇ ਪਿਆਰੇ ਬੱਚਿਆਂ ਵਾਂਗ ਸਦਾ ਲਈ ਯਾਦ ਵਿਚ ਸਾਂਭ ਲਿਆ ਹੈ। ਇਹ ਜਥੇ ਦੇ ਦੂਜੇ ਸਿੰਘਾਂ ਦੀ ਵੀ ਦੁਸ਼ਮਣਾਂ ਵਿਚ ਧਾਂਕ ਸੀ। ਇਹ ਜਥੇ ਦਾ ਅਹਿਮ ਪੱਖ ਇਹ ਸੀ ਕਿ ਓਹਨਾਂ ਦੀ ਬੰਦੂਕ ਦਾ ਮੂੰਹ ਸਦਾ ਹੀ ਦੁਸ਼ਮਣ ਵੱਲ ਰਿਹਾ। ਓਹਨਾਂ ਨੇ ਆਪਣੇ ਲੋਕਾਂ ਵੱਲ ਮੂੰਹ ਨਹੀਂ ਭੁਆਂਇਆ ਚਾਹੇ ਉਹ ਗਦਾਰਾਂ ਅਤੇ ਵਿਰੋਧੀਆਂ ਵਜੋਂ ਅੜਿੱਕਾ ਕਿਉਂ ਨਾ ਬਣੇ ਹੋਣ। ਓਹਨਾਂ ਨੇ ਆਪਣੇ ਕਦਮਾਂ ਨੂੰ ਇਹ ਰਾਹ ਵੱਲ ਜਾਣ ਤੋਂ ਰੋਕੀ ਰੱਖਿਆ। ਓਹਨਾਂ ਦੇ ਇਲਾਕੇ ਵਿਚ ਜੋ ਗੱਲ ਮਿਸਾਲ ਬਣੀ ਉਹ ਸੀ ਕਿ ਉਸ ਵੇਲੇ ਹਿੰਦੂ ਲੋਕ ਪਿੰਡਾਂ ਵਿਚੋਂ ਸ਼ਹਿਰਾਂ ਵੱਲ ਜਾਣ ਲੱਗੇ ਸਨ, ਪਰ ਓਹਨਾਂ ਨੇ ਆਪਣੇ ਇਲਾਕੇ ਵਿਚ ਇਹ ਨੌਬਤ ਨਹੀਂ ਆਉਣ ਦਿੱਤੀ। ਇਹ ਵੱਡਾ ਕਾਰਨ ਸੀ ਕਿ ਜੁਗਰਾਜ ਸਿੰਘ ਤੂਫਾਨ ਦੇ ਭੋਗ 'ਤੇ ਸਮੁੱਚੇ ਪੰਜਾਬ ਵਿਚੋਂ ਲਾਮਿਸਾਲ ਇਕੱਠ ਸੀ।

ਪਿੱਛੇ ਮੁੜਕੇ ਸੰਘਰਸ਼ ਉਤੇ ਨਜਰ ਮਾਰੀਏ ਤਾਂ ਜੁਗਰਾਜ ਸਿੰਘ ਤੂਫਾਨ ਦਾ ਕੰਮ ਕਰਨ ਦਾ ਤਰੀਕਾ, ਖਾਸ ਕਰਕੇ ਆਪਣੇ ਵਿਰੋਧੀਆਂ ਜੋ ਪੁਲਿਸ ਦੇ ਮੁਖਬਰ ਕਰਕੇ ਜਾਣੇ ਜਾਂਦੇ ਸਨ, ਓਹਨਾਂ ਨਾਲ ਵਰਤਾਓ ਵਧੇਰੇ ਠੀਕ ਜਾਪਦਾ ਹੈ। ਹੋਰ ਕਈ

ਸਿਆਣੇ ਅਤੇ ਸੂਰਬੀਰ ਜਥੇਦਾਰ ਸਨ ਜਿਨ੍ਹਾਂ ਦੀ ਅਗਵਾਈ ਵਿਚ ਦੁਸ਼ਮਣਾਂ ਦੇ ਨਾਲ ਓਹਨਾਂ ਦੇ ਸਾਥੀ ਵੀ ਮਾਰੇ ਗਏ। ਏਹਨਾਂ ਕੰਮਾਂ ਦਾ ਬੁਰਾ ਅਸਰ ਵਧੇਰੇ ਪਿਆ। ਛੋਟੀ ਉਮਰੇ ਹੀ ਉਹ ਇਸ ਨਤੀਜੇ 'ਤੇ ਕਿਵੇਂ ਪਹੁੰਚਿਆ ਇਹਦੇ ਬਾਰੇ ਦਲੀਲ ਵਜੋਂ ਕੁਝ ਨਹੀਂ ਕਿਹਾ ਜਾ ਸਕਦਾ ਸਿਵਾਏ ਗੁਰੂ ਦੀ ਮਿਹਰ ਦੇ।

ਇਹ ਯੋਧੇ ਦੇ ਦਰਸ਼ਨ ਕਰਨ ਦਾ ਮੌਕਾ ਇਕੋ ਵਾਰ ਮਿਲਿਆ ਜਦੋਂ ਮੈਂ ਨਿਰਮਲ ਸਿੰਘ ਮੀਆਂਵਿੰਡ (ਕੇ.ਸੀ.ਐਫ.) ਅਤੇ ਕੰਵਰਜੀਤ ਸਿੰਘ ਸੁਲਤਾਨਵਿੰਡ ਨੂੰ ਖਲਚੀਆਂ ਕਿਸੇ ਹਸਪਤਾਲ ਵਿਚ ਮਿਲਣ ਗਿਆ ਸਾਂ। ਓਥੇ ਨਿਰਮਲ ਸਿੰਘ ਦੀ ਸਿੰਘਣੀ ਦਾਖਲ ਸੀ ਅਤੇ ਉਹਨਾਂ ਦੇ ਘਰ ਭੁਜੰਗੀ ਨੇ ਜਨਮ ਲਿਆ ਸੀ। ਓਥੇ ਹੀ ਗੁਰਜੰਟ ਸਿੰਘ ਨੇ ਜੁਗਰਾਜ ਸਿੰਘ ਨੂੰ ਮਿਲਣਾ ਸੀ। ਐਨ ਆਖਰੀ ਮੌਕੇ ਕਿਸੇ ਕਾਰਨ ਗੁਰਜੰਟ ਸਿੰਘ ਦਾ ਜਾਣਾ ਸੰਭਵ ਨਾ ਹੋਇਆ। ਇਸ ਕਰਕੇ ਏਹਨਾਂ ਸਿੰਘਾਂ ਨੂੰ ਮੈਂ ਹੀ ਮਿਲਣਾ ਸੀ ਅਤੇ ਜਥੇਦਾਰ ਦਾ ਸੁਨੇਹਾ ਦੇਣਾ ਸੀ। ਉਹਦੇ ਨਾਲ ਇਕ ਸਿੰਘ ਸੀ ਜੋ ਮੈਨੂੰ ਪਹਿਲਾਂ ਤੋਂ ਜਾਣਦਾ ਸੀ, ਉਹ ਦੋਵੇਂ ਮਿਲਣ ਆਏ। ਕੋਈ ਦੋ ਘੰਟੇ ਉਹ ਸਾਡੇ ਕੋਲ ਰਹੇ। ਬਹੁਤ ਘੱਟ ਬੋਲੇ ਅਤੇ ਸਿਰਫ ਕੰਮ ਦੀਆਂ ਗੱਲਾਂ। ਸਾਰਾ ਸਮਾਂ ਉਹਨੇ ਅੱਖਾਂ ਨੀਵੀਆਂ ਹੀ ਰੱਖੀਆਂ। ਚਾਹ ਪੀਂਦਿਆਂ ਮੈਂ ਪੁਛਿਆ ਤੁਸੀਂ ਠੀਕ ਠਾਕ ਹੋ, ਬੜੇ ਸਲੀਕੇ ਨਾਲ ਉਤਰ ਦਿੱਤਾ, ਬਿਲਕੁਲ ਚੜ੍ਹਦੀ ਕਲਾ। ਚੜ੍ਹਦੀ ਕਲਾ ਕਹਿੰਦਿਆਂ ਹੀ ਉਹਦੇ ਚਿਹਰੇ 'ਤੇ ਲਾਲੀ ਛਾਅ ਗਈ। ਚੜ੍ਹਦੀ ਕਲਾ ਉਹਦੀ ਜੁਬਾਨ ਤੋਂ ਹੀ ਨਹੀਂ ਸਗੋਂ ਉਹਦੇ ਰੋਮ ਰੋਮ ਵਿਚ ਨੁਮਾ ਹੋਈ। ਮੈਨੂੰ ਲੱਗਿਆ ਕਿ ਅਸੀਂ ਓਹਨਾਂ ਤੋਂ ਉਮਰ ਵਿਚ ਵੱਡੇ ਸਾਂ, ਉਹਨੇ ਸਤਿਕਾਰ ਪਿਆਰ ਵਜੋਂ ਹੀ ਨੀਵੀਂ ਪਾਈ ਰੱਖੀ। ਜੰਗ ਦੀ ਸ਼ਿੱਦਤ ਅਤੇ ਚਾਅ ਉਹਦੇ ਚਿਹਰੇ ਤੋਂ ਝਲਕਦਾ ਦਿਸਦਾ ਸੀ। ਉਹਦਾ ਸਾਰਾ ਜੀਅ ਜਿਸਮ ਜੰਗ ਨਾਲ ਇਕਮਿਕ ਸੀ। ਉਹ ਨੀਤੀਆਂ, ਪੈਂਤੜੇ, ਸਿਧਾਂਤ ਅਤੇ ਜਾਬਤਿਆਂ ਬਾਰੇ ਬੇਪਰਵਾਹ ਜਾਪਦਾ ਸੀ ਪਰ ਉਹ ਅਜਿਹੇ ਸਹਿਜ ਵਿਚ ਜਿਉਂਦਾ ਪਿਆ ਸੀ ਜਿਥੇ ਸਭ ਕੁਝ ਆਪ ਮੁਹਾਰੇ ਬਿਨਾ ਕਿਸੇ ਉਚੇਚ ਦੇ ਫੁੱਟ ਨਿਕਲਦਾ ਸੀ।

ਜਿਸ ਨੌਜਵਾਨ ਨੂੰ ਜਥੇਦਾਰ ਗੁਰਜੰਟ ਸਿੰਘ 'ਅੱਗ ਦੀ ਨਾਲ' ਕਿਹਾ ਕਰਦਾ ਸੀ ਉਹ ਇਸੇ ਜਥੇ ਦਾ ਹਿੱਸਾ ਸੀ। ਉਹ ਵੀ ਜੁਗਰਾਜ ਸਿੰਘ ਵਾਂਗ ਹੀ ੧੬ ਕੁ ਸਾਲ ਦਾ ਸੀ, ਇਕਹਿਰਾ, ਗੋਰਾ ਨਿਛੋਹ ਰੰਗ ਅਤੇ ਅੱਖਾਂ ਵਿਚ ਉਹ ਜੰਗ ਵਾਲੀ ਚਮਕ ਸੀ। ਬਹੁਤ ਘੱਟ ਬੋਲਣਾ, ਨੀਵੀਂ ਪਾ ਕੇ ਰੱਖਣਾ ਅਤੇ ਗੁਰਮਤਿ ਦੇ ਅਸੂਲਾਂ 'ਤੇ ਪਹਿਰਾ। ਥੋੜਾ ਖਾਣ ਪੀਣ, ਸਖਤ ਕਸਰਤ ਅਤੇ ਖੁਲ੍ਹ ਕੇ ਹੱਸਣਾ ਓਹਨਾਂ ਸਾਰਿਆਂ ਦੇ ਸਾਂਝੇ ਲੱਛਣ ਸਨ। ਓਹਨਾਂ ਨੇ ਆਪਣੇ ਇਲਾਕੇ ਵਿਚ ਬੀ.ਐਸ.ਐਫ., ਸੀ.ਆਰ.ਪੀ.ਐਫ. ਅਤੇ ਫੌਜ ਦੀਆਂ ਟੋਲੀਆਂ 'ਤੇ ਹਮਲੇ ਕੀਤੇ। ਓਹਨਾਂ ਕਈ ਪੁਲਿਸ ਚੌਕੀਆਂ ਨੂੰ ਵੀ ਫਤਹਿ ਕੀਤਾ। ਬਹੁਤ ਵਾਰ ਪੁਲਿਸ ਚੌਕੀਆਂ 'ਤੇ ਬਾਰੂਦ ਲਾਇਆ। ਉਸ ਵੇਲੇ

ਸਰਕਾਰ ਨੇ ਪਿੰਡਾਂ ਵਿਚੋਂ ਸਾਬਕਾ ਫੌਜੀਆਂ ਅਤੇ ਪੜ੍ਹੇ ਲਿਖੇ ਜਵਾਨਾਂ ਨੂੰ ਭਰਤੀ ਕਰਨ ਦਾ ਕੰਮ ਸ਼ੁਰੂ ਕੀਤਾ ਸੀ ਕਿ ਕਿਸੇ ਤਰ੍ਹਾਂ ਸਿੰਘ ਆਪਣੇ ਲੋਕਾਂ ਨਾਲ ਹੀ ਲੜ ਮਰਨ। ਜੁਗਰਾਜ ਸਿੰਘ ਨੇ ਆਪਣੇ ਇਲਾਕੇ ਵਿਚ ਸਰਕਾਰ ਦੀ ਇਹ ਨੀਤੀ ਨੂੰ ਸਿਰ ਭਾਰ ਖੜ੍ਹੀ ਕਰ ਦਿੱਤਾ। ਬਹੁਤ ਘੱਟ ਥਾਂਵਾਂ 'ਤੇ ਪੁਲਿਸ ਵਾਲਿਆਂ ਨੂੰ ਮਾਰਨਾ ਪਿਆ, ਜਿਆਦਾ ਥਾਵਾਂ 'ਤੇ ਓਹਨਾਂ ਨੇ ਘੇਰਾ ਪਾ ਕੇ ਬਿਨਾ ਗੋਲੀ ਚਲਾਏ ਹੀ ਹਥਿਆਰ ਸੁਟਵਾ ਲਏ। ਨਤੀਜੇ ਵਜੋਂ ਉਥੇ ਸਰਕਾਰ ਦੀ ਚਾਲ ਠੁੱਸ ਹੋ ਗਈ ਭਾਵੇਂ ਬਾਅਦ ਵਿਚ ਸਰਕਾਰ ਨੇ ਨਵੇਂ ਤਰੀਕੇ ਨਾਲ ਇਹੋ ਨੀਤੀ ਫਿਰ ਲਾਗੂ ਕੀਤੀ। ਇਹ ਸਿੰਘ ਨੇ ਇਕ ਵਾਰ ਇਕੱਲਿਆਂ ਹੀ ਪੂਰੀ ਚੌਂਕੀ ਤੋਂ ਹਥਿਆਰ ਸੁਟਵਾ ਲਏ ਕਿ ਘੇਰਾ ਪੈ ਗਿਆ ਹੈ ਆਪਣੀ ਜਾਨ ਬਚਾਉਣੀ ਹੈ ਤਾਂ ਹਥਿਆਰ ਸੁੱਟ ਕੇ ਬਾਹਰ ਆ ਜਾਓ। ਜਿਥੇ ਕਿਤੇ ਵੀ ਵਧੇਰੇ ਖਤਰਾ ਹੁੰਦਾ ਸੀ ਓਥੇ ਉਹ ਸਿੰਘ ਆਪ ਮੂਹਰੇ ਹੁੰਦਾ ਸੀ। ਉਹ ਅੱਠੇ ਪਹਿਰ ਹਥਿਆਰਬੰਦ ਰਹਿੰਦਾ ਸੀ। ਸੌਣ ਵੇਲੇ ਵੀ ਅਸਾਲਟ ਉਹਦੇ ਹਿੱਕ ਨਾਲ ਲੱਗੀ ਰਹਿੰਦੀ ਸੀ। ਉਹਦੇ ਕਮਰਕੱਸੇ ਵਿਚ ਜੋ ਜਰੂਰੀ ਸਮਾਨ ਹੁੰਦਾ ਸੀ, ਉਸ ਵਿਚ ਮੈਗਜੀਨਾਂ ਵਾਲਾ ਝੋਲਾ, ਇਕ ਪਸਤੌਲ ਜੋ ਉਹਨੂੰ ਉਹਦੇ ਜਥੇਦਾਰ ਨੇ ਦਿੱਤਾ ਸੀ, ਛੋਟੀ ਕਿਰਪਾਨ, ਇਕ ਫੌਜੀ ਚਾਕੂ, ਪਾਣੀ ਦੀ ਬੋਤਲ ਅਤੇ ਕੁਝ ਸੁਕੇ ਮੇਵੇ।

ਉਹਦੀ ਫੁਰਤੀ ਅਤੇ ਦਲੇਰੀ ਦੀਆਂ ਬਹੁਤ ਕਹਾਣੀਆਂ ਹਨ ਕਿ ਉਹ ਦੁਸ਼ਮਣ ਉਤੇ ਚੀਤੇ ਦੀ ਫੁਰਤੀ ਨਾਲ ਇਸ ਤਰ੍ਹਾਂ ਪੈਂਦਾ ਸੀ ਕਿ ਓਹਨਾਂ ਤੋਂ ਹਥਿਆਰ ਵੀ ਖੋਹ ਲੈਂਦਾ ਸੀ। ਉਹਦਾ ਨਿਸ਼ਾਨਾ ਸੁਤੇ ਸਿਧ ਹੀ ਅਚੁੱਕ ਸੀ, ਸਦਾ ਠੀਕ ਥਾਂ ਪੈਂਦਾ ਸੀ। ਕਿਸੇ ਮੁਕਾਬਲੇ ਜਾਂ ਘਾਤ ਵੇਲੇ ਉਹ ਬਹੁਤ ਇਕਾਗਰ ਤੇ ਦ੍ਰਿੜ ਚਿਤ ਹੋ ਜਾਂਦਾ ਸੀ। ਉਹ ਹਾਲਾਤ ਉਤੇ ਕੁਦਰਤੀ ਰੂਪ ਵਿਚ ਭਾਰੂ ਹੋ ਜਾਂਦਾ ਸੀ ਉਸ ਤੋਂ ਕੋਈ ਗਲਤੀ ਨਹੀਂ ਹੁੰਦੀ ਸੀ। ਉਹਨੂੰ ਆਪਣੇ ਨਾਲੋਂ ਆਪਣੇ ਸਾਥੀਆਂ ਦੀ ਰਾਖੀ ਦੀ ਚਿੰਤਾ ਹੁੰਦੀ ਸੀ। ਓਹਨਾਂ ਲਈ ਆਪਣੀ ਜਾਨ ਖਤਰੇ ਵਿਚ ਪਾ ਲੈਂਦਾ ਸੀ। ਇਕ ਵਾਰ ਉਹ ਦੋ ਸਿੰਘਾਂ ਸਮੇਤ ਪੁਲਿਸ ਦੇ ਘੇਰੇ ਵਿਚ ਆ ਗਿਆ। ਜਦੋਂ ਲੱਗਿਆ ਕਿ ਘੇਰੇ ਵਿਚੋਂ ਨਿਕਲਣ ਲਈ ਕਿਸੇ ਇਕ ਨੂੰ ਰੁਕਣਾ ਪੈਣਾ ਹੈ ਤਾਂ ਉਹਨੇ ਆਪਣੇ ਦੋਵਾਂ ਸਾਥੀਆਂ ਨੂੰ ਬਾਹਰ ਜਾਣ ਲਈ ਮਜਬੂਰ ਕੀਤਾ ਅਤੇ ਪੁਲਿਸ ਨੂੰ ਰੋਕੀ ਰੱਖਿਆ। ਬਾਅਦ ਵਿਚ ਉਹਨੇ ਪੁਲਿਸ ਦਾ ਨੁਕਸਾਨ ਵੀ ਕੀਤਾ ਅਤੇ ਆਪ ਕੋਈ ਦੋ ਕਿਲੋਮੀਟਰ ਤੱਕ ਰੁੜ੍ਹ ਰੁੜ੍ਹ ਕੇ ਘੇਰੇ ਤੋਂ ਸਹੀ ਸਲਾਮਤ ਬਾਹਰ ਨਿਕਲ ਗਿਆ। ਜਦੋਂ ਉਹਨੂੰ ਪੁਛਿਆ ਕਿ ਤੂੰ ਆਪਣੇ ਤੋਂ ਵੱਡਿਆਂ ਨੂੰ ਜਾਣ ਲਈ ਕਿਵੇਂ ਕਹਿ ਸਕਦਾ ਸੀ, ਉਹ ਕਹਿਣ ਲੱਗਾ ਕਿ ਮੈਨੂੰ ਯਕੀਨ ਸੀ ਕਿ ਮੈਂ ਘੇਰੇ ਤੋਂ ਬਾਹਰ ਨਿਕਲ ਜਾਵਾਂਗਾ। ਇਹ ਤਜਰਬੇ ਤੋਂ ਬਾਅਦ ਉਹਦਾ ਸ੍ਵੈ ਭਰੋਸਾ ਹੋਰ ਵਧ ਗਿਆ। ਉਹ ਕਈ ਵਾਰ ਇਕੱਲਿਆਂ ਵੀ ਕੰਮਾਂ ਨੂੰ ਅੰਜਾਮ ਦੇ ਲੈਂਦਾ ਸੀ। ਉਹ ਕਈ ਵਾਰ ਫੌਜ ਨਾਲ ਇਕੱਲਿਆਂ ਮੁਕਾਬਲਾ ਕਰਕੇ ਸਹੀ

ਸਲਾਮਤ ਬਾਹਰ ਨਿਕਲਿਆ ਸੀ। ਉਹਦੇ ਬਾਰੇ ਮਸ਼ਹੂਰ ਸੀ ਕਿ ਇਕ ਵਾਰ ਉਹਨੇ ਸੀ.ਆਰ.ਪੀ.ਐਫ. ਦੀ ਜੀਪ 'ਤੇ ਕੱਲਿਆਂ ਹੀ ਹਮਲਾ ਕਰ ਦਿੱਤਾ। ਜੀਪ ਵਿਚ ੬ ਸਿਪਾਹੀ ਸਨ ਓਹਨਾਂ ਵਿਚ ਪੰਜ ਮਾਰ ਦਿੱਤੇ। ਬਚੇ ਹੋਏ ਸਿਪਾਹੀ ਨੂੰ ਜਦੋਂ ਅਫਸਰ ਨੇ ਪੁਛਿਆ ਕਿ ਹਮਲਾਵਰ ਕਿੰਨੇ ਸਨ ਤਾਂ ਉਹਦਾ ਉਤਰ ਸੀ ਕਿ ਮੈਂ ਵੇਖਿਆ ਤਾਂ ਇਕੋ ਸੀ ਪਰ ਉਹ ਛੇ ਬੰਦਿਆਂ ਵਾਂਗ ਹਮਲਾ ਕਰ ਰਿਹਾ ਸੀ।

ਉਹ ਗੱਡੀ ਦੀ ਸਵਾਰੀ ਵਧੇਰੇ ਕਰਦਾ ਸੀ ਭਾਵੇਂ ਉਹ ਮੋਟਰ ਸਾਈਕਲ ਵੀ ਵਰਤ ਲੈਂਦਾ ਸੀ। ਸੰਘਰਸ਼ ਦੇ ਦਿਨਾਂ ਵਿਚ ਜਿਹੜੇ ਸਿੰਘ ਸਿਦਕ ਸੰਜਮ ਨਾਲ ਇਹ ਰਾਹ ਪੈਂਦੇ ਸਨ ਓਹਨਾਂ ਵਿਚ ਇਕ ਤਬਦੀਲੀ ਆ ਜਾਂਦੀ ਸੀ। ਉਹ ਮੌਤ ਦੇ ਭੈਅ ਤੋਂ ਅਗਾਂਹ ਨਿਕਲ ਜਾਂਦੇ ਸਨ। ਇਹ ਨਿਰਭੈਅਤਾ ਸਿਰਫ ਮੌਤ ਤੋਂ ਨਹੀਂ ਸੀ ਸਗੋਂ ਜੋ ਗੁਰਸਿਖ ਦਾ ਜੀਵਨ ਮੰਨਿਆ ਜਾਂਦਾ ਹੈ ਉਹ ਓਹਨਾਂ 'ਤੇ ਆ ਜਾਂਦਾ ਸੀ। ਇਸ ਤਰ੍ਹਾਂ ਦੇ ਸਿੰਘ ਮਿਸਾਲ ਬਣ ਕੇ ਜੀਏ ਅਤੇ ਮੌਤ ਨੂੰ ਮਖੌਲ ਕਰਦੇ ਆਪਣਾ ਜੀਵਨ ਸਫਰ ਪੂਰਾ ਕਰਕੇ ਗੁਰੂ ਦੀ ਗੋਦ ਵਿਚ ਜਾ ਬਿਰਾਜੇ। ਅਖੀਰ ਸਦਾ ਦਾ ਸੱਦਾ ਉਹਨੂੰ ਇਕ ਮੁਕਾਬਲੇ ਦੇ ਰੂਪ ਵਿਚ ਆ ਗਿਆ। ਉਹ ਅਖੀਰ ਤੱਕ ਜੂਝਦਾ ਰਿਹਾ ਆਪਣੇ ਸਾਥੀਆਂ ਨੂੰ ਸਾਂਭਦਾ ਰਿਹਾ ਅਤੇ ਦੁਸ਼ਮਣਾਂ ਨੂੰ ਪਾਰ ਬੁਲਾਉਂਦਾ ਰਿਹਾ ਅਤੇ ਸਾਥੋਂ ਵਿਦਾਇਗੀ ਲੈ ਗਿਆ। ਮੈਂ ਸੋਚਦਾ ਹਾਂ ਕਿ ਛੋਟੀ ਉਮਰੇ ਥੋੜ੍ਹੀ ਜਿਹੀ ਜਿੰਦਗੀ ਵਿਚ ਉਹਨੇ ਜੰਗ ਨੂੰ ਜਿਵੇਂ ਮਾਣਿਆ ਉਹਦੇ ਉਪਰ ਕਿਤਾਬ ਲਿਖੀ ਜਾ ਸਕਦੀ ਹੈ। ਹਾਲੇ ਤਾਂ ਪੰਥ ਖਿੰਡਾਓ ਵਿਚ ਹੈ ਪਰ ਉਸ ਬਾਜ ਦੀ ਪਰਵਾਜ ਨੂੰ ਪੰਥ ਨੇ ਜਰੂਰ ਸਾਂਭਿਆ ਹੋਇਆ ਹੈ ਉਹ ਕਿਸੇ ਦਿਨ ਪੰਥ ਸਾਹਮਣੇ ਜ਼ਰੂਰ ਪਰਗਟ ਹੋਏਗੀ।

# ਪੰਥਕ ਭਾਵਨਾ ਵਾਲਾ ਦਾਦਾ

ਉਸ ਦੌਰ ਵੇਲੇ ਜਿਹੜੇ ਘਰ ਪੰਜਾਬ ਪੁਲਿਸ ਦੇ ਕਹਿਰ ਦੇ ਚੱਕਰ ਵਿਚ ਆ ਜਾਂਦੇ ਸਨ ਉਹਨਾਂ ਦਾ ਜੀਵਨ ਦੁੱਭਰ ਹੋ ਜਾਂਦਾ ਸੀ। ਹਰ ਵਕਤ ਹਕੂਮਤੀ ਧਾੜਾਂ ਦਾ ਡਰ ਤੇ ਫੇਰ ਫੜਿਆਂ ਨੂੰ ਥਾਣੇ ਵਿਚ ਪੇਸ਼ ਕਰਨ ਅਤੇ ਛੁਡਾਉਣ ਦਾ ਚੱਕਰ, ਰਿਸ਼ਵਤਾਂ ਦਾ ਸਿਲਸਿਲਾ, ਪੁਲਿਸ ਵੱਲੋਂ ਘਰ ਦੇ ਮਾਲ ਅਸਬਾਬ ਦਾ ਨੁਕਸਾਨ। ਉਹ ਪਰਿਵਾਰ ਤਾਂ ਕੀ ਉਸ ਦੇ ਨੇੜਲੇ ਰਿਸ਼ਤੇਦਾਰਾਂ ਅਤੇ ਦੋਸਤਾਂ ਨੂੰ ਵੀ ਇਸ ਦਾ ਸੇਕ ਪਹੁੰਚਦਾ ਸੀ। ਲੋਕ ਉਸ ਘਰ ਤੋਂ ਦੂਰੀ ਰੱਖਣ ਲੱਗ ਪੈਂਦੇ ਸਨ। ਜਿਸ ਪਰਿਵਾਰ ਵਿਚੋਂ ਕੋਈ ਨੌਜਵਾਨ ਭਗੌੜਾ ਹੋ ਜਾਵੇ ਉਹਨਾਂ ਲਈ ਘਰ-ਬਾਰ ਉਜਾੜ ਹੋਣ ਵਾਂਗ ਹੀ ਹੋ ਜਾਂਦਾ ਸੀ। ਘਰ ਦੇ ਜੀਆਂ ਨੂੰ ਦਰ-ਦਰ ਦੀਆਂ ਭਟਕਣਾ, ਥਾਣੇ, ਕਚਹਿਰੀਆਂ ਅਤੇ ਜੇਲ੍ਹਾਂ ਦਾ ਚੱਕਰ। ਭਗੌੜੇ ਹੋਏ ਸਿੰਘਾਂ ਨੂੰ ਪੇਸ਼ ਕਰਨ ਲਈ ਅਕਸਰ ਪਰਿਵਾਰ 'ਤੇ ਬਹੁਤ ਦਬਾਅ ਬਣਾਇਆ ਜਾਂਦਾ ਸੀ। ਘਰ ਦੇ ਜੀਆਂ ਨੂੰ ਫੜ ਕੇ ਲੈ ਜਾਂਦੇ ਸਨ ਕਈ-ਕਈ ਦਿਨ ਉਹਨਾਂ ਦਾ ਪਤਾ ਨਾ ਲੱਗਣਾ, ਹਵਾਲਾਤ ਵਿੱਚ ਵੀ ਜਲਾਲਤ ਅਤੇ ਕੁੱਟਮਾਰ। ਏਹ ਸਭ ਕੁੱਝ ਪਰਿਵਾਰਾਂ ਦੇ ਜੀਵਨ ਨੂੰ ਬਹੁਤ ਕਠਿਨ ਕਰ ਦਿੰਦਾ ਸੀ। ਇਲਾਕੇ ਵਿਚ ਕੋਈ ਵੱਡੀ ਵਾਰਦਾਤ ਹੋਣ ਸਮੇਂ ਪੁਲਿਸ ਵਾਲੇ ਕਈ ਵਾਰ ਭਗੌੜੇ ਸਿੰਘਾਂ ਦੇ ਪਰਿਵਾਰਾਂ ਦੀਆਂ ਔਰਤਾਂ ਅਤੇ ਬੱਚਿਆਂ ਤੱਕ ਨੂੰ ਫੜ ਕੇ ਲੈ ਜਾਂਦੇ ਸਨ। ਫਿਰ ਪੰਚਾਇਤਾਂ ਅਤੇ ਲੈਣ ਦੇਣ ਵਾਲੇ ਬੰਦਿਆਂ ਰਾਹੀਂ ਹੀ ਛੁਟਕਾਰਾ ਹੁੰਦਾ ਸੀ।

ਇਹੋ ਜਿਹੇ ਦੁੱਖ ਝੱਲਣ ਵਾਲੇ ਇਕ ਪਰਿਵਾਰ ਦੇ ਬਜ਼ੁਰਗ ਦੀ ਦਾਸਤਾਨ ਇਸ ਤਰ੍ਹਾਂ ਹੈ। ਇਕ ਭਗੌੜੇ ਸਿੰਘ ਦਾ ਦਾਦਾ ਬੜਾ ਸਿਰੜੀ ਸਿੰਘ ਸੀ। ਪਰਿਵਾਰ ਦੇ ਹੋਰ ਸਭ ਜੀਅ ਆਸੇ-ਪਾਸੇ ਹੋ ਜਾਂਦੇ ਸਨ ਅਤੇ ਪੁੱਤ-ਪੋਤਿਆਂ ਨੂੰ ਬਚਾਉਣ ਲਈ ਬਜ਼ੁਰਗ ਨੇ ਸਦਾ ਹੀ ਆਪਣੇ ਆਪ ਨੂੰ ਪੇਸ਼ ਕਰ ਦੇਣਾ। ਕਈ ਵਾਰ ਉਹ ਆਪਣੇ ਆਪ ਥਾਣੇ ਚਲਾ ਜਾਂਦਾ ਸੀ ਤੇ ਉਹ ਉਸ ਨੂੰ ਕਈ-ਕਈ ਦਿਨ ਬਿਠਾਈ ਰੱਖਦੇ ਸਨ। ਕਈ ਵਾਰ ਉਹ ਕਈ-ਕਈ ਮਹੀਨੇ ਵੀ ਪੁਲਿਸ ਦੀ ਨਜਾਇਜ ਹਿਰਾਸਤ ਵਿਚ ਕੱਟ ਆਉਂਦਾ ਸੀ। ਓਥੋਂ ਦੀ ਜਲਾਲਤ, ਤਸ਼ੱਦਦ ਤੇ ਬੇਕਾਨੂੰਨੀ ਉਹਦੇ ਅੰਦਰ ਸਮਾ ਚੁੱਕੀ ਸੀ। ਉਹ

ਬੜੇ ਦ੍ਰਿੜ ਇਰਾਦੇ ਵਾਲਾ ਬਜੁਰਗ ਸੀ, ਸਭ ਕੁਝ ਨਿਮਰਤਾ ਵਿਚ ਹੀ ਜਰ ਲੈਂਦਾ ਸੀ।

ਇੱਕ ਵਾਰ ਬਚਨੇ ਬੁਚੜ ਵਜੋਂ ਮਸ਼ਹੂਰ ਥਾਣੇਦਾਰ ਨੇ ਉਸ ਨੂੰ ਕਈ ਦਿਨ ਲਗਾਤਾਰ ਲਟਕਾਈ ਰੱਖਿਆ ਅਤੇ ਘੋਟਣੇ ਲਾਉਂਦਾ ਰਿਹਾ। ਇਕ ਵਾਰ ਇਕ ਥਾਣੇ ਵਿੱਚ ਨਵੇਂ ਆਈ.ਪੀ.ਐੱਸ. ਅਫ਼ਸਰ ਨੇ ਉਸਨੂੰ ਬਹੁਤ ਜਲੀਲ ਕੀਤਾ ਉਹਨੂੰ ਦੇਸ਼ ਦਾ ਗਦਾਰ ਅਤੇ ਪਾਕਿਸਤਾਨ ਦਾ ਏਜੰਟ ਦੱਸਿਆ। ਕਈ ਹਫਤੇ ਉਸ ਦੇ ਗਲ ਵਿਚ ਗਦਾਰ ਦੀ ਫੱਟੀ ਪਾਈ ਰੱਖੀ। ਸਾਰੇ ਥਾਣੇ ਦੀ ਸਫਾਈ ਕਰਵਾਉਂਦਾ ਰਿਹਾ ਅਤੇ ਖਾਣ ਨੂੰ ਬਹੁਤ ਥੋੜ੍ਹਾ ਦਿੱਤਾ। ਉਹ ਸਭ ਕੁਝ ਨੂੰ ਗੁਰੂ ਦਾ ਭਾਣਾ ਮੰਨ ਕੇ ਸਹਾਰ ਲੈਂਦਾ ਸੀ। ਜਦੋਂ ਉਸ ਨੂੰ ਆਪਣੇ ਪੋਤੇ ਨੂੰ ਫੜਾਉਣ ਬਾਰੇ ਕਹਿੰਦੇ ਤਾਂ ਉਹਦਾ ਇਹੋ ਜਵਾਬ ਹੁੰਦਾ ਸੀ, 'ਉਹਨੇ ਆਪਣੀ ਮਰਜੀ ਨਾਲ ਇਹ ਰਾਹ ਫੜਿਆ ਹੈ ਅਸੀਂ ਉਸਨੂੰ ਕੁਝ ਨਹੀਂ ਕਹਿ ਸਕਦੇ, ਤੁਸੀਂ ਲੱਭ ਲਓ'।

ਉਹ ਛੇ ਫੁੱਟ ਉੱਚਾ, ਸਾਂਵਲਾ ਰੰਗ, ਚਿੱਟੇ ਦਾਹੜੇ ਤੇ ਸਖਤ ਸਰੀਰ ਦਾ ਮਾਲਕ ਸੀ। ਸਾਰੀ ਉਮਰ ਖੇਤਾਂ ਵਿੱਚ ਉਹਨੇ ਜੋਅ ਜਾਨ ਲਾ ਕੇ ਮਿਹਨਤ ਕੀਤੀ ਸੀ। ਉਹਨੇ ਕਦੀ ਵੀ ਆਪਣੇ ਪੋਤੇ ਨੂੰ ਉਲਾਂਭਾ ਨਹੀਂ ਦਿੱਤਾ ਕਿ ਕਿੱਥੇ ਫਸਾ ਦਿੱਤਾ। ਬਸ ਇਹੋ ਕਿਹਾ ਕਿ ਇਹ ਸਭ ਕੁਝ ਭਾਣੇ ਵਿਚ ਹੀ ਹੈ ਗੁਰੂ ਦੀ ਰਜਾ ਵਿਚ ਰਹੋ, ਇਹੋ ਹੀ ਸਭ ਤੋਂ ਵੱਡੀ ਗੱਲ ਹੈ। ਉਹ ਪੜ੍ਹਿਆ ਲਿਖਿਆ ਨਹੀਂ ਸੀ ਸਿਰਫ ਜਪੁ ਨੀਸਾਣੁ (ਜਪੁ ਜੀ ਸਾਹਿਬ) ਦੀਆਂ ਪੰਜ ਪਉੜੀਆਂ, ਅਨੰਦੁ ਸਾਹਿਬ ਦੀ ਅਖੀਰਲੀ ਪਉੜੀ ਅਤੇ ਸੋਹਿਲੇ ਦਾ ਪਹਿਲਾ ਸ਼ਬਦ ਕੰਠ ਸੀ। ਸਾਰੀ ਉਮਰ ਉਸ ਨੇ ਇਸੇ ਤਰ੍ਹਾਂ ਹੀ ਖੁਸ਼ੀ ਨਾਲ ਲੰਘਾ ਦਿੱਤੀ। ਹਿਰਾਸਤ ਅਤੇ ਤਸ਼ੱਦਦ ਵਿਚ ਵੀ ਉਹ ਜਿਆਦਾ ਸਮਾਂ ਪੰਜ ਪਉੜੀਆਂ ਦਾ ਪਾਠ ਕਰਦਾ ਰਹਿੰਦਾ। ਉਹ ਇਸ ਤਰ੍ਹਾਂ ਦੀ ਅਵਸਥਾ ਵਿਚ ਚਲਿਆ ਜਾਂਦਾ ਕਿ ਦੁਨੀਆ ਹੀ ਤਿਆਗ ਦਿੰਦਾ। ਸਬਰ ਤੇ ਨਿਮਰਤਾ ਦੀ ਮੂਰਤ ਬਣ ਜਾਂਦਾ। ਨਾ ਘਰ ਅਤੇ ਨਾ ਹੀ ਥਾਣੇ ਵਿਚ ਉਸ ਨੇ ਰੋਟੀ ਲਈ ਫਰਮਾਇਸ਼ ਕੀਤੀ ਸੀ। ਜੋ ਮਿਲ ਜਾਂਦਾ ਉਸ ਦੇ ਨਾਲ ਹੀ ਸਬਰ ਕਰ ਲੈਂਦਾ ਸੀ।

ਮੈਂ ਇਸ ਬਜੁਰਗ ਨੂੰ ਭਾਈ ਅਨੋਖ ਸਿੰਘ ਬਬਰ ਨਾਲ ਮਿਲਿਆ ਸੀ। ਇਹ ਗੱਲ ਸੰਨ ੧੯੯੦ ਦੀ ਹੈ। ਸ਼ਾਇਦ ਜਥੇਦਾਰ ਅਨੋਖ ਸਿੰਘ ਦੇ ਸ਼ਹੀਦ ਹੋਣ ਤੋਂ ਮਹੀਨਾ ਕੁ ਪਹਿਲਾਂ ਦੀ ਹੈ। ਮੈਂ ਓਹਨਾਂ ਨੂੰ ਕਰਤਾਰਪੁਰ ਨੇੜੇ ਕਿਸੇ ਪਿੰਡ ਵਿੱਚ ਮਿਲਿਆ ਸੀ ਤੇ ਦੁਪਹਿਰੇ ਤਿੰਨ ਚਾਰ ਘੰਟੇ ਓਹਨਾਂ ਨਾਲ ਰਿਹਾ ਸੀ। ਓਹਨਾਂ ਨੂੰ ਹਿਰਾਸਤ ਤੋਂ ਛਡਾਉਣ ਤੋਂ ਬਾਅਦ ਇਹ ਮੇਰੀ ਪਹਿਲੀ ਮੁਲਾਕਾਤ ਸੀ ਅਤੇ ਉਸ ਵਕਤ ਮੁੱਦਾ ਪੰਥਕ ਏਕਤਾ ਦਾ ਸੀ। ਪੰਥਕ ਧਿਰਾਂ ਦੀ ਕਾਰਗੁਜਾਰੀ ਵਿੱਚ ਕੁਝ ਕਮੀਆਂ ਆ ਰਹੀਆਂ ਸਨ ਓਹਨਾਂ ਨੂੰ ਦੂਰ ਕਰਨ ਅਤੇ ਪੰਥਕ ਕਮੇਟੀ ਨੂੰ ਹੋਰ ਮਜਬੂਤ ਕਰਨ ਲਈ ਸਾਰੇ ਪੰਥ ਦੀ ਇਕ ਨੁਮਾਇੰਦਾ ਜਥੇਬੰਦੀ ਬਣਾਉਣ ਦੀ ਵਿਚਾਰ ਵਜੋਂ ਇਹ ਬੈਠਕ ਹੋ

ਰਹੀ ਸੀ। ਇਸ ਬੈਠਕ ਦੀ ਲੜੀ ਵਿੱਚ ਹੀ ਸੰਨ ੧੯੯੮ ਵਿਚ ਦਰਬਾਰ ਸਾਹਿਬ ਉਪਰ ਦੂਜੇ ਹਮਲੇ ਮਗਰੋਂ ਪੰਥਕ ਕਮੇਟੀ ਦਾ ਪੁਨਰਗਠਨ ਕੀਤਾ ਗਿਆ ਅਤੇ ਚਾਰ ਜਥੇਬੰਦੀਆਂ ਵਿਚ ਏਕਤਾ ਹੋਈ।

ਮੈਂ ਕਰਤਾਰਪੁਰ ਬੱਸ ਅੱਡੇ 'ਤੇ ਉਤਰਿਆ ਅਤੇ ਉਥੋਂ ਮੈਨੂੰ ਇੱਕ ਸਿੰਘ ਮੋਟਰਸਾਈਕਲ 'ਤੇ ਬਿਠਾ ਕੇ ਕੋਈ ਦਸ ਕੁ ਕਿਲੋਮੀਟਰ ਦੂਰ ਇਕ ਪਿੰਡ ਵਿੱਚ ਲੈ ਗਿਆ, ਜਿੱਥੇ ਜਥੇਦਾਰ ਅਨੋਖ ਸਿੰਘ ਠਹਿਰੇ ਹੋਏ ਸਨ। ਸਾਰੀ ਦੁਪਹਿਰ ਅਸੀਂ ਓਥੇ ਕੱਟੀ ਅਤੇ ਪੰਥਕ ਮਸਲਿਆ ਉੱਤੇ ਗੱਲਬਾਤ ਕੀਤੀ। ਪੁਲਿਸ ਹਿਰਾਸਤ ਵਿੱਚੋਂ ਬਾਹਰ ਆਉਣ ਮਗਰੋਂ ਭਾਈ ਅਨੋਖ ਸਿੰਘ ਹੋਰ ਵੀ ਜਿਆਦਾ ਗੰਭੀਰ ਅਤੇ ਸਹਿਜ ਅਵਸਥਾ ਵਿੱਚ ਆ ਗਏ ਸਨ। ਪੰਥ ਵਿਚ ਏਕਾ ਕਰਵਾਉਣਾ ਓਹਨਾਂ ਲਈ ਬਹੁਤ ਅਹਿਮ ਸੀ। ਇਸੇ ਦੌਰਾਨ ਓਹਨਾਂ ਨੇ ਇਸ ਬਜੁਰਗ (ਜਿਸ ਬਾਰੇ ਜਿਕਰ ਹੋਇਆ) ਨੂੰ ਬੁਲਾਉਣ ਲਈ ਇਕ ਸਿੰਘ ਵੀ ਭੇਜਿਆ। ਉਹ ਨਾਲ ਦੇ ਪਿੰਡ ਦਾ ਵਸਨੀਕ ਸੀ। ਉਹ ਬਜੁਰਗ ਸਾਨੂੰ ਮਿਲ ਕੇ ਬਹੁਤ ਖੁਸ਼ ਹੋਇਆ ਤੇ ਫਿਰ ਅਨੋਖ ਸਿੰਘ ਨੇ ਉਸ ਬਜੁਰਗ ਬਾਰੇ ਕਿਹਾ,

"ਇਹੋ ਜਿਹੇ ਬਜੁਰਗਾਂ ਦੇ ਸਿਰ 'ਤੇ ਹੀ ਅਸੀਂ ਤੁਰੇ ਫਿਰਦੇ ਹਾਂ। ਇਹ ਹਰ ਤਰ੍ਹਾਂ ਸਾਡੀ ਰੱਖਿਆ ਵੀ ਕਰਦੇ ਹਨ ਅਤੇ ਸਾਡੇ ਲਈ ਅਰਦਾਸ ਵੀ ਕਰਦੇ ਹਨ"।

ਏਹ ਬਚਨ ਸੁਣ ਕੇ ਉਸ ਬਜੁਰਗ ਦੀਆਂ ਅੱਖਾਂ ਨਮ ਹੋ ਗਈਆਂ ਤੇ ਉਹਦਾ ਸਰੀਰ ਇਕ ਉੱਚੇ ਜਜਬੇ ਵਿੱਚ ਕੰਬਣ ਲੱਗ ਪਿਆ ਅਤੇ ਖੜ੍ਹਾ ਹੋ ਗਿਆ। ਉਸ ਨੂੰ ਲੱਗਿਆ ਕਿ ਜਥੇਦਾਰ ਨੇ ਉਸ ਬਾਰੇ ਇਹ ਬਹੁਤ ਵੱਡੀ ਗੱਲ ਕਹਿ ਦਿੱਤੀ। ਉਸ ਨੇ ਕੰਬਦੇ ਸ਼ਬਦਾਂ ਨਾਲ ਕਿਹਾ,

"ਨਹੀਂ ਭਾਈ ਸਾਹਿਬ, ਅਸੀਂ ਤੁਹਾਡੇ ਵਰਗੇ ਸਿੰਘਾਂ ਕਾਰਨ ਹੀ ਸਿਰ ਉੱਚਾ ਕਰਕੇ ਤੁਰੇ ਫਿਰਦੇ ਹਾਂ"। ਇਹ ਆਖ ਕੇ ਉਹ ਬੈਠ ਗਿਆ।

ਭਾਈ ਅਨੋਖ ਸਿੰਘ ਦੇ ਸ਼ਬਦ ਅਤੇ ਉਸ ਬਜੁਰਗ ਦਾ ਜਵਾਬ, ਦੋਵੇਂ ਸੱਚੇ ਸਨ। ਫਿਰ ਸਾਨੂੰ ਆਪਣੀ ਹਿਰਾਸਤ ਦੀ ਦਾਸਤਾਨ ਸੁਣਾਈ ਜਿਸ ਵਿੱਚ ਕੁਝ ਕੁ ਮੈਨੂੰ ਯਾਦ ਰਿਹਾ ਜੋ ਮੈਂ ਉਪਰ ਬਿਆਨ ਕੀਤਾ ਹੈ। ਸ਼ਾਮ ਨੂੰ ਮੈਂ ਉਹਨਾਂ ਤੋਂ ਵਿਦਾ ਲਈ ਅਤੇ ਵਾਪਸ ਲੁਧਿਆਣੇ ਆ ਗਿਆ। ਹੁਣ ਸੋਚਦਾ ਹਾਂ ਕਿ ਇਹੋ ਜਿਹੇ ਸਿੰਘਾਂ ਦੀ ਦੇਣ ਅਸੀਂ ਦੇ ਨਹੀਂ ਸਕਦੇ। ਪੰਥ ਵਿੱਚ ਇਹੋ ਜਿਹੇ ਹਜਾਰਾਂ ਘਰ ਅਤੇ ਹਜਾਰਾਂ ਹੀ ਇਹੋ ਜਿਹੇ ਬਜੁਰਗ ਹੋਣਗੇ ਜਿਨ੍ਹਾਂ ਦੀ ਘਾਲਣਾ ਅਤੇ ਤਪ ਤੇਜ ਨਾਲ ਅਸੀਂ ਸਿਰ ਉੱਚਾ ਕਰਕੇ ਜਿਉਂ ਰਹੇ ਹਾਂ। ਏਹਨਾਂ ਮਾਪਿਆਂ, ਬਜੁਰਗਾਂ ਦੀ ਅਬੋਲ ਅਰਦਾਸ ਨੇ ਸਮੇਂ ਦੇ ਸ਼ਾਨਮੱਤੇ ਇਤਿਹਾਸ ਦੀ ਸਿਰਜਣਾ ਕੀਤੀ ਹੈ। ਮੈਂ ਸਦਾ ਹੀ ਇਸ ਪਵਿੱਤਰ ਅਰਦਾਸ ਦੀ ਸ਼ਾਨ ਨੂੰ ਮਹਿਸੂਸ ਕੀਤਾ ਹੈ ਪਰ ਇਕ ਝੋਰਾ ਵੀ ਹੈ ਕਿ ਖਾੜਕੂ ਸੰਘਰਸ਼

ਤੋਂ ਬਾਅਦ ਸਿੱਖਾਂ ਤੋਂ ਉਸ ਤਰ੍ਹਾਂ ਅਰਦਾਸ ਨਹੀਂ ਹੋ ਰਹੀ। ਅਰਦਾਸ ਦੀ ਬਰਕਤ ਨਾਲ ਹੀ ਸਿੰਘ ਘਾਲਣਾ ਘਾਲਦੇ ਹਨ ਅਤੇ ਉਹ ਘਾਲਣਾ ਹੀ ਮੁੜ ਅਰਦਾਸ ਵਿਚ ਜੁੜਦੀ ਹੈ। ਇਸ ਤਰ੍ਹਾਂ ਹੀ ਮੁੜ ਮੁੜ ਇਤਿਹਾਸ ਨਵਾਂ ਬਣਦਾ ਹੈ ਤੇ ਪੰਥ ਦਾ ਰਾਹ ਜੀਵੰਤ ਰਹਿੰਦਾ ਹੈ।

ഗ്ര

# ਵੱਡੇ ਲਾਣੇ ਵਾਲਾ ਸਿੰਘ

ਸੰਘਰਸ਼ ਵਿਚ ਅਣਗੌਲੇ ਸਿੰਘਾਂ ਦਾ ਇਕ ਇਹੋ ਜਿਹਾ ਹਿੱਸਾ ਹੈ ਕਿ ਜਿਹੜਿਆਂ ਨੂੰ ਸਰਕਾਰ ਅਤੇ ਇਲਾਕੇ ਦੇ ਲੋਕ ਤਾਂ ਜਾਣਦੇ ਹਨ ਪਰ ਓਹਨਾਂ ਦੇ ਵਾਰਸ ਅਤੇ ਪਿੰਡਾਂ ਵਾਲੇ ਭੁੱਲ ਗਏ। ਅਸਲ ਵਿਚ ਸਮੇਂ ਦੇ ਖੌਫ ਕਰਕੇ ਓਹਨਾਂ ਦੇ ਆਪਣਿਆਂ ਨੇ ਓਹਨਾਂ ਨੂੰ ਭੁਲਾਉਣਾ ਹੀ ਬਿਹਤਰ ਸਮਝਿਆ ਜਿਸ ਕਰਕੇ ਜਾਣੇ ਪਛਾਣੇ ਨਾਵਾਂ ਵਾਲੇ ਸਿੰਘ ਵੀ ਗੁਮਨਾਮ ਹੋ ਗਏ। ਮੇਰੀ ਜਾਣਕਾਰੀ ਵਿਚ ਧੂਰੀ ਕੋਲ ਦੇ ਇਕ ਪਿੰਡ ਦੀ ਅਜਿਹੀ ਵਿਥਿਆ ਹੈ।

ਕਿਸੇ ਵੱਡੇ ਲਾਣੇ ਵਿਚੋਂ ਸ਼ੁਰੂ ਤੋਂ ਹੀ ਇਕ ਫੱਕਰ ਸੁਭਾਅ ਦਾ ਬੰਦਾ ਸੀ ਜਿਸ ਦਾ ਦੁਨੀਆਦਾਰੀ ਨਾਲ ਕੋਈ ਮੋਹ ਨਹੀਂ ਸੀ। ਉਹ ਸਾਧੂ ਮਹਾਤਮਾ ਨਾਲ ਮੇਲ ਜੋਲ, ਤੀਰਥ ਯਾਤਰਾਵਾਂ ਅਤੇ ਕਾਰ ਸੇਵਾ ਵਾਲੇ ਬਾਬਿਆਂ ਨਾਲ ਸੇਵਾ ਵਿਚ ਹੀ ਖੁਸ਼ ਰਹਿੰਦਾ ਸੀ। ਉਹਨੇ ਗ੍ਰਹਿਸਥੀ ਜੀਵਨ ਵੀ ਨਹੀਂ ਅਪਣਾਇਆ ਸੀ। ਸੰਤ ਜਰਨੈਲ ਸਿੰਘ ਜੀ ਦੇ ਸਾਹਮਣੇ ਆਉਣ ਨਾਲ ਉਹ ਓਹਨਾਂ ਨੂੰ ਜਾ ਮਿਲਿਆ ਅਤੇ ਓਹਨਾਂ ਦਾ ਹੀ ਹੋ ਗਿਆ। ਫਿਰ ਉਹਦਾ ਜਿਆਦਾ ਮੇਲ ਜੋਲ ਦਮਦਮੀ ਟਕਸਾਲ ਦੇ ਸਿੰਘਾਂ ਨਾਲ ਹੀ ਰਿਹਾ। ਉਹ ਹਰ ਮੋਰਚੇ ਅਤੇ ਹਰ ਪੰਥਕ ਇਕੱਠ ਵਿਚ ਇਲਾਕੇ ਦੇ ਲੋਕਾਂ ਨੂੰ ਨਾਲ ਲੈ ਕੇ ਜਾਂਦਾ। ਧਰਮ ਯੁਧ ਮੋਰਚੇ ਵਿਚ ਉਹਦੀ ਗ੍ਰਿਫਤਾਰੀ ਵੀ ਹੋਈ। ਸੰਤਾਂ ਦੀ ਗ੍ਰਿਫਤਾਰੀ ਵੇਲੇ ਉਹ ਇਲਾਕੇ ਦੀਆਂ ਸੰਗਤਾਂ ਨੂੰ ਨਾਲ ਲੈ ਕੇ ਮਹਿਤੇ ਚੌਂਕ ਵੱਲ ਨੂੰ ਚੱਲ ਪਿਆ ਪਰ ਪਹੁੰਚ ਨਾ ਸਕਿਆ ਅਤੇ ਕੁਝ ਦਿਨਾਂ ਬਾਅਦ ਵਾਪਸ ਮੁੜ ਆ ਗਿਆ।

ਸੰਨ ੧੯੮੬ ਵਿਚ ਵੀ ਉਹ ਸੰਗਤਾਂ ਨੂੰ ਨਾਲ ਲੈ ਕੇ ਸਰਬਤ ਖਾਲਸੇ ਉਤੇ ਗਿਆ। ਫਿਰ ਉਹ ਕਈ-ਕਈ ਦਿਨ ਘਰੋਂ ਬਾਹਰ ਰਹਿਣ ਲੱਗ ਪਿਆ। ਜਦੋਂ ਕਦੇ ਘਰ ਆਉਂਦਾ ਤਾਂ ਉਸ ਨਾਲ ਅਣਪਛਾਣੇ ਸਿੰਘ ਹੁੰਦੇ। ਜਿਹੜੇ ਕਈ-ਕਈ ਦਿਨ ਉਸ ਕੋਲ ਘਰ ਰਹਿ ਲੈਂਦੇ ਸਨ। ਜਾਹਿਰ ਹੈ ਕਿ ਉਹ ਖਾੜਕੂ ਸਿੰਘ ਹੀ ਸਨ। ਉਹਨੇ ਨਾ ਕਦੀ ਕਿਸੇ ਨੂੰ ਕੁਝ ਦੱਸਿਆ ਅਤੇ ਨਾ ਹੀ ਪਿੰਡ ਵਾਲਿਆਂ ਉਹਨੂੰ ਕੁਝ ਪੁੱਛਿਆ।

ਉਹਦੇ ਭਰਾ, ਪਰਿਵਾਰ ਵਾਲੇ ਅਤੇ ਪਿੰਡ ਵਾਲੇ ਪਿਆਰ ਅਤੇ ਸਤਿਕਾਰ ਕਰਦੇ ਸਨ ਪਰ ਪੁਲਿਸ ਅਤੇ ਸਰਕਾਰ ਨਾਲ ਟਕਰਾਉਣ ਤੋਂ ਡਰਦੇ ਸਨ। ਵੱਡੇ ਭਰਾਵਾਂ ਨੇ ਉਹਦੇ ਕੋਲ ਬਾਹਰਲੇ ਬੰਦਿਆਂ ਦੇ ਆਉਣ ਬਾਰੇ ਕਈ ਵਾਰ ਚਿੰਤਾ ਜਾਹਰ ਕੀਤੀ ਪਰ ਉਹਨੇ ਫੱਕਰਾਂ ਵਾਲੇ ਸੁਭਾਅ ਕਰਕੇ ਗੱਲ ਨੂੰ ਆਈ ਗਈ ਕਰ ਦਿੱਤਾ।

੧੯੮੮ ਵਿਚ ਉਹਦੀ ਉਮਰ ੪੫ ਕੁ ਸਾਲ ਦੀ ਸੀ ਜਦੋਂ ਉਹ ਘਰੋਂ ਗਿਆ ਅਤੇ ਮੁੜ ਕੇ ਕਦੀ ਨਾ ਆਇਆ। ਕੁਝ ਸਮੇਂ ਬਾਅਦ ਪੁਲਿਸ ਵਾਲੇ ਉਹਦੇ ਭਰਾਵਾਂ ਅਤੇ ਪਿੰਡ ਵਾਲਿਆਂ ਨੂੰ ਲਾਸ਼ ਦੀ ਸ਼ਨਾਖਤ ਕਰਵਾਉਣ ਲਈ ਲੈ ਕੇ ਗਏ। ਜਿਵੇਂ ਕਿ ਓਹਨਾਂ ਦਿਨਾਂ ਵਿਚ ਪੁਲਿਸ ਦੀ ਆਮ ਕਹਾਣੀ ਹੁੰਦੀ ਸੀ। ਪੁਲਿਸ ਨੇ ਉਹਦਾ ਅਤੇ ਦੋ ਹੋਰ ਸਿੰਘਾਂ ਦਾ ਮੁਕਾਬਲਾ ਬਣਾ ਦਿੱਤਾ ਸੀ। ਪੁਲਿਸ ਨੇ ਪਰਿਵਾਰ ਵਾਲਿਆਂ ਦੀ ਝਾੜ ਝੰਬ ਕਰਕੇ ਛੱਡ ਦਿੱਤਾ ਅਤੇ ਫਿਰ ਕਦੇ ਬੁਲਾਇਆ ਵੀ ਨਹੀਂ। ਪਰਿਵਾਰ ਵਾਲੇ ਤਾਂ ਪਹਿਲਾਂ ਹੀ ਡਰਦੇ ਸਨ ਪਰ ਓਹਨਾਂ ਦਾ ਡਰ ਸੱਚਾ ਹੋ ਗਿਆ ਸੀ। ਬਸ ਫਿਰ ਕੀ, ਓਹਨਾਂ ਨੇ ਉਸ ਦਿਨ ਤੋਂ ਬਾਅਦ ਕਦੀ ਉਸਦਾ ਨਾਂ ਵੀ ਨਾ ਲਿਆ ਅਤੇ ਆਪਣੀ ਜਿੰਦਗੀ ਵਿਚ ਮਸ਼ਰੂਫ ਹੋ ਗਏ।

੧੯੯੭ ਵਿਚ ਜਦੋਂ ਅਕਾਲੀ ਸਰਕਾਰ ਬਣੀ ਤਾਂ ਲੋਕਾਂ ਦਾ ਕੁਝ ਡਰ ਦੂਰ ਹੋਇਆ ਤਾਂ ਪਿੰਡ ਵਾਲਿਆਂ ਅਤੇ ਰਿਸ਼ਤੇਦਾਰਾਂ ਨੇ ਇਕੱਠਿਆਂ ਹੋ ਕੇ ਉਹਦੀ ਯਾਦ ਵਿਚ ਅਖੰਡ ਪਾਠ ਰੱਖਿਆ ਅਤੇ ਭੋਗ ਪਾ ਦਿੱਤਾ। ਇਹ ਅੰਤਮ ਰਸਮ ਨਿਭਾਅ ਕੇ ਉਹ ਵੀ ਭੁਲ ਭੁਲਾ ਗਏ। ਕੁਝ ਸਾਲਾਂ ਮਗਰੋਂ ਮਨੁਖੀ ਅਧਿਕਾਰਾਂ ਵਾਲੇ ਓਹਨਾਂ ਕੋਲ ਆਏ ਅਤੇ ਸਮਝਾਇਆ ਕਿ ਓਹਨਾਂ ਦੇ ਬੰਦੇ ਨੂੰ ਪੁਲਿਸ ਨੇ ਫੜ ਕੇ ਨਾਜਾਇਜ ਮਾਰਿਆ ਸੀ। ਉਹਦਾ ਮੁਕਦਮਾ ਅਦਾਲਤ ਵਿਚ ਲੱਗ ਗਿਆ ਹੈ। ਤੁਸੀਂ ਜਾ ਕੇ ਪੈਰਵੀ ਕਰੋ ਅਤੇ ਗਵਾਹੀ ਦਿਓ। ਓਹਨਾਂ ਨੇ ਆਪਣੇ ਭਰਾ ਦੇ ਮੁਕਦਮੇ ਦੀ ਕੋਈ ਪੈਰਵੀ ਨਹੀਂ ਕੀਤੀ। ਓਹਨਾਂ ਦੀ ਦਲੀਲ ਸੀ ਕਿ ਉਹ ਆਪਣੀ ਖੁਸ਼ੀ ਨਾਲ ਪੰਥ ਵਾਲੇ ਰਾਹ ਗਿਆ ਸੀ ਅਸੀਂ ਦੁਨੀਆਦਾਰ ਬੰਦੇ ਹਾਂ। ਸਾਡਾ ਏਹਨਾਂ ਲੋਕਾਂ ਨਾਲ ਹੀ ਰਿਸ਼ਤਾ ਹੈ ਅਸੀਂ ਉਹਦੇ ਰਾਹ ਨਹੀਂ ਤੁਰ ਸਕਦੇ। ਓਹਨਾਂ ਨੇ ਆਪਣੇ ਪਰਿਵਾਰਾਂ ਵਿਚ ਅਤੇ ਪਿੰਡ ਵਿਚ ਉਹਦੀ ਸ਼ਹਾਦਤ ਦਾ ਕੋਈ ਜਿਕਰ ਨਾ ਕੀਤਾ। ਉਹਦੀ ਯਾਦ ਨੂੰ ਸਦਾ ਲਈ ਮਿਟ ਜਾਣ ਦਿੱਤਾ। ਹੁਣ ਵੀ ਜਦੋਂ ਕੋਈ ਅਖਬਾਰ ਰਸਾਲੇ ਵਾਲਾ ਜਾਂ ਖਾੜਕੂਆਂ ਬਾਰੇ ਤੱਥ ਵੇਰਵੇ ਇਕੱਠੇ ਕਰਨ ਵਾਲਾ ਓਹਨਾਂ ਕੋਲ ਜਾਂਦਾ ਹੈ ਤਾਂ ਓਹਨਾਂ ਦਾ ਓਹੀ ਵਤੀਰਾ ਰਹਿੰਦਾ ਹੈ। ਇਸ ਤਰ੍ਹਾਂ ਏਹਨਾਂ ਨੇ ਸਰਕਾਰ ਦੇ ਖੌਫ ਕਰਕੇ ਉਸਦੀ ਯਾਦ ਨੂੰ ਮਿਟਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਪਰਿਵਾਰਾਂ ਅਤੇ ਪਿੰਡ ਵਾਲਿਆਂ ਦੇ

ਅਜਿਹੇ ਵਤੀਰੇ ਕਰਕੇ ਜਦੋਂ ਕੋਈ ਸੰਘਰਸ਼ ਬਾਰੇ ਜਾਣਕਾਰੀ ਜਾਂ ਤੱਥ ਇਕੱਠੇ ਕਰਦਾ ਹੈ ਤਾਂ ਅਜਿਹੇ ਮਾਮਲਿਆਂ ਵਿਚ ਜਾਣਕਾਰੀ ਨਹੀਂ ਲੱਭਦੀ। ਸਰਕਾਰੀ ਜ਼ੁਲਮ ਲੋਕਾਂ ਦੇ ਐਨਾ ਸਿਰ ਚੜ੍ਹ ਗਿਆ ਕਿ ਲੋਕਾਂ ਨੇ ਆਪਣਿਆਂ ਨੂੰ ਵੀ ਭੁਲਾ ਦਿੱਤਾ।

# ਸਦ-ਹਾਜਰ ਸਿੰਘ

ਕੁਝ ਸਮਾਂ ਪਹਿਲਾਂ ਮੈਂ ਇਕ ਸ਼ਹੀਦ ਸਿੰਘ ਦੀ ਮਾਤਾ ਦੇ ਭੋਗ 'ਤੇ ਗਿਆ। ਤਾਂ ਉੱਥੇ ਕਈ ਵੰਨਗੀਆਂ ਦੇ ਲੋਕ ਮਿਲੇ। ਕਈ ਪੰਥ ਦਰਦੀ ਸ਼ਖਸੀਅਤਾਂ ਵੀ ਮਿਲੀਆਂ। ਵਾਪਸ ਆਉਣ ਵੇਲੇ ਜਦੋਂ ਸਾਰਿਆਂ ਨੂੰ ਮਿਲ ਰਹੇ ਸੀ ਤਾਂ ਕਈ ਜਣੇ ਤਸਵੀਰਾਂ ਖਿੱਚ ਰਹੇ ਸਨ ਤਾਂ ਇਕ ੫੦ ਕੁ ਸਾਲ ਦਾ ਸਿੰਘ ਆਪਣੇ ੨੫ ਕੁ ਸਾਲ ਦੇ ਜਵਾਨ ਬੇਟੇ ਨਾਲ ਆ ਕੇ ਬਹੁਤ ਗਰਮ ਜੋਸ਼ੀ ਨਾਲ ਮਿਲਿਆ। ਮੈਨੂੰ ਮੋਢੇ ਤੋਂ ਫੜ ਕੇ ਕਹਿਣ ਲੱਗਾ ਕਿ ਬਹੁਤ ਚਿਰ ਬਾਅਦ ਮਿਲੇ ਹੋ। ਆਖਰੀ ਵਾਰ ਮੈਂ ਮਾਤਾ ਜੀ ਨੂੰ ਲੈ ਕੇ ਤੁਹਾਡੇ ਘਰ ਲੁਧਿਆਣੇ ਆਇਆ ਸੀ। ਉਸ ਦਾ ਚਿਹਰਾ ਜਜਬਾਤਾਂ ਨਾਲ ਭਖ ਰਿਹਾ ਸੀ ਤੇ ਅੱਖਾਂ ਨਮ ਸਨ ਅਤੇ ਬਾਹਵਾਂ ਵਿੱਚ ਕੰਬਣੀ ਸੀ। ਉਸ ਦੀ ਪਹੁੰਚ ਸਿੱਧੀ ਅੰਦਰ ਤੱਕ ਸੀ, ਮੈਨੂੰ ਉਸ ਦਾ ਨਾਂ ਯਾਦ ਨਹੀਂ ਸੀ। ਪਰ ਪਹਿਲੀ ਨਜਰੇ ਹੀ ਪਤਾ ਲੱਗ ਗਿਆ ਕਿ ਇਸ ਦਾ ਦਿਲ ਅਤੇ ਰੂਹ ਬਹੁਤ ਉੱਤਮ ਹੈ, ਭਾਵਨਾ ਸ਼ੁੱਧ ਤੇ ਜੋਰਾਵਰ ਸੀ। ਉਹ ਕੋਈ ਛੇ ਫੁੱਟ ਉੱਚਾ ਤੇ ਤਕੜੇ ਜੁੱਸੇ, ਖੁਲ੍ਹੇ ਦਾਹੜੇ ਤੇ ਭਾਊਆਂ ਵਾਲੀ ਦਸਤਾਰ ਵਾਲਾ ਸਿੰਘ ਸੀ। ਉਸ ਦਾ ਮੁੰਡਾ ਵੀ ਉਹਦੇ ਵਾਂਗ ਜਵਾਨ ਤੇ ਸੁਨੱਖਾ ਸੀ। ਉਸ ਦੇ ਕੁੜਤਾ ਚਾਦਰਾ ਪਹਿਨਿਆ ਹੋਇਆ ਸੀ। ਕਿਸੇ ਪੁਰਾਤਨ ਸੂਰਬੀਰ ਸਿੰਘ ਵਰਗਾ ਹੀ ਇਹ ਸਿੰਘ ਸੀ ਜੋ ਪੰਥ ਦੇ ਨਾਮ 'ਤੇ ਸਦਾ ਹੀ ਸੇਵਾ ਲਈ ਕੁਰਬਾਨੀ ਨੂੰ ਤਿਆਰ ਸੀ। ਉਸਨੂੰ ਦੁਨੀਆਦਾਰੀ ਤੇ ਰਾਜਨੀਤੀ ਦੇ ਬੰਦਿਆਂ ਦੀ ਪਹਿਚਾਣ ਦਾ ਬਹੁਤਾ ਪਤਾ ਨਹੀਂ ਸੀ ਜਾਂ ਉਹ ਪਰਵਾਹ ਹੀ ਨਹੀਂ ਸੀ ਕਰਦਾ। ਜਿੱਥੇ ਵੀ ਗੁਰੂ ਖਾਲਸਾ ਪੰਥ ਦੀ ਜੰਗ ਜਾਂ ਸ਼ਹਾਦਤ ਦੀ ਗੱਲ ਹੁੰਦੀ, ਉਹ ਹੀ ਉਸ ਦੀ ਜਗ੍ਹਾ ਸੀ ਅਤੇ ਉਥੇ ਉਹ ਆਪਣੀ ਸਾਰੀ ਪੂੰਜੀ ਲੈ ਕੇ ਹਾਜਰ ਹੋਣ ਵਾਲਾ ਸੀ। ਉਹ ਅਗਵਾਈ ਨਹੀਂ ਸੀ ਕਰ ਸਕਦਾ ਪਰ ਕਿਸੇ ਆਪਣੇ ਤੋਂ ਵੱਡੇ ਜਾਂ ਕਿਸੇ ਗੁਰਸਿੱਖ ਦਾ ਕਹਿਣਾ ਮੰਨਣ ਵਾਲਾ ਸੀ। ਜੇ ਉਸ ਨੂੰ ਜੋੜਿਆਂ ਦੀ ਸੇਵਾ ਲਾਉ ਤਾਂ ਉਹ ਉਸ ਨੂੰ ਹੀ ਆਪਣਾ ਜੀਵਨ ਬਣਾ ਲੈਂਦਾ ਸੀ। ਜੇ ਲੰਗਰ ਵਿਚ ਲਾ ਦਿਓ ਤਾਂ ਉਸ ਵਿੱਚ ਵੀ ਢਲ ਜਾਂਦਾ ਸੀ। ਉਹ ਅਣਥੱਕ ਤੇ ਲਗਾਤਾਰ ਸੇਵਾ ਵਾਲੀ ਰੂਹ ਸੀ। ਮਨੁੱਖਤਾ ਦੀ ਸੇਵਾ ਵਿੱਚ ਲਾ ਦਿਉ ਤਾਂ ਉਸ ਵਿੱਚ

ਵਾਲਾ ਮੋਰਚਾ, ਬਰਗਾੜੀ ਮੋਰਚਾ, ਭੁੱਖ ਹੜਤਾਲਾਂ ਵਿਚ ਵਧ ਚੜ੍ਹ ਕੇ ਹਾਜਰੀ ਲਵਾਈ ਅਤੇ ਮਾਲੀ ਤੌਰ 'ਤੇ ਵੀ ਮੱਦਦ ਕੀਤੀ। ਜਦੋਂ ਏਹ ਮੋਰਚੇ ਵਿਚ ਹੀ ਛੱਡ ਦਿੱਤੇ ਗਏ ਤਾਂ ਇਹੋ ਜਿਹੇ ਸਿੰਘ ਉਦਾਸ ਹੋ ਗਏ। ਏਹ ਤਾਂ ਓਥੇ ਗੁਰੂ ਗ੍ਰੰਥ ਤੇ ਪੰਥ ਲਈ ਹਾਜਰੀ ਭਰਦੇ ਸਨ, ਕਿਸੇ ਬੰਦੇ ਜਾਂ ਧੜੇ ਲਈ ਨਹੀਂ। ਜਦੋਂ ਉਸ ਨੇ ਨਮ ਅੱਖਾਂ ਨਾਲ ਕਿਹਾ ਕਿ ਹੁਣ ਮੈਂ ਪਰਿਵਾਰ ਦੀ ਸੇਵਾ 'ਤੇ ਹੀ ਹਾਂ, ਤਾਂ ਓਹਨਾਂ ਸ਼ਬਦਾਂ ਵਿੱਚ ਓਹਨਾਂ ਸਾਰੇ ਮੋਰਚਿਆਂ ਦਾ ਦਰਦ ਵੀ ਸੀ ਤੇ ਮੇਰੇ ਵੱਲ ਸਵਾਲ ਵੀ ਸੀ ਕਿ ਹੁਣ ਕੀ ਕਰਨਾ ਹੈ? ਮੈਂ ਉਸ ਨੂੰ ਬਹੁਤ ਹੀ ਸਤਿਕਾਰ ਨਾਲ ਮਿਲਿਆ, ਉਸ ਦੇ ਬੇਟੇ ਨੂੰ ਪਿਆਰ ਦਿੱਤਾ। ਓਹਨਾਂ ਨਾਲ ਤਸਵੀਰ ਖਿਚਵਾਈ ਅਤੇ ਭਰੇ ਦਿਲ ਨਾਲ ਵਾਪਸ ਤੁਰ ਪਏ। ਇਸ ਸਿੰਘ ਨੂੰ ਕਿਵੇਂ ਸਮਝਾਇਆ ਜਾਵੇ ਕਿ ਪੰਥ ਦੀ ਸਥਿਤੀ ਕੀ ਹੈ? ਦੁਸ਼ਮਣ ਦਾ ਘੇਰਾ ਕਿਹੋ ਜਿਹਾ ਹੈ ਤੇ ਅਸੀਂ ਕਿਸ ਤਰ੍ਹਾਂ ਆਪਣੇ ਸੱਚ ਨੂੰ ਸੰਭਾਲ ਕੇ ਉਸ ਨੂੰ ਅੱਗੇ ਲਿਜਾਣ ਦੀ ਕੋਸ਼ਿਸ਼ ਕਰ ਰਹੇ ਹਾਂ। ਇਹੋ ਜਿਹੀਆਂ ਸਾਫ ਅਤੇ ਸੱਚੀਆਂ ਰੂਹਾਂ 'ਤੇ ਰੱਬ ਦੀ ਬਖਸ਼ਿਸ਼ ਹੁੰਦੀ ਹੈ। ਇਨ੍ਹਾਂ ਨੂੰ ਅਨੁਭਵ ਨਾਲ ਹੀ ਪਤਾ ਲੱਗ ਜਾਂਦਾ ਹੈ ਕਿ ਕੀ ਗਲਤ ਹੈ, ਕੀ ਠੀਕ ਹੈ, ਕੀ ਪੰਥਕ ਤੇ ਕੀ ਗੈਰ ਪੰਥਕ ਹੈ।

ഌ〇ഏ

# ਸੇਵਾ ਭਾਵਨਾ ਵਾਲੀ ਮਾਤਾ

ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਪੁਰਾਣੇ ਇਲਾਕੇ ਵਿਚ ਭੀੜ ਭੜੱਕੇ ਵਾਲੀ ਥਾਂ 'ਤੇ ਇਕ ਠਾਹਰ ਸਾਨੂੰ ਟਕਸਾਲ ਦੇ ਸਿੰਘਾਂ ਨੇ ਦਿੱਤੀ ਸੀ। ਇਸ ਘਰ ਵਿੱਚ ਇਕ ਬਜ਼ੁਰਗ ਮਾਤਾ, ਉਹਦੇ ਦੋ ਮੁੰਡੇ ਅਤੇ ਅੱਗੋਂ ਓਹਨਾਂ ਦੇ ਪਰਿਵਾਰ ਸਨ। ਮਾਤਾ ਦੇ ਮੁੰਡੇ ਕੋਈ ਆਪਣਾ ਕਾਰੋਬਾਰ ਕਰਦੇ ਸਨ, ਪਰਿਵਾਰ ਦੀ ਹਾਲਤ ਉਸ ਵੇਲੇ ਦੇ ਹਿਸਾਬ ਨਾਲ ਵਧੀਆ ਸੌਖੀ ਸੀ। ਟੱਬਰ ਦੇ ਸਾਰੇ ਜੀਅ ਅੰਮ੍ਰਿਤਧਾਰੀ ਸਨ। ਮਥਰਾ ਸਿੰਘ ਅਤੇ ਮੈਂ ਉਦੋਂ ਘੋਨੇ ਹੁੰਦੇ ਸਾਂ। ਪਰਿਵਾਰ ਵਾਲਿਆਂ ਨੇ ਸਾਨੂੰ ਪਹਿਲੀ ਵਾਰ ਵੇਖ ਕੇ ਹੈਰਾਨੀ ਭਰੀ ਨਾਖੁਸ਼ੀ ਵਿਖਾਈ। ਟਕਸਾਲ ਵਾਲੇ ਸਿੰਘ ਨੇ ਪਰਿਵਾਰ ਨੂੰ ਸਾਡੇ ਬਾਰੇ ਦੱਸਿਆ ਤਾਂ ਓਹਨਾਂ ਦਾ ਵਤੀਰਾ ਬਹੁਤ ਪਿਆਰ ਅਤੇ ਅਪਣੱਤ ਵਾਲਾ ਸੀ। ਮੈਂ ਭਾਵੇਂ ਘੱਟ ਵੱਧ ਹੀ ਓਥੇ ਜਾਂਦਾ ਸੀ ਪਰ ਮਥਰਾ ਸਿੰਘ ਗਾਹੇ ਬਗਾਹੇ ਪਰਸ਼ਾਦਾ ਪਾਣੀ ਛਕ ਆਉਂਦਾ ਸੀ। ਇਹ ਘਰ ਵਿੱਚ ਸਾਡੇ ਤੋਂ ਬਿਨਾ ਮਾਸਟਰ ਸੁਖਵਿੰਦਰ ਸਿੰਘ ਬਬਰ ਖਾਲਸਾ ਅਤੇ ਗੁਰਜੀਤ ਸਿੰਘ ਫੈਡਰੇਸ਼ਨ ਵੀ ਆਉਂਦੇ ਸਨ। ਪਰਿਵਾਰ ਵਾਲਿਆਂ ਨੇ ਓਹਨਾਂ ਨੂੰ ਸਾਡੇ ਬਾਰੇ ਨਹੀਂ ਦੱਸਿਆ ਸੀ ਅਤੇ ਨਾ ਹੀ ਸਾਨੂੰ ਓਹਨਾਂ ਬਾਰੇ ਦੱਸਿਆ ਸੀ। ਬਜ਼ੁਰਗ ਮਾਤਾ ਦਾ ਪਤੀ ਕੋਈ ਦਹਾਕਾ ਪਹਿਲਾਂ ਚੜ੍ਹਾਈ ਕਰ ਗਿਆ ਸੀ। ਮਾਤਾ ਬਹੁਤ ਜੇਰ ਵਾਲੀ ਅਤੇ ਪੂਰੀ ਤਰ੍ਹਾਂ ਪੰਥ ਨੂੰ ਪਰਣਾਈ ਰੂਹ ਸੀ। ਉਹ ਉਸ ਵੇਲੇ ਕੋਈ ੭੦ ਕੁ ਸਾਲ ਦੇ ਨੇੜੇ ਹੋਣੀ ਏ ਪਰ ਬਹੁਤ ਤੰਦਰੁਸਤ ਸੀ। ਘਰ ਦਾ ਸਾਰਾ ਕੰਮ ਕਾਰ ਕਰ ਲੈਂਦੀ ਸੀ। ਘਰ ਦੇ ਜੀਆਂ ਵਿੱਚ ਬਹੁਤ ਏਕਾ ਅਤੇ ਪਿਆਰ ਸੀ। ਉਹਦੀਆਂ ਨੂੰਹਾਂ ਸਤਿਕਾਰ ਕਾਰਨ ਹੀ ਮਾਤਾ ਨੂੰ ਕੰਮ ਨਹੀਂ ਕਰਨ ਦਿੰਦੀਆਂ ਸਨ। ਮਾਤਾ ਦੀ ਪਰਿਵਾਰ ਵਿੱਚ ਸਰਦਾਰੀ ਸੀ। ਉਹ ਅੰਮ੍ਰਿਤ ਵੇਲੇ ਨੇਮ ਨਾਲ ਦਰਬਾਰ ਸਾਹਿਬ ਜਾਂਦੀ ਸੀ। ਓਥੇ ਸੇਵਾ ਕਰਦੀ ਸੀ ਅਤੇ ਘਰ ਆ ਕੇ ਸਭ ਨੂੰ ਪਰਸ਼ਾਦ ਵੰਡਦੀ ਸੀ। ਉਹਦਾ ਘਰ ਵਿੱਚ ਬਹੁਤਾ ਸਮਾਂ ਪਾਠ ਕਰਨ ਵਿੱਚ ਬੀਤਦਾ ਸੀ। ਘਰ ਵਿੱਚ ਸਿੰਘਾਂ ਨੂੰ ਪਰਸ਼ਾਦਾ ਛਕਾਉਣਾ ਉਹਦੀ ਖਾਸੀਅਤ ਸੀ। ਸਾਡੇ ਸਮੇਤ ਜਿੰਨੇ ਵੀ ਸਿੰਘ ਘਰ ਆਉਂਦੇ ਸਨ ਉਹ ਸਾਰਿਆਂ ਨੂੰ ਹਾਲ **ਚਾਲ ਪੁੱਛਦੀ ਸੀ। ਓਹਨਾਂ ਦੇ ਘਰ**

ਪਰਿਵਾਰ ਬਾਰੇ ਪੁੱਛਦੀ ਅਤੇ ਓਹਨਾਂ ਦੀਆਂ ਲੋੜਾਂ ਬਾਰੇ ਵੀ ਪੁੱਛਦੀ। ਜਦੋਂ ਵੀ ਸਿੰਘ ਘਰ ਆਉਂਦੇ ਤਾਂ ਪਰਸ਼ਾਦਾ ਮਾਤਾ ਹੀ ਤਿਆਰ ਕਰਦੀ, ਬਾਕੀ ਪਰਿਵਾਰ ਉਹਦੀ ਮਦਦ ਕਰਦਾ ਸੀ। ਪਰਸ਼ਾਦਾ ਤਿਆਰ ਕਰਨ ਵੇਲੇ ਉਹ ਪਾਠ ਕਰਦੀ ਰਹਿੰਦੀ ਅਤੇ ਸਾਰੇ ਭਾਂਡੇ ਵੀ ਉਸ ਦਿਨ ਉਹ ਹੀ ਧੋਂਦੀ ਸੀ। ਉਹਦੀਆਂ ਨੂੰਹਾਂ ਬਹੁਤ ਕਹਿੰਦੀਆਂ ਸਨ ਪਰ ਉਹ ਮੰਨਦੀ ਨਹੀਂ ਸੀ। ਉਹ ਹਰ ਵਾਰ ਖਾਸ ਖਾਣਾ ਤਿਆਰ ਕਰਦੀ ਸੀ। ਦੋ-ਦੋ ਸਬਜੀਆਂ, ਰਾਇਤਾ, ਫਿਰ ਮਿੱਠਾ ਅਤੇ ਫਿਰ ਚਾਹ/ਦੁੱਧ। ਉਹ ਜੋ ਵੀ ਬਣਾਉਂਦੀ ਸੀ ਅਕਸਰ ਜਿਆਦਾ ਹੀ ਖਾ ਜਾਂਦੇ ਸਾਂ। ਉਹਦੇ ਖਾਣੇ ਵਿਚੋਂ ਸੁਆਦ ਨਾਲੋਂ ਕਿਸੇ ਪਵਿੱਤਰਤਾ ਦਾ ਅਹਿਸਾਸ ਜਿਆਦਾ ਮਹਿਸੂਸ ਹੁੰਦਾ ਸੀ। ਜੇ ਕਿਸੇ ਨੇ ਵੱਧ ਖਾਧੇ ਜਾਣ ਬਾਰੇ ਕਹਿਣਾ ਤਾਂ ਉਹਨੇ ਖੁਸ਼ ਹੀ ਹੋਣਾ। ਅਸੀਂ ਜਦੋਂ ਵੀ ਸ੍ਰੀ ਅੰਮ੍ਰਿਤਸਰ ਹੁੰਦੇ ਤਾਂ ਸਾਡੀ ਇੱਛਾ ਹੁੰਦੀ ਕਿ ਪਰਸ਼ਾਦਾ ਮਾਤਾ ਕੋਲ ਛਕਿਆ ਜਾਵੇ। ਉਸ ਮਾਤਾ ਦਾ ਸਾਡੇ 'ਤੇ ਕਾਫੀ ਪ੍ਰਭਾਵ ਸੀ। ਅਸੀਂ ਜਦੋਂ ਵੀ ਜਾਣਾ ਅਕਸਰ ਉਹਨੂੰ ਸਾਡੇ ਆਉਣ ਬਾਰੇ ਪਹਿਲਾਂ ਹੀ ਮਹਿਸੂਸ ਹੁੰਦਾ ਸੀ। ਜਦੋਂ ਮਾਸਟਰ ਸੁਖਵਿੰਦਰ ਸਿੰਘ ਬਬਰ ਕੈਟਾਂ ਰਾਹੀਂ ਚੁੱਕਿਆ ਗਿਆ ਤਾਂ ਸਾਨੂੰ ਕਿਤੋਂ ਕੁਝ ਪਤਾ ਨਹੀਂ ਚਲਿਆ। ਉਹ ਮਾਤਾ ਬਹੁਤ ਡੂੰਘੀ ਅਰਦਾਸ ਵਿੱਚ ਚਲੀ ਗਈ ਤੇ ਉਹਨੇ ਦੱਸਿਆ ਕਿ 'ਸਿੰਘ ਗੁਰੂ ਨੂੰ ਪਿਆਰਾ ਹੋ ਗਿਆ ਹੈ' ਫਿਰ ਉਹਨੇ ਪਾਠ ਕਰਕੇ ਭੋਗ ਪਾਇਆ। ਉਹਨੇ ਮਥਰਾ ਸਿੰਘ ਨੂੰ ਕਿਹਾ, 'ਤੂੰ ਵੀ ਧਿਆਨ ਰੱਖਿਆ ਕਰ, ਬਹੁਤ ਘੁੰਮਦਾ ਰਹਿੰਦਾ ਹੈਂ'। ਕੁਝ ਚਿਰ ਮਗਰੋਂ ਮਥਰਾ ਸਿੰਘ ਵੀ ਫੜਿਆ ਗਿਆ ਅਤੇ ਸ਼ਹੀਦ ਹੋ ਗਿਆ।

ਮੈਂ ਕਾਫੀ ਚਿਰ ਬਾਅਦ ਉਥੇ ਗਿਆ ਤਾਂ ਉਹ ਮਾਤਾ ਉਵੇਂ ਹੀ ਚੜ੍ਹਦੀ ਕਲਾ ਅਤੇ ਸਿਮਰਨ ਦੀ ਮੂਰਤ ਜਾਪਦੀ ਸੀ। ਉਹਨੂੰ ਬਹੁਤ ਉਦਾਸੀ ਵੀ ਸੀ ਕਿ ਸਿੰਘ ਸ਼ਹੀਦ ਹੋ ਗਏ ਪਰ ਮਾਣ ਵੀ ਸੀ ਕਿ ਚੜ੍ਹਦੀ ਕਲਾ ਨਾਲ ਤਸ਼ੱਦਦ ਸਹਿ ਗਏ। ਉਹ ਇੰਝ ਫਿਕਰ ਅਤੇ ਮੋਹ ਕਰਦੀ ਜਿਵੇਂ ਉਹਦੇ ਆਪਣੇ ਪੁੱਤਰ ਹੋਣ। ਉਹ ਸਿੰਘਾਂ ਲਈ ਰੋਜ ਦੁਆਵਾਂ ਕਰਦੀ। ਫਿਰ ਮੈਂ ਕਾਫੀ ਚਿਰ ਓਥੇ ਨਹੀਂ ਗਿਆ ਅਤੇ ਬਾਅਦ ਵਿੱਚ ਫੜਿਆ ਗਿਆ। ਜਦੋਂ ਪਤਾ ਕਰਾਇਆ ਤਾਂ ਖਬਰ ਮਿਲੀ ਕਿ ਮਾਤਾ ਤਾਂ ਬਹੁਤ ਸਮਾਂ ਪਹਿਲਾਂ ਚੜ੍ਹਾਈ ਕਰ ਗਈ। ਜਦੋਂ ਅਸੀਂ ਸ੍ਰੀ ਅੰਮ੍ਰਿਤਸਰ ਹੁੰਦੇ ਸਾਂ ਤਾਂ ਸਾਨੂੰ ਇੰਝ ਲੱਗਦਾ ਸੀ ਕਿ ਉਹ ਮਾਤਾ ਦੀ ਅਰਦਾਸ ਸਾਨੂੰ ਬਚਾਈ ਰੱਖਦੀ ਹੈ। ਜਦੋਂ ਅਸੀਂ ਉਹਦੇ ਘਰ ਜਾਂਦੇ ਤਾਂ ਉਹਨੂੰ ਤਸੱਲੀ ਆ ਜਾਂਦੀ ਉਹਦੇ ਪਿਆਰ ਅਤੇ ਸ਼ਰਧਾ ਨਾਲ ਗੁੱਧੇ ਪਰਸ਼ਾਦੇ ਸਾਡੀ ਸਾਰੀ ਚਿੰਤਾ ਲਾਹ ਦਿੰਦੇ। ਮਾਤਾ ਕੋਲ ਜਾਣਾ ਚੜ੍ਹਦੀ ਕਲਾ ਨਾਲ ਭਰ ਜਾਣਾ ਹੁੰਦਾ ਸੀ। ਅਸੀਂ ਸੰਘਰਸ਼ ਵਿੱਚ ਜੋ ਵੀ ਕੀਤਾ:- ਜੂਝੇ, ਸ਼ਹੀਦੀਆਂ ਪਾਈਆਂ, ਤਸ਼ੱਦਦ ਝੱਲਿਆ, ਜੇਲ੍ਹਾਂ ਵਿੱਚ ਮੁਸ਼ਕਲਾਂ ਕੱਟੀਆਂ, ਇਹ ਸਭ ਓਹਨਾਂ ਪਵਿੱਤਰ ਰੂਹਾਂ ਦੀ ਬਰਕਤ ਕਰਕੇ ਹੀ ਕਰ ਸਕੇ। ਓਹਨਾਂ ਦੀਆਂ ਅਸੀਸਾਂ ਅਰਦਾਸਾਂ

ਸਦਾ ਸਾਡੇ ਨਾਲ ਸਨ। ਜਿਸ ਕਰਕੇ ਸਾਡੇ ਅੰਦਰ ਆਪਣੇ ਰਾਹਾਂ 'ਤੇ ਵਧਣ ਦਾ ਹੋਰ ਹੌਸਲਾ ਆਉਂਦਾ ਸੀ। ਇਹੋ ਜਿਹੀਆਂ ਮਾਵਾਂ-ਭੈਣਾਂ ਦੀਆਂ ਸਾਂਝੀਆਂ ਅਰਦਾਸਾਂ ਅਤੇ ਸਮੂਹਿਕ ਸੁਰਤ ਨੇ ਸਾਡੇ ਕਿਰਦਾਰ ਨੂੰ ਉਚਾ ਚੁੱਕੀ ਰੱਖਿਆ। ਇਹ ਸਾਡੀ ਗੈਬੀ ਸ਼ਕਤੀ ਸੀ ਜਿਸ ਬਾਰੇ ਦੁਸ਼ਮਣ ਨੂੰ ਕੋਈ ਇਲਮ ਨਹੀਂ ਸੀ। ਜੋ ਕੁਝ ਜਾਣਕਾਰੀ ਸੀ ਵੀ ਤਾਂ ਉਹਨੂੰ ਇਹ ਯਕੀਨ ਨਹੀਂ ਸੀ ਕਿ ਜ਼ਿੰਦਗੀ ਇਸ ਤਰ੍ਹਾਂ ਵੀ ਚਲਦੀ ਹੁੰਦੀ ਏ।

ਉਸ ਮਾਂ ਨੂੰ ਯਾਦ ਕਰਦਿਆਂ ਹੋਰ ਕਿੰਨੀਆਂ ਹੀ ਮਾਂਵਾਂ ਯਾਦ ਆਉਂਦੀਆਂ ਹਨ ਜੋ ਇਹੋ ਜਿਹੀਆਂ ਹੀ ਸਨ। ਕਿਸੇ ਬਾਰੇ ਵੀ ਵਧਾ ਕੇ ਨਹੀਂ ਦੱਸਿਆ ਜਾ ਸਕਦਾ ਕਿਉਂਕਿ ਪੰਥ ਪ੍ਰਸਤੀ, ਆਪਾ ਵਾਰਨ ਅਤੇ ਪਿਆਰ ਦੇ ਜਿਸ ਧਰਾਤਲ ਉਤੇ ਇਹ ਵਿਚਰਦੀਆਂ ਹਨ ਉਥੇ ਕੋਈ ਤੁਲਨਾ ਨਹੀਂ ਕੀਤੀ ਜਾਂਦੀ। ਕੰਵਰਜੀਤ ਸਿੰਘ ਸੁਲਤਾਨਵਿੰਡ ਦੀ ਮਾਤਾ ਦੀ ਸਬਰ ਭਰੀ ਅਰਦਾਸ, ਸਤਪਾਲ ਸਿੰਘ ਢਿੱਲੋਂ ਦੀ ਮਾਤਾ ਦਾ ਸਦਾ ਹੀ ਪਰਸ਼ਾਦਾ ਤਿਆਰ ਕਰਕੇ ਸਿੰਘਾਂ ਨੂੰ ਉਡੀਕਦੇ ਰਹਿਣਾ, ਗੁਰਸ਼ਰਨ ਸਿੰਘ ਗਾਮੇ ਦੀ ਮਾਤਾ ਦਾ ਸਦਾ ਹੀ ਸਾਡੀ ਸਲਾਮਤੀ ਦੀ ਦੁਆ ਵਿਚ ਜੁੜੇ ਰਹਿਣਾ, ਸੁਖਦੇਵ ਸਿੰਘ ਸੁੱਖੇ ਦੀ ਮਾਤਾ ਦੀ ਖਾਮੋਸ਼ ਅਰਦਾਸ, ਬਲਜਿੰਦਰ ਸਿੰਘ ਰਾਜੂ ਦੀ ਮਾਤਾ ਦੀ ਚੜ੍ਹਦੀ ਕਲਾ ਦੀ ਪ੍ਰੇਰਨਾ, ਭਾਈ ਜਿੰਦੇ ਅਤੇ ਮਥਰਾ ਸਿੰਘ ਦੀ ਮਾਤਾ ਦਾ ਪਿਆਰ। ਏਹਨਾਂ ਪਵਿੱਤਰ ਰੂਹਾਂ ਦਾ ਕੋਈ ਸ਼ੁਮਾਰ ਨਹੀਂ ਹੈ। ਇਹ ਸਦਾ ਹੀ ਗੁਰੂ ਦੀ ਬਖਸਿਸ ਵਜੋਂ ਪੰਥ ਵਿਚ ਮੌਜੂਦ ਹੁੰਦੀਆਂ ਹਨ ਅਤੇ ਸਹਿਜੇ ਹੀ ਸਬਰ ਸਿਦਕ ਦੀ ਕਲਾ ਵਰਤਾਉਂਦੀਆਂ ਹਨ।

ഇന്ദ

# ਸੇਵਾ ਵਾਲੀਆਂ ਦੋ ਬੀਬੀਆਂ

ਪਿਛੇ ਜਿਹੇ ਮੈਂ ਰਈਏ ਕੋਲ ਪਿੰਡ ਵਿਚ ਆਪਣੇ ਜਾਣ ਪਛਾਣ ਵਾਲਿਆਂ ਕੋਲ ਰਾਤ ਰਿਹਾ। ਪਰਸ਼ਾਦਾ ਛਕਣ ਤੋਂ ਬਾਅਦ ਓਹਨਾਂ ਦਾ ਬਜ਼ੁਰਗ ਗੱਲਾਂ ਕਰਨ ਲੱਗ ਪਿਆ। ਗੱਲਬਾਤ ਵਿਚ ਗੱਲ ਖਾੜਕੂ ਸੰਘਰਸ਼ ਦੀ ਚੱਲ ਪਈ। ਉਸ ਬਜ਼ੁਰਗ ਨੇ ਕਿਹਾ ਕਿ ਸਾਡੇ ਮਾਝੇ ਵਿਚ ਤਾਂ ਬਹੁਤ ਘਾਣ ਹੋਇਆ ਹੈ। ਏਹ ਲੋਕ ਭਾਵੁਕ ਅਤੇ ਭੋਲੇ ਹਨ, ਜਿਧਰ ਨੂੰ ਵੀ ਤੁਰ ਪੈਂਦੇ ਹਨ, ਵਹੀਰਾਂ ਘੱਤ ਦਿੰਦੇ ਹਨ ਅਤੇ ਅੱਗਾ ਪਿੱਛਾ ਵੀ ਨਹੀਂ ਸੋਚਦੇ। ਸਾਡੇ ਇਲਾਕੇ ਵਿਚ ਕੋਈ ਪਿੰਡ ਜਾਂ ਘਰ ਅਜਿਹਾ ਨਹੀਂ ਜਿਸਨੂੰ ਸੇਕ ਨਾ ਲੱਗਾ ਹੋਵੇ। ਸਾਡੇ ਹਰ ਘਰ ਦਾ ਆਪਣਾ ਜਾਂ ਕੋਈ ਜਾਣ ਪਛਾਣ ਵਾਲਾ ਇਹ ਅੱਗ ਵਿਚ ਜ਼ਰੂਰ ਸੜਿਆ ਹੈ। ਉਹਦੇ ਅੰਦਰ ਆਮ ਲੋਕਾਂ ਦੇ ਨੁਕਸਾਨ ਦਾ ਬਹੁਤ ਦਰਦ ਸੀ। ਉਹ ਇਸ ਤਰ੍ਹਾਂ ਹੀ ਗੱਲਾਂ ਕਰਦਾ ਰਿਹਾ ਸ਼ਾਇਦ ਉਹਨੂੰ ਏਹ ਗੱਲਾਂ ਕਰਕੇ ਅਰਾਮ ਮਿਲ ਰਿਹਾ ਸੀ ਕਿ ਉਹ ਆਪਣਾ ਫਰਜ ਅਦਾ ਕਰ ਰਿਹਾ ਹੈ। ਉਹਨੇ ਕਈ ਸਾਰੀਆਂ ਦਰਦ ਭਰੀਆਂ ਵਾਰਤਾਵਾਂ ਸੁਣਾਈਆਂ ਓਹਨਾਂ ਵਿਚੋਂ ਇਕ ਮੇਰੇ ਮਨ ਵਿਚ ਬੈਠ ਗਈ ਕਿਉਂਕਿ ਉਸ ਘਟਨਾ ਬਾਰੇ ਮੈਂ ਪਹਿਲਾਂ ਵੀ ਸੁਣਿਆ ਹੋਇਆ ਸੀ ਪਰ ਘਟਨਾ ਦੇ ਪਾਤਰਾਂ ਬਾਰੇ ਪੂਰਾ ਪਤਾ ਨਹੀਂ ਸੀ।

ਉਸ ਨੇ ਮੈਨੂੰ ਪੁੱਛਿਆ, "ਕੀ ਸਾਰੇ ਸ਼ਹੀਦ ਹੋਏ ਸਿੰਘਾਂ ਜਾਂ ਮਾਰੇ ਗਏ ਲੋਕਾਂ ਦਾ ਪੂਰਾ ਵੇਰਵਾ ਇਕੱਠਾ ਹੋਇਆ ਹੈ"? ਮੈਂ ਕਿਹਾ, "ਨਹੀਂ ਅਜੇ ਸਾਰਿਆਂ ਦਾ ਪਤਾ ਨਹੀਂ ਲੱਗਿਆ ਪਰ ਕਈ ਸਿੰਘ ਅਤੇ ਜਥੇਬੰਦੀਆਂ ਇਸ ਕੰਮ ਵਿਚ ਲੱਗੇ ਹੋਏ ਹਨ। ਸਾਰਾ ਸੱਚ ਤਾਂ ਸਾਹਮਣੇ ਆਉਣਾ ਮੁਸ਼ਕਲ ਲਗਦਾ ਹੈ ਕਿਉਂਕਿ ਇਹਦਾ ਪਸਾਰ ਹੀ ਬਹੁਤ ਵੱਡਾ ਸੀ"।

ਫਿਰ ਉਸ ਬਜ਼ੁਰਗ ਨੇ ਦੋ ਬੀਬੀਆਂ ਦੀ ਗਾਥਾ ਸੁਣਾਈ ਜੋ ਉਹਦੀ ਦੂਰ ਦੀ ਰਿਸ਼ਤੇਦਾਰੀ ਵਿਚੋਂ ਸਨ ਅਤੇ ਪਿਛੋਂ ਓਹ ਖਡੂਰ ਸਾਹਿਬ ਦੇ ਇਲਾਕੇ ਦੀਆਂ ਸਨ।

ਇਕ ਬੀਬੀ ਦਾ ਵਿਆਹ ਸਰਕਾਰੀ ਮੁਲਾਜਮ ਨਾਲ ਹੋਇਆ ਸੀ ਜੋ ਲੁਧਿਆਣੇ

ਨੌਕਰੀ ਕਰਦਾ ਸੀ ਅਤੇ ਆਪਣੇ ਦਫਤਰ ਦੇ ਨੇੜੇ ਹੀ ਹੈਬੋਵਾਲ ਪਿੰਡ ਵਿਚ ਕਿਰਾਏ ਦੇ ਮਕਾਨ ਵਿਚ ਰਹਿੰਦੇ ਸਨ। ਐਥੇ ਏਹਨਾਂ ਦਾ ਰਾਬਤਾ ਟਾਈਗਰ ਫੋਰਸ ਦੇ ਸਿੰਘਾਂ ਨਾਲ ਹੋ ਗਿਆ ਤੇ ਓਹ ਏਹਨਾਂ ਦੇ ਘਰ ਆਉਣ ਜਾਣ ਲੱਗ ਪਏ। ਹੌਲੀ-ਹੌਲੀ ਓਹ ਏਹਨਾਂ ਦੇ ਬਹੁਤ ਨੇੜੇ ਹੋ ਗਏ ਅਤੇ ਆਪਣਾ ਸਾਰਾ ਮਾਲ-ਅਸਲਾ ਵੀ ਇਥੇ ਰੱਖਣ ਲੱਗ ਪਏ। ਫਿਰ ਉਹ ਬਜੁਰਗ ਨੇ ਉਸ ਬੀਬੀ ਦਾ ਨਾਂ ਲੈ ਕੇ ਉਹਨੂੰ ਯਾਦ ਕੀਤਾ ਕਿ ਉਹ ਬਹੁਤ ਚੰਗੀ ਅਤੇ ਸੁਝਵਾਨ ਕੁੜੀ ਸੀ। ਉਹ ਜਾਂ ਤਾਂ ਓਹਨਾਂ ਸਿੰਘਾਂ ਦੀ ਸੇਵਾ ਵਿਚ ਰਹਿੰਦੀ ਜਾਂ ਫਿਰ ਓਹਨਾਂ ਲਈ ਪਾਠ ਕਰਦੀ ਰਹਿੰਦੀ। ਉਹ ਸਾਰਿਆਂ ਨੂੰ ਬਹੁਤ ਪਿਆਰ ਕਰਨ ਵਾਲੀ ਅਤੇ ਸੇਵਾ ਕਰਨ ਵਾਲੀ ਸੀ। ਉਹਨੇ ਆਪਣੇ ਸੁਭਾਅ ਅਨੁਸਾਰ ਸਿੰਘਾਂ ਤੋਂ ਆਪਣਾ ਪਰਿਵਾਰ ਅਤੇ ਸਾਰਾ ਕੁਝ ਨਿਛਾਵਰ ਕਰ ਦਿੱਤਾ।

ਓਹਨਾਂ ਜੁਝਾਰੂ ਸਿੰਘਾਂ ਨਾਲ ਦੁਆਬੇ ਦਾ ਇਕ ਨੌਜਵਾਨ ਸਿੰਘ ਵੀ ਸੀ ਜੋ ਬਹੁਤ ਚੰਗੇ ਸੁਭਾਅ ਦਾ ਸੀ ਅਤੇ ਚੜ੍ਹਦੀ ਕਲਾ ਵਾਲਾ ਸੀ। ਉਹਦੇ ਵਿਆਹ ਦੀ ਗੱਲ ਚੱਲੀ ਤਾਂ ਇਹ ਬੀਬੀ ਨੇ ਆਪਣੇ ਪੇਕਿਆਂ ਦੀ ਰਿਸ਼ਤੇਦਾਰੀ ਵਿਚੋਂ ਇਕ ਕੁੜੀ ਦਾ ਵਿਆਹ ਉਹ ਸਿੰਘ ਨਾਲ ਕਰਾ ਦਿੱਤਾ। ਉਹ ਕੁੜੀ ਵੀ ਬਹੁਤ ਸੁਚੱਜੀ ਅਤੇ ਭੋਲੀ ਭਾਲੀ ਸੀ। ਦੋਵੇਂ ਬੀਬੀਆਂ ਆਪਣਾ ਸਮਾਂ ਸਿੰਘਾਂ ਦੀ ਸੇਵਾ ਅਤੇ ਸੰਘਰਸ਼ ਲਈ ਅਰਦਾਸ ਵਿਚ ਗੁਜਾਰ ਦਿੰਦੀਆਂ। ਵਿਆਹ ਤੋਂ ੩ ਕੁ ਮਹੀਨਿਆਂ ਬਾਅਦ ਕੋਈ ਸਿੰਘ ਫੜਿਆ ਗਿਆ, ਜੋ ਏਹਨਾਂ ਕੋਲ ਆਇਆ ਸੀ। ਉਹਦੇ ਦੱਸਣ ਉਤੇ ਲੁਧਿਆਣਾ ਪੁਲਿਸ ਦੇ ਅਫਸਰਾਂ ਨੇ ਸਾਰਾ ਪਰਿਵਾਰ ਹੀ ਚੁੱਕ ਲਿਆ। ਕੁਝ ਦਿਨਾਂ ਵਿਚ ਹੀ ਉਸ ਜਥੇ ਦੇ ਕਈ ਸਿੰਘ ਫੜੇ ਗਏ। ਨਵਾਂ ਵਿਆਹਿਆ ਜੋੜਾ ਵੀ ਫੜਿਆ ਗਿਆ। ਪੁਲਿਸ ਨੇ ਖਾੜਕੂ ਸਿੰਘਾਂ ਦੇ ਮੁਕਾਬਲੇ ਬਣਾ ਦਿੱਤੇ ਅਤੇ ਇਨਾਮ ਵੀ ਲੈ ਲਏ। ਓਹਨਾਂ ਦੋਵਾਂ ਬੀਬੀਆਂ ਅਤੇ ਸਰਕਾਰੀ ਮੁਲਾਜਮ (ਘਰ ਵਾਲੇ) ਨੂੰ ਵੀ ਪੁਲਿਸ ਨੇ ਮਾਰ ਕੇ ਨਹਿਰ ਵਿਚ ਰੋੜ ਦਿੱਤਾ। ਇਹ ਕਹਿੰਦਿਆਂ ਉਹ ਬਜੁਰਗ ਦੀਆਂ ਅੱਖਾਂ ਭਰ ਆਈਆਂ ਅਤੇ ਅਵਾਜ ਭਾਰੀ ਹੋ ਗਈ। ਕੁਝ ਪਲ ਰੁਕ ਕੇ ਉਹ ਕਹਿਣ ਲੱਗਾ,

"ਚਲੋ ਖਾੜਕੂਆਂ ਨੇ ਤਾਂ ਬੰਦੇ ਮਾਰੇ ਹੋਣੇ ਨੇ। ਓਹਨਾਂ ਉਤੇ ਇਨਾਮ ਵੀ ਸੀ ਤੇ ਪੁਲਿਸ ਨੇ ਓਹਨਾਂ ਨੂੰ ਮਾਰ ਕੇ ਇਨਾਮ ਲੈ ਲਿਆ ਪਰ ਏਹ ਕੁੜੀਆਂ ਤਾਂ ਬਹੁਤ ਮਾਸੂਮ ਸਨ। ਓਹਨਾਂ ਨੂੰ ਸੇਵਾ ਕਰਨ, ਪਿਆਰ ਕਰਨ ਅਤੇ ਸਾਰਿਆਂ ਦਾ ਖਿਆਲ ਰੱਖਣ ਤੋਂ ਬਿਨਾ ਹੋਰ ਕੁਝ ਪਤਾ ਹੀ ਨਹੀਂ ਸੀ। ਜੇ ਓਹਨਾਂ ਨੂੰ ਛੱਡ ਦਿੰਦੇ ਤਾਂ ਸਰਕਾਰ ਦਾ ਕੀ ਨੁਕਸਾਨ ਹੋ ਜਾਂਦਾ"?

ਫੇਰ ਉਹਨੇ ਆਪਣੇ ਆਪ ਨੂੰ ਸਵਾਲ ਕੀਤਾ, 'ਓਹਨਾਂ ਨੂੰ ਪੁਲਿਸ ਨੇ ਕਿਵੇਂ ਮਾਰਿਆ ਹੋਊ, ਓਹ ਤਾਂ ਐਨੀਆਂ ਪਿਆਰੀਆਂ ਸਨ'?

ਐਨੇ ਵਿਚ ਦੁੱਧ ਆ ਗਿਆ। ਗੱਲ ਦਾ ਰੌਂਅ ਬਦਲ ਗਿਆ। ਦੁੱਧ ਪੀਂਦਿਆਂ

ਉਹ ਬਜੁਰਗ ਫਿਰ ਕਹਿਣ ਲੱਗਾ,

'ਮੈਨੂੰ ਓਹਨਾਂ ਕੁੜੀਆਂ ਦੇ ਚਿਹਰੇ ਵਾਰ ਵਾਰ ਯਾਦ ਆਉਂਦੇ ਹਨ ਪਰ ਉਹ ਅਖੀਰਲੇ ਵੇਲੇ ਕਿਹੋ ਜਿਹੋ ਹੋਏ ਹੋਣਗੇ। ਓਹਨਾਂ ਨੂੰ ਕਿਸ ਤਰ੍ਹਾਂ ਮਾਰ ਕੇ ਨਹਿਰ ਵਿਚ ਸੁੱਟ ਕੇ ਗੁੰਮਨਾਮ ਕਰ ਦਿੱਤਾ'?

ਮੈਂ ਏਨਾ ਹੀ ਕਿਹਾ, 'ਇਹ ਦਰਦ ਬਹੁਤ ਵੱਡਾ ਹੈ'।

ਜਦੋਂ ਉਹ ਬਜੁਰਗ ਫਤਹਿ ਬੁਲਾ ਕੇ ਚਲਾ ਗਿਆ ਤਾਂ ਮੈਂ ਵੀ ਇਸ ਛੋਟੀ ਜਿਹੀ ਕਹਾਣੀ ਬਾਰੇ ਸੋਚਣ ਲੱਗਾ। ਮੈਨੂੰ ਵੀ ਇਹ ਗੱਲ ਕਈ ਵਾਰ ਚੇਤੇ ਆਉਂਦੀ ਹੈ ਤਾਂ ਸੋਚਦਾ ਹਾਂ ਕਿ ਅਜਿਹੀਆਂ ਮਾਸੂਮ ਅਤੇ ਪਾਕ ਰੂਹਾਂ ਦੀ ਯਾਦ ਨੂੰ ਕਿਵੇਂ ਸਾਂਭਿਆ ਜਾਵੇ।

ജ്ഞ

# ਠਾਹਰ ਵਾਲਾ ਸੂਬੇਦਾਰ

ਇਹ ਗੱਲ ਓਦੋਂ ਦੀ ਹੈ ਜਦੋਂ ਮੈਂ ੧੯੯੬ ਵਿੱਚ ਲੁਧਿਆਣਾ ਪੁਲਿਸ ਕੋਲ ਪਹਿਲੀ ਵਾਰ ਫੜਿਆ ਹੋਇਆ ਸਾਂ। ਰਾਤ ਵੇਲੇ ਕਈ ਵਾਰ ਪੁਲਿਸ ਦੇ ਅਫਸਰ ਖੁੱਲ੍ਹ ਕੇ ਗੱਲਾਂ ਕਰਨ ਲਈ ਆ ਜਾਂਦੇ ਸਨ ਜਾਂ ਇਓ ਕਹੋ ਕਿ ਉਹ ਆਪਣਾ ਮਨ ਹੌਲਾ ਕਰਨ ਲਈ ਜਾਂ ਇਹ ਵਿਖਾਉਣ ਲਈ ਆਉਂਦੇ ਸਨ ਕਿ ਸਾਨੂੰ ਵੀ ਕੁਝ ਹਮਦਰਦੀ ਹੈ ਜੋ ਦਫਤਰੀ ਜਾਂ ਕਾਨੂੰਨੀ ਰੂਪ ਵਿਚ ਨਹੀਂ ਵਿਖਾਈ ਜਾ ਸਕਦੀ। ਬਹੁਤੀ ਵਾਰ ਓਹਨਾਂ ਨੇ ਸ਼ਰਾਬ ਪੀਤੀ ਹੁੰਦੀ ਸੀ। ਉਹ ਮੈਨੂੰ ਸੰਘਰਸ਼ ਦਾ ਨੁਮਾਇੰਦਾ ਜਾਣਕੇ ਆਪਣਾ ਪੱਖ ਸੁਣਾਉਣ ਆਉਂਦੇ ਸਨ ਅਤੇ ਕਈ ਵਾਰ ਮੇਰਾ ਪੱਖ ਵੀ ਜਾਣਨਾ ਚਾਹੁੰਦੇ ਹੁੰਦੇ ਸਨ। ਇਵੇਂ ਹੀ ਇਕ ਦਿਨ ਤਸ਼ੱਦਦ ਦੀਆਂ ਗੱਲਾਂ ਚੱਲਦਿਆਂ ਇਕ ਅਫਸਰ ਨੇ ਇਕ ਸਾਬਕਾ ਫੌਜੀ ਦੀ ਤਸ਼ੱਦਦ ਸਹਿਣ ਦੀ ਹੱਦ ਕਰਨ ਦੀ ਕਹਾਣੀ ਸੁਣਾਈ।

ਓਹਨਾਂ ਦਿਨਾਂ ਵਿੱਚ ਲੁਧਿਆਣੇ ਵਿਚ ਸੈਣੀ, ਬੇਦੀ, ਸ਼ਿਵ ਕੁਮਾਰ, ਗਿੱਲ, ਪਿੰਕੀ, ਮਨਮੋਹਣ ਸਿੰਘ ਤੇ ਸੰਤ ਕੁਮਾਰ ਦੀ ਪੂਰੀ ਟੋਲੀ ਕੰਮ ਕਰਦੀ ਸੀ। ਏਹਨਾਂ ਬੰਦਿਆਂ ਨੇ ਹੀ ਸੰਘਰਸ਼ ਦਾ ਸਭ ਤੋਂ ਜਿਆਦਾ ਨੁਕਸਾਨ ਕੀਤਾ ਸੀ। ਏਹਨਾਂ ਨੂੰ ਕੇਂਦਰ ਸਰਕਾਰ ਤੋਂ ਬਹੁਤ ਇਨਾਮ ਮਿਲੇ ਸਨ। ਪੰਜਾਬ ਪੁਲਿਸ ਵਿੱਚ ਅੱਡ-ਅੱਡ ਗਰੋਹ ਬਣੇ ਹੋਏ ਸਨ ਅਤੇ ਓਹਨਾਂ ਵਿੱਚ ਇਨਾਮ ਅਤੇ ਅਹੁਦੇ ਹਾਸਲ ਕਰਨ ਦੀ ਦੌੜ ਲੱਗੀ ਰਹਿੰਦੀ ਸੀ। ਓਹਨਾਂ ਦੀ ਇਹ ਖਹਿਬਾਜੀ ਅਤੇ ਲਾਲਚ ਵਾਲੀ ਦੌੜ ਨੇ ਬਹੁਤ ਮਾਸੂਮਾਂ ਦੀ ਜਾਨ ਲਈ ਅਤੇ ਬੜਿਆਂ ਨੂੰ ਦਰਿੰਦਗੀ ਦੀ ਹੱਦ ਤੱਕ ਤੜਫਾਇਆ। ਲੁਧਿਆਣੇ, ਖੰਨੇ ਦੇ ਇਲਾਕੇ ਵਿੱਚ ਭਾਈ ਰਛਪਾਲ ਸਿੰਘ ਛੰਦੜਾਂ ਵਾਲੀ ਜਥੇਬੰਦੀ ਦਾ ਚੰਗਾ ਅਸਰ ਰਸੂਖ ਅਤੇ ਨਾਮ ਸੀ। ਓਹਨਾਂ ਦਾ ਇਕ ਇਲਾਕਾ ਮੁਖੀ ਆਪਣੇ ਦਲੇਰੀ ਭਰੇ ਕਾਰਨਾਮਿਆਂ ਕਰਕੇ ਬਹੁਤ ਮਸ਼ਹੂਰ ਸੀ। ਇਹ ਸਿੰਘ ਦੀ ਠਾਹਰ ਇਕ ਸਾਬਕਾ ਸੂਬੇਦਾਰ ਕੋਲ ਸੀ ਜੋ ਆਪਣੇ ਇਲਾਕੇ ਵਿਚ ਇਜਤਦਾਰ ਬੰਦਿਆਂ ਵਿਚੋਂ ਸੀ।

ਮੈਨੂੰ ਗੱਲ ਸੁਣਾਉਣ ਵਾਲੇ ਪੁਲਿਸ ਅਫਸਰ ਨੇ ਦੱਸਿਆ ਕਿ ਉਸ ਇਲਾਕੇ ਦੇ ਪੁਲਿਸ ਅਫਸਰ ਨੂੰ ਆਪਣੇ ਨਿੱਜੀ ਸੂਹੀਏ ਰਾਹੀਂ ਪਤਾ ਲੱਗਿਆ ਕਿ ਉਸ ਸੂਬੇਦਾਰ ਕੋਲ ਇਹ ਸਿੰਘ ਆਉਂਦਾ ਹੈ। ਖਬਰ ਦੇਣ ਵਾਲਾ ਪੱਕਾ ਬੰਦਾ ਸੀ। ਖਬਰੀ ਦੇ ਦੱਸਣ ਅਨੁਸਾਰ ਨਾ ਸਿਰਫ ਠਾਹਰ ਸੀ ਸਗੋਂ ਓਹਨਾਂ ਦਾ ਸਮਾਨ ਵੀ ਉਸ ਸੂਬੇਦਾਰ ਕੋਲ ਰੱਖਿਆ ਹੁੰਦਾ ਸੀ। ਉਹ ਸਾਰੀ ਜਥੇਬੰਦੀ ਦਾ ਹੀ ਖਾਸ ਟਿਕਾਣਾ ਸੀ। ਉਹ ਅਫਸਰ ਕਹਿਣ ਲੱਗਾ ਕਿ ਫੌਜੀ ਹੋਣ ਕਾਰਨ ਅਸੀਂ ਇਕਦਮ ਕਾਰਵਾਈ ਨਹੀਂ ਕਰ ਸਕਦੇ ਸਾਂ ਅਸੀਂ ਉਹਦੇ ਉਤੇ ਹੋਰ ਨਿਗਾਹ ਵਧਾ ਦਿੱਤੀ। ਇਤਲਾਹ ਮਿਲੀ ਕਿ ਉਸ ਠਾਹਰ ਉਤੇ ਸਮਾਨ ਆਇਆ ਹੈ। ਜਥੇਬੰਦੀ ਦੇ ਸਾਰੇ ਸਮਾਨ ਦੀ ਜਿੰਮੇਵਾਰੀ ਵੀ ਇਸੇ ਸੂਬੇਦਾਰ ਦੀ ਹੈ।

ਉਹ ਅਫਸਰ ਕਹਿਣ ਲੱਗਾ ਕਿ ਸਾਡੇ ਉਸ ਸੂਹੀਏ ਦੀ ਕਦੇ ਵੀ ਕੋਈ ਖਬਰ ਗਲਤ ਨਹੀਂ ਹੋਈ ਸੀ। ਇਸ ਕਰਕੇ ਅਸੀਂ ਪੂਰੇ ਭਰੋਸੇ ਵਿੱਚ ਸਾਂ। ਗੱਲ ਉਪਰ ਐਸ.ਐਸ.ਪੀ. ਤੱਕ ਗਈ ਤਾਂ ਉਪਰੋਂ ਹੁਕਮ ਆ ਗਿਆ ਕਿ ਉਸ ਸੂਬੇਦਾਰ ਨੂੰ ਚੁੱਕ ਲਿਆਓ ਅਤੇ ਚੰਗੀ ਤਰ੍ਹਾਂ ਤਲਾਸ਼ੀ ਲਓ। ਪੁਲਿਸ ਨੇ ਤੜਕੇ ਜਾ ਕੇ ਛਾਪਾ ਮਾਰਿਆ ਅਤੇ ਉਸ ਨੂੰ ਚੁੱਕ ਲਿਆਂਦਾ ਪਰ ਘਰ ਦੀ ਤਲਾਸ਼ੀ ਵਿਚੋਂ ਲਾਇਸੰਸੀ ਹਥਿਆਰ ਤੋਂ ਬਿਨਾਂ ਕੁਝ ਨਾ ਮਿਲਿਆ।

ਓਹਨਾਂ ਦਿਨਾਂ ਵਿੱਚ ਲੁਧਿਆਣੇ ਵਾਲੇ ਤਸੀਹੇ ਕੇਂਦਰ ਦਾ ਨਾਂ ਮਸ਼ਹੂਰ ਹੋ ਗਿਆ ਸੀ। ਕੋਈ ਬੰਦਾ ਓਥੇ ਮਾਰ ਦੀ ਅੱਧੀ ਘੜੀ ਨਹੀਂ ਸੀ ਝੱਲਦਾ। ਬੰਦਾ ਗਲੋਟੇ ਵਾਂਗ ਉਧੜ ਜਾਂਦਾ ਸੀ। ਓਹਨਾਂ ਦਿਨਾਂ ਵਿਚ ਪੁਲਿਸ ਦੀ ਦਹਿਸ਼ਤ ਬਹੁਤ ਸੀ ਅਤੇ ਅਫਸਰ ਵੀ ਇਕ ਤੋਂ ਇਕ ਵੱਧਕੇ ਜਾਲਮ ਸਨ।

ਉਹ ਅਫਸਰ ਕਹਿਣ ਲੱਗਾ ਕਿ ਅਸੀਂ ਪਹਿਲਾਂ ਉਹ ਸੂਬੇਦਾਰ ਨੂੰ ਇੱਜ਼ਤ ਨਾਲ ਬੈਠਾ ਕੇ ਕਿਹਾ, "ਤੇਰੇ ਕੋਲ ਬੰਦੇ ਅਤੇ ਹਥਿਆਰ ਹਨ। ਓਹ ਸਾਨੂੰ ਭਲੇਮਾਣਸੀ ਨਾਲ ਦੇ ਦੇ"। ਉਹ ਸੂਬੇਦਾਰ ਨੇ ਬੜੇ ਠੰਢੇ ਅਤੇ ਸੰਜਮੀ ਤਰੀਕੇ ਨਾਲ ਸਾਨੂੰ ਕਿਹਾ ਕਿ "ਤੁਹਾਡੀ ਖਬਰ ਗਲਤ ਹੈ। ਮੇਰੇ ਕੋਲ ਕੋਈ ਹਥਿਆਰ ਨਹੀਂ ਹਨ ਅਤੇ ਮੇਰਾ ਕਿਸੇ ਖਾੜਕੂ ਨਾਲ ਕਿਸੇ ਤਰ੍ਹਾਂ ਦਾ ਕੋਈ ਸਬੰਧ ਜਾਂ ਰਿਸ਼ਤਾ ਨਹੀਂ ਹੈ। ਤੁਹਾਨੂੰ ਆਪਣੀ ਖਬਰ ਨੂੰ ਦੁਬਾਰਾ ਪੜਤਾਲਣਾ ਚਾਹੀਦਾ ਹੈ"।

ਅਫਸਰ ਕਹਿੰਦਾ ਕਿ ਅਸੀਂ ਉਹਨੂੰ ਆਪਣੀ ਗੱਲ ਮਨਾਉਣ ਲਈ, ਆਪਣੇ ਤਰੀਕੇ ਵਾਲੀ ਪੜਤਾਲ ਸ਼ੁਰੂ ਕਰ ਦਿੱਤੀ ਪਰ ਹਰ ਵਾਰ ਕੁੱਟ ਖਾਣ ਤੋਂ ਬਾਅਦ ਉਹਦਾ ਹਰ ਉੱਤਰ ਓਨੇ ਹੀ ਸਹਿਜ ਵਿਚ ਅਤੇ ਓਹੀ ਸੀ ਕਿ ਤੁਹਾਨੂੰ ਗਲਤ ਖਬਰ ਮਿਲੀ ਹੈ। ਉਸ ਵੇਲੇ ਉਹਦੀ ਉਮਰ ਸੱਠਾਂ ਦੇ ਨੇੜੇ ਸੀ। ਉਹ ਘੱਟ ਘੱਟ ਛੇ ਫੁੱਟ ਲੰਬਾ ਅਤੇ ਸਿਹਤਮੰਦ ਬੰਦਾ ਸੀ। ਉਹ ਅੰਮ੍ਰਿਤਧਾਰੀ ਅਤੇ ਪੱਕਾ ਨਿਤਨੇਮੀ ਸੀ। ਉਹਦੀ

ਖਾਤਰ ਇਲਾਕੇ ਦੇ ਲੋਕਾਂ ਨੇ ਪੰਚਾਇਤਾਂ ਅਤੇ ਸਿਆਣੇ ਧਾਰਮਿਕ ਬੰਦੇ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਜਦੋਂ ਗੱਲ ਬਾਹਰ ਫੈਲਣ ਲੱਗੀ ਤਾਂ ਅਸੀਂ ਫੌਜੀ ਦਫਤਰ ਤੋਂ ਪਤਾ ਕੀਤਾ ਤਾਂ ਉਹਦਾ ਪਿਛੋਕੜ ਬਹੁਤ ਹੀ ਸਲੀਕੇ ਅਤੇ ਜਾਬਤੇ ਵਾਲਾ ਸੀ। ਉਹਦੇ ਖਿਲਾਫ ਕਿਸੇ ਤਰ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਸੀ।

ਉਹ ਕਹਿੰਦਾ ਅਖੀਰ ਸਾਡੇ ਅਫਸਰਾਂ ਨੇ ਆ ਕੇ ਆਪਣਾ ਪੱਕਾ ਦਾਅ ਵਰਤਿਆ। ਉਹਨੂੰ ਕਿਹਾ ਗਿਆ ਕਿ ਸਾਡੀ ਖਬਰ ਪੱਕੀ ਹੈ ਪਰ ਤੁਸੀਂ ਸਿਰਫ ਅਸਲਾ ਦੇ ਦਿਓ ਅਸੀਂ ਗੱਲ ਇਥੇ ਹੀ ਖਤਮ ਕਰ ਦਿਆਂਗੇ। ਤੁਸੀਂ ਮੁੜ ਅਜਾਦ ਹੋ ਜਾਓਗੇ ਤੇ ਤੁਹਾਡੇ ਉਤੇ ਕੋਈ ਮੁਕੱਦਮਾ ਵੀ ਨਹੀਂ ਬਣੇਗਾ।

ਉਹ ਸੂਬੇਦਾਰ ਨੇ ਸਾਡੇ ਅਫਸਰ ਨਾਲ ਅੰਗਰੇਜੀ ਵਿੱਚ ਬਹੁਤ ਜੁਰਅਤ ਨਾਲ ਗੱਲ ਕੀਤੀ। ਉਹ ਸੂਬੇਦਾਰ ਨੇ ਸਾਡੇ ਅਫਸਰਾਂ ਨੂੰ ਫਿਰ ਓਸੇ ਪਕਿਆਈ ਨਾਲ ਕਿਹਾ,

"ਤੁਹਾਡੀ ਖਬਰ ਗਲਤ ਵੀ ਤਾਂ ਹੋ ਸਕਦੀ ਹੈ। ਮੈਨੂੰ ਪਤਾ ਹੈ ਕਿ ਨੌਕਰੀ ਕੀ ਹੁੰਦੀ ਹੈ ਅਤੇ ਦੇਸ਼ ਦੀ ਸੇਵਾ ਕੀ ਹੁੰਦੀ ਹੈ। ਮੈਂ ਜੋ ਕਹਿ ਰਿਹਾ ਹਾਂ ਉਹ ਸੱਚ ਹੈ"।

ਪੁਲਿਸ ਅਫਸਰ ਨੇ ਅੱਗੇ ਦੱਸਿਆ, ਸਾਨੂੰ ਖਬਰ ਆ ਰਹੀ ਸੀ ਕਿ ਇਹਦੇ ਕੋਲ ਪੱਕਾ ਮੋਰਚਾ ਬਣਿਆ ਹੋਇਆ ਹੈ ਹਥਿਆਰਾਂ ਦੇ ਪੂਰੇ ਜਖੀਰੇ ਨਾਲ। ਸੂਹੀਆ ਕਹਿ ਰਿਹਾ ਸੀ ਇਹ ਬਹੁਤ ਪੱਕਾ ਬੰਦਾ ਇਸ ਤਰ੍ਹਾਂ ਨਹੀਂ ਮੰਨੇਗਾ ਇਹਨੂੰ ਸਿਰੇ ਤੱਕ ਖਿੱਚੋ। ਲੋਕਾਂ ਦੇ ਇਕੱਠ ਨੂੰ ਤਾਂ ਓਹਨਾਂ ਵੇਲਿਆਂ ਵਿਚ ਕੌਣ ਪੁੱਛਦਾ ਸੀ ਪਰ ਫੌਜ ਵਲੋਂ ਹੋਣ ਕਰਕੇ ਉਹਦਾ ਖਿਆਲ ਰੱਖਣਾ ਪੈ ਰਿਹਾ ਸੀ। ਅਸੀਂ ਉਹਨੂੰ ਲਗਭਗ ਮਹੀਨਾ ਭਰ ਰੱਖਿਆ ਅਤੇ ਉਹਨੂੰ ਹਰ ਤਰ੍ਹਾਂ ਦੇ ਸਖਤ ਤੋਂ ਸਖਤ ਤਸ਼ੱਦਦ ਵਿਚੋਂ ਲੰਘਾਇਆ। ਕਸਰ ਬੱਸ ਇਹੋ ਰੱਖੀ ਕਿ ਮਾਰ ਮੁਕਾਉਣ ਵਾਲਾ ਗੇੜ ਨਹੀਂ ਚਲਾਉਣਾ ਸੀ। ਕਮਾਲ ਦੀ ਗੱਲ ਸੀ ਕਿ ਉਹ ਸਾਰਾ ਤਸ਼ੱਦਦ ਵੀ ਝੱਲ ਗਿਆ ਅਤੇ ਰਿਹਾ ਵੀ ਚੜ੍ਹਦੀ ਕਲਾ ਵਿੱਚ। ਕਈ ਵਾਰ ਅਸੀਂ ਨਿਤਨੇਮ ਵੇਲੇ ਵੀ ਚੁੱਕ ਲੈਂਦੇ ਕਿ ਸ਼ਾਇਦ ਇਸ ਤਰ੍ਹਾਂ ਹੀ ਟੁੱਟ ਜਾਵੇ ਪਰ ਉਹ ਬੰਦਾ ਬਹੁਤ ਪੱਕੇ ਨਿਸ਼ਚੇ ਦਾ ਸੀ। ਉਹਨੇ ਆਪਣੀ ਗੱਲ ਜੋ ਪਹਿਲੇ ਦਿਨ ਪਹਿਲੀ ਵਾਰ ਕਹੀ ਸੀ, ਬਸ ਓਹੀ ਰੱਖੀ। ਨੰਗੇ ਭੁੱਖੇ ਰੱਖਣਾ, ਨਾ ਸੌਣ ਦੇਣਾ ਨਾ ਬੈਠਣ ਦੇਣਾ, ਸਾਰਾ ਸਾਰਾ ਦਿਨ ਪੁੱਛ-ਗਿੱਛ ਤੇ ਖਿੱਚਧਾੜ ਹੋਣੀ ਪਰ ਉਹ ਸਾਰਾ ਕੁਝ ਝੱਲੀ ਗਿਆ। ਉਹਦਾ ਯਕੀਨ ਡੋਲ੍ਹਿਆ ਨਹੀਂ। ਉਹਨੇ ਸਾਡੇ ਤੋਂ ਕਈ ਦਿਨ ਇਹ ਗੱਲ ਕਰਕੇ ਵੀ ਚੱਡੇ ਪੜਵਾਏ ਕਿ ਉਹ ਅਤਿਵਾਦੀਆਂ ਨੂੰ ਖਾੜਕੂ ਸਿੰਘ ਕਹਿੰਦਾ ਸੀ। ਅਸੀਂ ਕਈ ਦਿਨ ਟੰਗੀ ਰੱਖਿਆ ਪਰ ਉਹ ਬੇਥਾਹ ਦਰਦ ਝੱਲ ਕੇ ਵੀ ਖਾੜਕੂ ਸਿੰਘ ਕਹਿਣੋਂ ਨਹੀਂ ਹਟਿਆ। ਉਹਦਾ ਆਪਣਾ ਤਰਕ ਸੀ ਕਿ ਅਸੀਂ ਫੌਜ ਦੇ ਹਿਸਾਬ ਨਾਲ ਦੁਸ਼ਮਣ ਦੇ ਫੌਜੀਆਂ ਨੂੰ ਵੀ ਫੌਜੀ ਸਮਝਦੇ ਹਾਂ। ਓਹਨਾਂ ਨਾਲ ਬਰਾਬਰ ਦਾ ਸਲੂਕ ਕਰਦੇ ਹਾਂ। ਮੇਰੇ ਲਈ ਪੁਲਿਸ ਵੀ ਅਤੇ ਖਾੜਕੂ ਵੀ ਦੋਵੇਂ ਧਿਰਾਂ ਬਰਾਬਰ

ਹਨ। ਤੁਸੀਂ ਓਹਨਾਂ ਨੂੰ ਜੋ ਮਰਜੀ ਕਹੋ ਮੇਰੇ ਹਿਸਾਬ ਨਾਲ ਉਹ ਬਰਾਬਰ ਦੀ ਲੜਾਕੂ ਧਿਰ (ਫਾਈਟਿੰਗ ਫੋਰਸ) ਹਨ। ਏਨੇ ਚਿਰ ਵਿਚ ਸੀ.ਆਰ.ਪੀ.ਐਫ. ਦੇ ਵੱਡੇ ਅਫਸਰ ਨੇ ਵਿਚ ਪੈ ਕੇ ਉਹਦੀ ਜਾਨ ਛੁਡਵਾਈ ਕਿ ਫੌਜ ਦਾ ਅਸੂਲ ਸੱਚਮੁੱਚ ਹੀ ਇਵੇਂ ਹੁੰਦਾ ਹੈ। ਇਹਨੂੰ ਏਨੀ ਕੁ ਗੱਲ ਬਦਲੇ ਤੰਗ ਨਾ ਕੀਤਾ ਜਾਵੇ। ਜਦੋਂ ਅਸੀਂ ਉਸ ਤੋਂ ਕੁਝ ਵੀ ਹਾਸਲ ਨਾ ਕਰ ਸਕੇ ਤਾਂ ਉਪਰੋ ਹੁਕਮ ਆ ਗਿਆ ਕਿ ਇਹਨੂੰ ਛੱਡ ਦਿਓ। ਹੋ ਸਕਦਾ ਹੈ ਇਸ ਵਾਰ ਪੱਕੇ ਬੰਦੇ ਦੀ ਖਬਰ ਗਲਤ ਹੀ ਹੋਵੇ। ਅਸੀਂ ਉਹਨੂੰ ਛੱਡ ਦਿੱਤਾ ਪਰ ਉਹਦੇ ਪਿਛੇ ਖਾਸ ਖਬਰੀ ਲਾ ਦਿੱਤੇ। ਉਹਦੀ ਹਾਲਤ ਬਹੁਤ ਬੁਰੀ ਹੋ ਗਈ ਸੀ। ਉਹ ਕਈ ਮਹੀਨੇ ਆਪਣੇ ਘਰ ਮੰਜੇ 'ਤੇ ਹੀ ਰਿਹਾ। ਜਦੋਂ ਅਸੀਂ ਚਾਰ ਕੁ ਮਹੀਨਿਆਂ ਮਗਰੋਂ ਉਹਨੂੰ ਦੁਬਾਰਾ ਚੁੱਕ ਕੇ ਲਿਆਂਦਾ ਤਾਂ ਉਹ ਹਾਲੇ ਦੁਬਾਰਾ ਖੂੰਡੀ ਨਾਲ ਥੋੜ੍ਹਾ ਥੋੜ੍ਹਾ ਤੁਰਨ ਲੱਗਿਆ ਸੀ।

ਪੁਲਿਸ ਅਫਸਰ ਨੇ ਆਪਣੀ ਗੱਲ ਨੂੰ ਅੱਗੇ ਤੋਰਦਿਆਂ ਦੱਸਿਆ ਕਿ ਅਸਲ ਵਿਚ ਚਾਰ ਮਹੀਨਿਆਂ ਬਾਅਦ ਸਾਡੇ ਹੱਥ ਉਹ ਖਾੜਕੂ ਹੀ ਆ ਗਿਆ, ਜੀਹਦੀ ਇਹ ਸੂਬੇਦਾਰ ਦੇ ਘਰ ਠਾਹਰ ਸੀ। ਉਹਦੇ ਨਾਂ ਦੀ ਪੁਲਿਸ ਵਿੱਚ ਬੜੀ ਦਹਿਸ਼ਤ ਸੀ। ਉਹਨੂੰ ਜਦੋਂ ਲੁਧਿਆਣੇ ਖਿੱਚਪਾੜ ਲਈ ਲਿਆਂਦਾ ਤਾਂ ਉਹਨੇ ੨੪ ਘੰਟਿਆਂ ਵਿੱਚ ਆਪਣੇ ਕਈ ਬੰਦੇ, ਕਿੰਨਾ ਸਾਰਾ ਅਸਲਾ ਅਤੇ ਸਭ ਠਾਹਰਾਂ ਦੱਸ ਦਿੱਤੀਆਂ। ਜਿੰਨੀ ਉਹਨੇ ਜਾਣਕਾਰੀ ਦੇ ਦਿੱਤੀ ਸੀ, ਉਹਦੇ ਤੇ ਅਸੀਂ ਪੂਰੀ ਕਾਰਵਾਈ ਨਹੀਂ ਸੀ ਕਰ ਸਕਦੇ ਕਿਉਂਕਿ ਸਾਡੇ ਕੋਲ ਤਾਂ ਇਕਦਮ ਐਨੀ ਨਫਰੀ ਨਹੀਂ ਸੀ। ਸਾਡੇ ਮਹਿਕਮੇ ਵਿਚੋਂ ਕੋਈ ਵੀ ਇਕਦਮ ਐਨੀ ਜਾਣਕਾਰੀ ਦੀ ਆਮਦ ਲਈ ਆਸਵੰਦ ਵੀ ਨਹੀਂ ਸੀ। ਉਹਦੀ ਜਾਣਕਾਰੀ ਨਾਲ ਉਪਰ ਤੱਕ ਤਾਰਾਂ ਖੜਕ ਗਈਆਂ। ਇਕਦਮ ਵੱਡੇ ਅਫਸਰ ਆ ਗਏ। ਜਦੋਂ ਐਸ.ਪੀ. ਨੇ ਉਹਨੂੰ ਉਸ ਸੂਬੇਦਾਰ ਬਾਰੇ ਪੁਛਿਆ ਤਾਂ ਉਹਨੇ ਬੇਝਿਜਕ ਦੱਸ ਦਿੱਤਾ ਕਿ ਹਾਂ ਸਾਡੀ ਉਹਦੇ ਕੋਲ ਠਾਹਰ ਵੀ ਹੈ ਅਤੇ ਉਹਦੇ ਕੋਲ ਸਾਡਾ ਅਸਲਾ ਵੀ ਹੈ। ਉਹਨੇ ਆਪਣੇ ਘਰ ਪੱਕਾ ਭੋਰਾ ਬਣਾਇਆ ਹੋਇਆ ਹੈ ਬਿਲਕੁਲ ਫੌਜ ਵਾਂਗ। ਸਾਡਾ ਸਮਾਨ ਵੀ ਉਹ ਸਾਂਭਦਾ ਹੈ ਅਤੇ ਕਾਰਵਾਈਆਂ ਦੀਆਂ ਤਕਨੀਕਾਂ ਵੀ ਉਹੀ ਸਿਖਾਉਂਦਾ ਹੈ। ਉਹ ਖਾੜਕੂ ਦੇ ਮੂਹੋਂ ਇਹ ਜਾਣਕਾਰੀ ਸੁਣ ਕੇ ਸਾਰੇ ਅਫਸਰ ਹੀ ਦੰਗ ਰਹਿ ਗਏ। ਉਸ ਵੇਲੇ ਏ.ਡੀ.ਜੀ.ਪੀ. ਸਮੇਤ ਸਭ ਵੱਡੇ ਅਫਸਰ ਬੈਠੇ ਸਨ। ਇਹ ਸੁਣ ਕੇ ਮੌਕੇ ਦਾ ਐਸ.ਐਸ.ਪੀ ਅੱਗ ਬਬੂਲਾ ਹੋ ਗਿਆ। ਕਹਿਣ ਲੱਗਾ ਹੁਣੇ ਚੁੱਕ ਕੇ ਲਿਆਓ ਉਹਨੂੰ। ਸਾਡੇ ਫੜਣ ਜਾਣ ਤੋਂ ਪਹਿਲਾਂ ਫੌਜੀ ਨੂੰ ਉਹ ਖਾੜਕੂ ਦੇ ਫੜੇ ਜਾਣ ਦੀ ਖਬਰ ਮਿਲ ਗਈ ਸੀ। ਉਹਨੂੰ ਕੁਝ ਹੋਰ ਬੰਦਿਆਂ ਦੇ ਫੜੇ ਜਾਣ ਦਾ ਪਤਾ ਵੀ ਲੱਗ ਗਿਆ ਪਰ ਉਹ ਭੱਜਿਆ ਬਿਲਕੁਲ ਨਹੀਂ। ਉਹ ਆਪਣੇ ਘਰ ਹੀ ਰਿਹਾ। ਉਹਨੂੰ ਪਤਾ ਵੀ ਸੀ ਕਿ ਅਸੀਂ ਜਦੋਂ ਉਹਦੇ ਨਾਲ ਸਬੰਧਤ

ਹੋਰਾਂ ਨੂੰ ਫੜ ਰਹੇ ਹਾਂ ਤਾਂ ਉਹਨੂੰ ਵੀ ਫੜਣ ਆਵਾਂਗੇ। ਸਾਰਾ ਕੁਝ ਪਤਾ ਹੋਣ ਦੇ ਬਾਵਜੂਦ ਜਦੋਂ ਉਹਨੂੰ ਵੱਡੇ ਸਾਹਿਬ ਦੇ ਸਾਹਮਣੇ ਪੇਸ਼ ਕੀਤਾ ਤਾਂ ਸਾਹਿਬ ਨੇ ਉਹਨੂੰ ਅਸਲੇ ਬਾਰੇ ਪੁੱਛਿਆ। ਉਹਦਾ ਸਰੀਰ ਪਹਿਲਾਂ ਵਾਲੇ ਤਸ਼ੱਦਦ ਕਰਕੇ ਝੰਬਿਆ ਪਿਆ ਸੀ ਪਰ ਉਹਨੇ ਫਿਰ ਓਹੀ ਜੁਆਬ ਦਿੱਤਾ ਕਿ 'ਜੋ ਮੈਂ ਪਹਿਲਾਂ ਕਿਹਾ ਸੀ ਉਹ ਹੀ ਸੱਚ ਹੈ, ਮੈਨੂੰ ਕੁਝ ਨਹੀਂ ਪਤਾ'। ਸਾਰੇ ਅਫਸਰ ਉਹਨੂੰ ਗਾਲ੍ਹਾਂ ਕਢਣ ਲੱਗ ਪਏ ਕਿ ਇਹ ਗੱਲ ਹੁਣ ਅਸੀਂ ਨਹੀਂ ਸਗੋਂ ਤੇਰਾ ਕਮਾਂਡਰ ਕਹਿ ਰਿਹਾ ਹੈ ਪਰ ਉਹਦੇ ਉਤੇ ਕਿਸੇ ਦੀ ਗੱਲ ਦਾ ਕੋਈ ਅਸਰ ਹੀ ਨਹੀਂ ਸੀ। ਉਹ ਉਵੇਂ ਹੀ ਪਹਿਲਾਂ ਵਾਲੇ ਸਹਿਜ ਨਾਲ ਬੈਠਾ ਸੀ। ਸਾਡੇ ਮੌਕੇ ਦੇ ਸਾਹਿਬ ਨੇ ਉਹਨੂੰ ਕਿਹਾ ਫੇਰ ਤੇਰੇ ਸਾਹਮਣੇ ਲਿਆਈਏ, ਤੇਰੇ ਜਰਨੈਲ ਨੂੰ? ਉਹਨੇ ਬੜੇ ਠਰੰਮੇ ਨਾਲ ਕਿਹਾ ਤੁਹਾਡੀ ਮਰਜੀ। ਉਸ ਫੜੇ ਹੋਏ ਨੌਜਵਾਨ ਨੂੰ ਬਾਪੂ ਸਾਹਮਣੇ ਲਿਆਂਦਾ ਗਿਆ ਅਤੇ ਉਸ ਨੇ ਆਉਂਦੇ ਹੀ ਕਿਹਾ ਬਾਪੂ ਇਨ੍ਹਾਂ ਨੂੰ ਸਮਾਨ ਦੇ ਦਿਓ। ਉਹ ਸੂਬੇਦਾਰ ਬਾਪੂ ਅਸਲ ਵਿੱਚ ਉਸ ਨੌਜਵਾਨ ਦੇ ਕਮਰੇ ਵਿੱਚ ਆਉਣ ਸਾਰ ਹੀ ਸਮਝ ਗਿਆ ਸੀ ਕਿ ਜਿਸ ਕਮਾਂਡਰ ਨੂੰ ਉਹ ਆਪਣਾ ਪੁੱਤ ਸਮਝਦਾ ਸੀ ਉਹ ਬੁਰੀ ਤਰ੍ਹਾਂ ਬਾਜੀ ਹਾਰ ਗਿਆ ਹੈ।

ਮੈਂ ਵੇਖਿਆ ਕਿ ਗਲ ਸੁਣਾਉਂਦਿਆਂ-ਸੁਣਾਉਂਦਿਆਂ ਪੁਲਿਸ ਅਫਸਰ ਉਸ ਵੇਲੇ ਵਿਚ ਹੀ ਪਹੁੰਚ ਗਿਆ ਜਿਸ ਵੇਲੇ ਦਾ ਉਹ ਬੜੇ ਅਰਾਮ ਨਾਲ ਦ੍ਰਿਸ਼ ਬੰਨ ਰਿਹਾ ਸੀ। ਐਨੇ ਚਿਰ ਬਾਅਦ ਵੀ ਉਹਦੇ ਮਨ ਵਿਚ ਉਹ ਫੌਜੀ ਲਈ ਲਗਾਓ ਸੀ ਜਿਸ ਨੂੰ ਉਹ ਮਾਰ ਚੁੱਕੇ ਸਨ। ਉਹ ਅਫਸਰ ਕਹਿਣ ਲੱਗਾ ਕਿ ਜਦੋਂ ਉਹ ਕਮਾਂਡਰ ਨੇ ਫੌਜੀ ਨੂੰ ਸਮਾਨ ਦੇਣ ਲਈ ਕਿਹਾ ਤਾਂ ਉਸ ਵੇਲੇ ਫੌਜੀ ਦਾ ਚਿਹਰਾ ਅਤੇ ਅੰਦਾਜ ਬੱਸ ਵੇਖਣ ਵਾਲਾ ਈ ਸੀ। ਬੰਦਾ ਦੱਸ ਨੀ ਸਕਦਾ। ਐਡੇ ਤਕੜੇ ਸੂਬੇਦਾਰ ਦਾ ਪੁੱਤਾਂ ਵਰਗਾ ਜਰਨੈਲ, ਜਿਹਦੇ ਜੋਰ 'ਤੇ ਉਹਨੇ ਸਾਰੀ ਪੁਲਿਸ ਦੇ ਤਸ਼ੱਦਦ ਨੂੰ ਟਿੱਚ ਜਾਣਿਆ, ਉਹਦੇ ਸਾਹਮਣੇ ਹੀ ਸਿਫਰ ਹੋ ਗਿਆ। ਐਡੇ ਤਕੜੇ ਬੰਦੇ ਦਾ ਮਾਣ ਟੁੱਟਦਾ ਵੇਖ ਕੇ ਸਾਨੂੰ ਵੀ ਅੰਦਰੋਂ ਦੁੱਖ ਲੱਗਾ। ਜਿਵੇਂ ਕਿਸੇ ਜੰਗ ਲੜਦੇ ਜਰਨੈਲ ਦਾ ਪੁੱਤ ਦੁਸ਼ਮਣ ਦਿਆਂ ਪੈਰਾਂ ਵਿੱਚ ਜਾ ਡਿੱਗੇ। ਉਸ ਸੂਬੇਦਾਰ ਦਾ ਐਡਾ ਮਾਣ ਨਿਰਾਸ਼ਾ ਵਿੱਚ ਬਦਲਣਾ ਹੀ ਸੀ। ਉਹਨੇ ਇਕ ਵਾਰ ਫੇਰ ਜਰਨੈਲ ਦੇ ਮੂੰਹ ਵੱਲ ਤੱਕਿਆ। ਉਹਦੇ ਮੂੰਹ 'ਤੇ ਕਈ ਰੰਗ ਬਦਲੇ ਪਰ ਬੋਲਿਆ ਕੁਸ਼ ਨਹੀਂ। ਫਿਰ ਵੱਡੇ ਸਾਹਬ ਵੱਲ ਮੂੰਹ ਕਰਕੇ ਕਹਿਣ ਲੱਗਾ, ਏਹਨੂੰ ਸਭ ਪਤੈ, ਲੈ ਜਾਓ, ਦੇ ਦੇਊ।

'ਅਫਸਰਾਂ ਨੇ ਉਹ ਫੌਜੀ ਨੂੰ ਬਹੁਤ ਬੁਰਾ ਭਲਾ ਕਿਹਾ, ਬਹੁਤ ਤਾਅਨੇ ਮਿਹਣੇ ਦਿੱਤੇ ਕਿ ਤੂੰ ਏਹਦੇ ਪਿਛੇ ਐਨੀ ਕੁੱਟ ਖਾਧੀ ਪਰ ਉਹਨੇ ਕੁਝ ਨਹੀਂ ਕਿਹਾ ਬਸ ਚੁੱਪ ਵੱਟੀ ਰੱਖੀ। ਜਿਥੇ ਬੈਠਾ ਸੀ ਉਥੇ ਈ ਬੈਠਾ ਰਿਹਾ ਸਾਹਮਣੇ ਵੱਲ ਝਾਕੀ ਗਿਆ। ਐਂਦਾ ਲਗਦਾ ਸੀ ਕਿ ਉਹਦਾ ਸਰੀਰ ਓਥੇ ਸੀ ਉਹ ਆਪ ਕਿਤੇ ਦੂਰ ਚਲਾ ਗਿਆ'।

ਉਹ ਅਫਸਰ ਕਹਿੰਦਾ, "ਅਸੀਂ ਉਹਨੂੰ ਓਥੇ ਛੱਡ ਕੇ ਉਹ ਜਰਨੈਲ ਨੂੰ ਨਾਲ ਲੈ ਕੇ ਉਹਦੇ ਪਿੰਡ ਚਲੇ ਗਏ। ਉਹਨੇ ਪਸ਼ੂਆਂ ਵਾਲੇ ਵਾੜੇ ਵਿੱਚ ਖੁਰਲੀ ਦੇ ਥੱਲੇ ਇਕ ਛੋਟਾ ਜਿਹਾ ਕਮਰਾ ਬਣਾਇਆ ਹੋਇਆ ਸੀ। ਸਾਰਾ ਸਮਾਨ ਉਹਦੇ ਵਿੱਚ ਰੱਖਿਆ ਹੋਇਆ ਸੀ। ਬਹੁਤ ਸਮਾਨ ਸੀ ਉਹਦੇ ਕੋਲ, ਅਸਾਲਟਾਂ, ਗਰਨੇਡ, ਵੱਡੀਆਂ ਬੰਦੂਕਾਂ। ਐਨਾ ਸਮਾਨ ਕਾਫੀ ਚਿਰ ਬਾਅਦ ਕਿਤੋਂ ਇਕੱਠਾ ਮਿਲਿਆ ਸੀ। ਸਾਰੇ ਅਫਸਰ ਬਹੁਤ ਖੁਸ਼ ਸਨ। ਸਭ ਫੌਜੀ ਦਾ ਮੋਰਚਾ ਵੇਖਣ ਗਏ ਕਿ ਐਡੇ ਕਰੜੇ ਬੰਦੇ ਨੇ ਕਿਹੋ ਜਿਹਾ ਮੋਰਚਾ ਬਣਾਇਆ ਹੋਊ? ਜਿਹੜੇ ਬੰਦਿਆਂ ਨੇ ਫੌਜੀ ਨੂੰ ਤੋੜਨ ਲਈ ਜ਼ੋਰ ਲਾਇਆ ਸੀ ਓਹਨਾਂ ਸਾਰਿਆਂ ਦੀ ਇੱਛਾ ਸੀ ਬੀ ਵੇਖੀਏ ਤਾਂ ਸਹੀ, ਫੌਜੀ ਕਾਹਦੇ ਬਦਲੇ ਆਪਣੇ ਹੱਡ ਤੁੜਾਉਂਦਾ ਰਿਹਾ। ਫੌਜੀ ਤਰੀਕੇ ਨਾਲ ਉਹਨੇ ਛੋਟਾ ਜਿਹਾ ਅਤੇ ਬਹੁਤ ਵਧੀਆ ਮੋਰਚਾ ਬਣਾਇਆ ਹੋਇਆ ਸੀ। ਉਪਰੋਂ ਬਹੁਤ ਛੋਟਾ ਜਿਹਾ ਆਲਾ ਸੀ ਪਰ ਵਿੱਚ ੩-੪ ਬੰਦੇ ਲੁਕ ਸਕਦੇ ਸਨ। ਬਾਹਰੋਂ ਕੁਝ ਪਤਾ ਨਹੀਂ ਲੱਗਦਾ ਸੀ ਪੁਲਿਸ ਭਾਵੇਂ ਉਤੇ ਤੁਰੀ ਫਿਰੇ। ਅਸਲਾ ਬਹੁਤ ਸਾਫ ਕਰਕੇ ਬੜੇ ਸੋਹਣੇ ਤਰੀਕੇ ਨਾਲ ਚਿਣਿਆ ਹੋਇਆ ਸੀ। ਫੌਜ ਵਾਲੇ ਵੀ ਵੇਖਣ ਆਏ ਅਤੇ ਉਹ ਮੂਵੀ ਬਣਾ ਕੇ ਲੈ ਗਏ"।

ਅਸਲਾ ਫੜਣ ਦੀ ਸਾਰੀ ਕਾਰਵਾਈ ਤੋਂ ਰਾਤ ਦੇ ਕੋਈ ਗਿਆਰਾਂ ਵੱਜੇ ਹੋਣਗੇ ਜਦੋਂ ਐਸ.ਪੀ. ਸ਼ਰਾਬੀ ਹੋ ਕੇ ਤਫਤੀਸ਼ੀ ਥਾਣੇ ਆ ਗਿਆ ਬਾਕੀ ਸਾਰੇ ਅਫਸਰ ਵੀ ਨਾਲ ਸਨ। ਆਉਂਦਿਆਂ ਹੀ ਉਹ ਬਜ਼ੁਰਗ ਦੇ ਸਾਹਮਣੇ ਕੁਰਸੀ ਡਾਹ ਕੇ ਬੈਠ ਗਿਆ ਅਤੇ ਉੱਚੀ-ਉੱਚੀ ਗਾਲ੍ਹਾਂ ਕੱਢਣ ਲੱਗ ਪਿਆ। ਅੱਜ ਫੌਜੀ ਨੂੰ ਕਿਸੇ ਨੇ ਛੂਹਿਆ ਤੱਕ ਨਹੀਂ ਸੀ। ਸਾਹਬ ਘੰਟਾ ਭਰ ਓਥੇ ਬੈਠ ਕੇ ਪੀਂਦਾ ਰਿਹਾ ਨਾਲੇ ਉਹ ਫੌਜੀ ਨੂੰ ਅਤੇ ਖਾੜਕੂਆਂ ਨੂੰ ਗਾਲ੍ਹਾਂ ਕੱਢਦਾ ਰਿਹਾ। ਫੌਜੀ ਬਿਲਕੁਲ ਈ ਚੁੱਪ ਰਿਹਾ ਤੇ ਇਕ ਪਾਸੇ ਝਾਕੀ ਗਿਆ।

ਗੱਲ ਸੁਣਾਉਣ ਵਾਲੇ ਅਫਸਰ ਨੇ ਯਾਦ ਕਰਦਿਆਂ ਕਿਹਾ ਕਿ ਫੌਜੀ ਬੜੀ ਚੀਜ ਸੀ। ਐਸ.ਪੀ. ਦੇ ਬਹੁਤ ਵਾਰ ਕਹਿਣ 'ਤੇ ਉਹਨੇ ਕੁਝ ਗੱਲਾਂ ਦੇ ਉੱਤਰ ਦਿੱਤੇ ਪਰ ਬੜੇ ਛੋਟੇ ਅਤੇ ਕਮਾਲ ਦੇ ਉੱਤਰ ਦਿੱਤੇ। ਜਦੋਂ ਐਸ.ਪੀ. ਨੇ ਉਹਨੂੰ ਕਿਹਾ ਜੇ ਤੂੰ ਐਨਾ ਕੁਝ ਦੇਸ਼ ਲਈ ਕਰਦਾ, ਤੈਨੂੰ ਪਤੈ ਤੈਨੂੰ ਕਿੰਨਾ ਮਾਣ ਸਨਮਾਣ ਮਿਲਣਾ ਸੀ। ਫੌਜੀ ਨੇ ਹੌਲੀ ਦੇਣੇ ਪਰ ਪੂਰੇ ਜਜ਼ਬੇ ਨਾਲ ਕਿਹਾ "ਜੋ ਦੇਸ਼ ਨੇ ਦਿੱਤੈ ਉਹਦੇ ਕਰਕੇ ਈ ਤਾਂ ਇਹ ਸਭ ਹੈ"। ਸਾਬ ਨੇ ਦੂਜਾ ਸਵਾਲ ਪੁੱਛਿਆ ਕਿ ਜਦੋਂ ਤੈਨੂੰ ਪਤਾ ਲੱਗ ਗਿਆ ਸੀ ਤੇਰਾ ਮੁੰਡਾ ਫੜਿਆ ਗਿਐ ਅਤੇ ਚੱਲ ਵੀ ਪਿਐ, ਫੇਰ ਤੂੰ ਭੱਜਿਆ ਕਿਉਂ ਨੀ? ਫੌਜੀ ਪੁੱਠਾ ਸਿਰ ਮਾਰ ਕੇ ਕਹਿੰਦਾ 'ਮੈਂ ਭੱਜ ਨਹੀਂ ਸਕਦਾ'। ਸਾਬ ਨੇ ਤੀਜਾ ਸਵਾਲ ਚੋਭ ਕੇ ਕੀਤਾ, ਤੂੰ ਅੰਮ੍ਰਿਤਧਾਰੀ ਨਿਤਨੇਮੀ ਏ ਤੂੰ ਝੂਠ ਕਿਉਂ ਬੋਲਿਆ? ਫੌਜੀ ਨੇ ਬਹੁਤ ਜੋਰ

ਨਾਲ ਕਿਹਾ ਮੈਂ ਸੱਚ ਤੇ ਹੀ ਖੜ੍ਹਿਆ ਹਾਂ। ਸਾਬ ਨੇ ਸਿੱਧਾ ਉਹਦੀਆਂ ਅੱਖਾਂ 'ਚ ਝਾਕ ਕੇ ਪੁੱਛਿਆ ਹੁਣ ਤੇਰੇ ਨਾਲ ਕੀ ਸਲੂਕ ਕਰੀਏ? ਫੌਜੀ ਨੇ ਉਵੇਂ ਈ ਉਤਰ ਦਿੱਤਾ ਪੂਰੇ ਠਰੰਮੇ ਨਾਲ ਜਿਵੇਂ ਪਹਿਲੇ ਦਿਨ ਪਹਿਲੇ ਸਵਾਲ ਦਾ ਦਿੱਤਾ। ਉਹਨੂੰ ਕੋਈ ਡਰ ਘਬਰਾਹਟ ਨਹੀਂ ਸੀ। ਏਦਾਂ ਲਗਦਾ ਸੀ ਜਿਵੇਂ ਸਾਬ ਸੱਚੀ ਉਹਦੀ ਮਰਜੀ ਪੁੱਛ ਰਿਹਾ ਹੋਵੇ। ਫੌਜੀ ਕਹਿੰਦਾ "ਜਿਵੇਂ ਤੁਹਾਡੀ ਮਰਜੀ"। ਅੱਧੀ ਰਾਤ ਲੰਘ ਗਈ ਸੀ। ਸਾਬ ਨੇ ਇਸ਼ਾਰਾ ਕਰਕੇ ਸਾਥੋਂ ਉਹ ਖਾੜਕੂ ਨੂੰ ਉਥੇ ਮੰਗਵਾਇਆ ਅਤੇ ਉਹ ਬਜੁਰਗ ਦੇ ਸਾਹਮਣੇ ਕਰਕੇ ਉਹਦੇ ਮੱਥੇ ਵਿੱਚ ਪਿਸਤੌਲ ਰੱਖ ਕੇ ਗੋਲੀ ਮਾਰ ਦਿੱਤੀ। ਉਹ ਡਿੱਗ ਕੇ ਕੁਝ ਤੜਫਿਆ। ਸਾਬ ਉਹਦੇ ਮੂੰਹ ਵੱਲ ਵੇਂਹਦਾ ਰਿਹਾ ਪਰ ਫੌਜੀ ਨੇ ਇਕ ਵਾਰ ਵੀ ਉਹ ਨੌਜਵਾਨ ਵੱਲ ਨਹੀਂ ਵੇਖਿਆ। ਉਹਦੇ ਵਾਸਤੇ ਉਹ ਪਹਿਲਾਂ ਈ ਮਰ ਗਿਆ ਸੀ। ਉਹਨੂੰ ਕੋਈ ਫਰਕ ਈ ਨੀ ਪਿਆ। ਸਾਬ ਨੇ ਗਾਲ੍ਹ ਕੱਢ ਕੇ ਕਿਹਾ, "ਤੂੰ ਬੜਾ ਕੁੱਤਾ ਬੁੱਢਾ ਏਂ, ਜੇਕਰ ਮੈਂ ਦੇਸ਼ ਦਾ ਪੀ.ਐਮ. (ਪ੍ਰਧਾਨ ਮੰਤਰੀ) ਹੁੰਦਾ ਤਾਂ ਮੈਂ ਤੈਨੂੰ ਵੱਡਾ ਜਰਨੈਲ ਬਣਾਉਂਦਾ"। ਉਸ ਵੇਲੇ ਸਾਬ ਨਾਲ ਉਹ ਫੌਜੀ ਅਫਸਰ ਵੀ ਸੀ ਜਿਸ ਨੇ ਪਹਿਲਾਂ ਉਹਦੀ ਸਾਡੇ ਤੋਂ ਖਾੜਕੂ ਸਿੰਘ ਕਹਿਣ ਵਾਲੇ ਮਾਮਲੇ 'ਚ ਜਾਨ ਛੁਡਾਈ ਸੀ। ਸਾਬ ਉਠ ਕੇ ਖੜ੍ਹਾ ਹੋ ਗਿਆ ਤੇ ਉਹ ਅਫਸਰ ਨੂੰ ਕਹਿਣ ਲੱਗਾ 'ਆਫੀਸਰ, ਹੁਣ ਇਹ ਤੁਹਾਡੇ ਹਵਾਲੇ ਹੈ' ਨਾਲ ਪੁੱਠਾ ਹੱਥ ਮਾਰਿਆ ਤੇ ਇਕੋ ਲਫਜ ਬੋਲਿਆ 'ਫਿਨਿਸ਼'। ਮੁੜ ਕੇ ਤਾਕੀਦ ਵਜੋਂ ਕਿਹਾ 'ਗੋਲੀ ਛਾਤੀ 'ਚ ਮਾਰਿਓ'। ਓਹਨਾਂ ਵੇਲਿਆ ਵਿੱਚ ਛੋਟੇ ਪੱਧਰ 'ਤੇ ਫੌਜ ਅਤੇ ਸੀ.ਆਰ.ਪੀ.ਐਫ. ਦੀ ਕਮਾਂਡ ਆਈ.ਪੀ.ਐਸ. ਪੁਲਿਸ ਅਫਸਰਾਂ ਕੋਲ ਹੁੰਦੀ ਸੀ। ਉਹ ਫੌਜੀ ਅਫਸਰ ਦੁਚਿੱਤੀ ਜਿਹੀ ਵਿੱਚ ਸੀ ਪਰ ਉਹ ਹੁਕਮ ਨੂੰ ਟਾਲ ਨਹੀਂ ਸਕਦਾ ਸੀ। ਉਹ ਉਸ ਫੌਜੀ ਨੂੰ ਲੈ ਗਏ ਪਤਾ ਨਹੀਂ ਕੀ ਕਰਿਆ। ਯਕੀਨਨ ਮਾਰਿਆ ਈ ਹੋਣੈ।

ਪੁਲਿਸ ਅਫਸਰ ਵਲੋਂ ਸੁਣਾਈ ਕਹਾਣੀ ਸੱਚੀ ਜਾਪਦੀ ਸੀ ਕਿਉਂਕਿ ਜਿਸ ਤਰ੍ਹਾਂ ਉਹਨੇ ਸੁਣਾਈ ਉਹ ਉਸ ਫੌਜੀ ਦੇ ਕਿਰਦਾਰ ਦੀ ਪਕਿਆਈ ਸੀ ਜੋ ਉਹਦੇ ਉਤੇ ਜੁਲਮ ਕਰਨ ਵਾਲਿਆਂ ਦੇ ਅੰਦਰ ਵੀ ਇਬਾਰਤ ਵਾਂਗ ਖੁਣੀ ਗਈ ਸੀ। ਮੈਨੂੰ ਜਾਪਿਆ ਕਿ ਉਹ ਅਫਸਰ ਨੇ ਤਾਂ ਜਿਵੇਂ ਮੈਨੂੰ ਇਹ ਕਹਾਣੀ ਸੁਣਾ ਕੇ ਆਪਣਾ ਚਿਰਾਂ ਦਾ ਭਾਰ ਹੌਲਾ ਕੀਤਾ ਸੀ। ਉਹ ਫੌਜੀ ਖਾੜਕੂ ਲਹਿਰ ਦੇ ਓਹਨਾਂ ਹੀਰਿਆਂ ਵਿਚੋਂ ਸੀ ਜਿਨ੍ਹਾਂ ਕਰਕੇ ਹਕੂਮਤ ਵੀ ਪੁਲਿਸ ਦੇ ਰੂਪ ਵਿੱਚ ਸਿੰਘਾਂ ਦੇ ਕਿਰਦਾਰ ਨੂੰ ਸਲਾਮ ਕਰਦੀ ਸੀ। ਉਹ ਵੱਡੇ ਸਾਹਬ ਦੀਆਂ ਗਾਹਲਾਂ ਵੀ ਕਾਜੀ ਨੂਰ ਮੁਹੰਮਦ ਦੇ ਜੰਗਨਾਮੇ ਵਿਚ ਸਿੰਘਾਂ ਨੂੰ ਕੁੱਤੇ ਕਹਿਣ ਵਾਂਗ ਸਿੰਘਾਂ ਦੀ ਤਾਰੀਫ ਹੀ ਸਨ।

ਉਸ ਰਾਤ ਮੈਨੂੰ ਬਹੁਤ ਚਿਰ ਨੀਂਦ ਨਹੀਂ ਆਈ ਮੁੜ ਮੁੜ ਉਹ ਬੇਨਾਮ ਫੌਜੀ ਦਾ ਚਿਹਰਾ ਅੱਖਾਂ ਅੱਗੇ ਬਣਦਾ ਰਿਹਾ। ਕਿਵੇਂ ਵੱਡੇ ਨਾਮ ਵਾਲੇ ਬੰਦੇ ਲੀਰਾਂ ਦੀ ਖਿੱਦੋ

ਨਿਕਲ ਜਾਂਦੇ ਹਨ ਅਤੇ ਕਿਵੇਂ ਇਕ ਸਾਦੇ ਬੰਦੇ ਦਾ ਕਿਰਦਾਰ ਨਿਰਾ ਸੋਨਾ ਨਿਕਲਦਾ ਹੈ। ਸਾਡੀ ਦੁਨੀਆ ਵਿਚ ਦਲੇਰੀ ਦੇ ਪੈਮਾਨੇ ਵੀ ਸਹੀ ਨਹੀਂ ਹਨ। ਅਸੂਲਾਂ ਦੀ ਕੀਮਤ ਤਾਰਨ ਤੋਂ ਬਿਨਾ ਦਲੇਰੀ ਕਾਹਦੀ ਹੈ। ਅਸੂਲ ਵੀ ਓਦੋਂ ਹੀ ਪੱਕੇ ਹੁੰਦੇ ਹਨ ਜਦੋਂ ਡਾਢੇ ਵਿਸ਼ਵਾਸ ਨਾਲ ਜੁੜੇ ਹੋਣ। ਪੱਕੇ ਨਿਸ਼ਚੇ ਬਿਨ੍ਹਾ ਬੰਦੇ ਦੀ ਹਸਤੀ ਦੀਆਂ ਤੰਦਾਂ ਬਹੁਤ ਕਮਜ਼ੋਰ ਹੁੰਦੀਆਂ ਹਨ ਇਹ ਕਦੇ ਵੀ ਕਿਸੇ ਮੁਸੀਬਤ ਨਾਲ ਉਧੜ ਸਕਦੀਆਂ ਹਨ।

# ਚੜ੍ਹਦੀ ਕਲਾ ਵਾਲੇ ਬਾਪੂ ਜੀ

ਸੰਘਰਸ਼ ਦੇ ਦਿਨਾਂ ਵਿਚ ਲੋਕਾਂ ਦਾ ਸਾਥ ਬਹੁਤ ਸੀ। ਸਾਥ ਦੇਣ ਵਾਲਿਆਂ ਦਾ ਇਕ ਹਿੱਸਾ ਤਾਂ ਉਹ ਹੈ ਜਿਸਨੂੰ ਅਸੀਂ ਜਾਣਦੇ ਹਾਂ। ਜਿਨ੍ਹਾਂ ਵਿਚੋਂ ਕਈ ਸ਼ਹੀਦ ਵੀ ਹੋਏ ਅਤੇ ਜੇਲ੍ਹਾਂ ਵਿਚ ਵੀ ਗਏ ਅਤੇ ਸਰਕਾਰ ਦਾ ਤਸ਼ੱਦਦ ਵੀ ਝੱਲਿਆ ਕਿਉਂਕਿ ਏਹਨਾਂ ਲੋਕਾਂ ਬਾਰੇ ਸਰਕਾਰ ਨੂੰ ਪਤਾ ਲੱਗ ਗਿਆ ਸੀ। ਇਕ ਹਿੱਸਾ ਓਹਨਾਂ ਪਰਿਵਾਰਾਂ ਦਾ ਵੀ ਹੈ ਜਿਹੜਿਆਂ ਨੇ ਹਰ ਪੱਖੋਂ ਮਦਦ ਕੀਤੀ ਪਰ ਆਖਰ ਤੱਕ ਓਹਨਾਂ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਲੱਗਿਆ। ਇਸ ਕਰਕੇ ਉਹ ਅੱਜ ਵੀ ਪਹਿਲਾਂ ਵਾਂਗ ਰਹਿ ਰਹੇ ਹਨ। ਏਹਨਾਂ ਵਿਚੋਂ ਅਨੇਕਾਂ ਨੂੰ ਮੈਂ ਜਾਣਦਾ ਹਾਂ। ਅਜਿਹੇ ਹੋਰ ਬਹੁਤ ਲੋਕ ਹੋਣਗੇ, ਜਿਹੜਿਆਂ ਨੇ ਸਾਨੂੰ ਆਪਣੇ ਘਰਾਂ ਵਿਚ ਰੱਖਿਆ ਸਾਡੇ ਲਈ ਖਤਰੇ ਉਠਾਏ, ਦਸਵੰਧ ਵੀ ਦਿੱਤਾ ਅਤੇ ਵਕਤ ਸਿਰ ਲੋੜੀਦੀਆਂ ਚੀਜਾਂ ਦਾ ਪ੍ਰਬੰਧ ਵੀ ਕਰਕੇ ਦਿੱਤਾ ਅਤੇ ਸਦਾ ਸਾਡੀ ਖੈਰ ਮੰਗੀ।

ਕੰਢੀ ਦੇ ਇਲਾਕੇ ਵਿਚ ਇਕ ਅਜਿਹਾ ਹੀ ਪਰਿਵਾਰ ਸੀ ਜੋ ਓਦੋਂ ਵੀ ਕਈ ਭਾਂਤ ਦੀ ਖੇਤੀ ਕਰਦਾ ਸੀ। ਏਹਨਾਂ ਦਾ ਆਪਣੇ ਖੇਤਾਂ ਵਿਚ ਰੁੱਖਾਂ ਦੇ ਝੁੰਡ ਵਿਚਕਾਰ ਵੱਡਾ ਸਾਰਾ ਘਰ ਸੀ। ਦਾਦਾ, ਪੁੱਤ ਅਤੇ ਪੋਤਾ ਰਹਿੰਦੇ ਸਨ। ਏਹ ਸਾਰੇ ਆਪਣੇ ਆਪਣੇ ਵੇਲੇ ਦੇ ਚੰਗੇ ਥਾਂਈ ਪੜ੍ਹੇ ਹੋਏ ਸਨ। ਇਹ ਪਰਿਵਾਰ ਦੀ ਇਲਾਕੇ ਵਿਚ ਵੀ ਚੰਗੀ ਇੱਜ਼ਤ ਸੀ। ਏਹਨਾਂ ਦੇ ਰਿਸ਼ਤੇਦਾਰ ਅਤੇ ਦੋਸਤ ਮਿਤਰ ਵੀ ਸਾਰੇ ਪੰਜਾਬ ਵਿਚ ਫੈਲੇ ਹੋਏ ਸਨ ਅਤੇ ਚੰਗੇ ਅਸਰ ਰਸੂਖ ਵਾਲੇ ਲੋਕ ਸਨ। ਏਹਨਾਂ ਵਿਚੋਂ ਕਈ ਵੱਡੇ ਅਹੁਦਿਆਂ ਉਤੇ ਵੀ ਸਨ। ਦਾਦਾ ਜੀ ਦੀ ਉਮਰ ਕੋਈ ੮੫ ਕੁ ਵਰ੍ਹਿਆਂ ਦੀ ਹੋਣੀ ਹੈ। ਉਹ ੬ ਫੁੱਟ ਲੰਮੇ, ਇਕਹਿਰੇ ਅਤੇ ਚੁਸਤ ਦਰੁਸਤ ਸਰੀਰ ਦਾ ਮਾਲਕ ਸੀ। ਚਿੱਟਾ ਲੰਮਾ ਦਾਹੜਾ ਸੀ ਤੇ ਉਹ ਅੰਮ੍ਰਿਤਧਾਰੀ ਵੀ ਸਨ। ਓਹਨਾਂ ਨੂੰ ਵੇਖ ਕੇ ਬੰਦੇ ਉਤੇ ਚੰਗਾ ਅਸਰ ਪੈਂਦਾ ਸੀ। ਓਹਨਾਂ ਕੋਲ ਬੈਠ ਕੇ ਮਨ ਨੂੰ ਅਰਾਮ ਅਤੇ ਉਤਸ਼ਾਹ ਵੀ ਮਿਲਦਾ ਸੀ। ਓਹਨਾਂ ਨੇ ਆਪਣੇ ਘਰ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ

ਸੀ, ਜਿਸ ਦੀ ਸੇਵਾ ਘਰ ਦੀਆਂ ਔਰਤਾਂ ਅਤੇ ਬਾਬਾ ਜੀ ਆਪ ਕਰਦੇ ਸਨ। ਗੁਰੂ ਗ੍ਰੰਥ ਸਾਹਿਬ ਦਾ ਕਮਰਾ ਅਤੇ ਬਾਬਾ ਜੀ ਦਾ ਕਮਰਾ ਨਾਲ ਨਾਲ ਸਨ, ਬਾਕੀ ਜੀਆਂ ਦੀ ਰਿਹਾਇਸ਼ ਕੁਝ ਵਿੱਥ ਉੱਤੇ ਸੀ। ਕਮਰੇ ਵਿਚ ਬਾਬਾ ਜੀ ਦੀ ਆਪਣੀ ਲਾਇਬ੍ਰੇਰੀ ਵੀ ਸੀ ਅਤੇ ਪੜ੍ਹਣ ਵਾਲਾ ਮੇਜ਼ ਵੀ ਲੱਗਿਆ ਹੋਇਆ ਸੀ। ਉਹਨਾਂ ਦਾ ਬਹੁਤ ਸਮਾਂ ਪਾਠ ਕਰਨ ਅਤੇ ਕਿਤਾਬਾਂ ਪੜ੍ਹਣ ਵਿਚ ਹੀ ਬੀਤਦਾ ਸੀ। ਉਹਨਾਂ ਨੇ ਕਾਫ਼ੀ ਚੰਗੀ ਨੌਕਰੀ ਵੀ ਕੀਤੀ ਹੋਈ ਸੀ। ਇਸ ਗੱਲ ਦਾ ਪੱਕਾ ਯਾਦ ਨਹੀਂ ਹੈ ਕਿ ਉਹ ਉਮਰ ਦੇ ਹਿਸਾਬ ਨਾਲ ਹੀ ਸੇਵਾਮੁਕਤ ਹੋਏ ਜਾਂ ਨੌਕਰੀ ਛੱਡ ਕੇ ਖੇਤੀ ਕਰਨ ਲੱਗ ਪਏ। ਪਾਠ ਕਰਨ ਅਤੇ ਕਿਤਾਬਾਂ ਪੜ੍ਹਣ ਤੋਂ ਬਿਨਾਂ ਉਹ ਆਪਣੇ ਖੇਤਾਂ ਵਿਚ ਸੈਰ ਕਰਦੇ ਰਹਿੰਦੇ

ਸਨ। ਸਾਰੇ ਰਿਸ਼ਤੇਦਾਰਾਂ ਵਿਚ ਅਤੇ ਆਸ ਪਾਸ ਵਿਚ ਓਹਨਾਂ ਦਾ ਚੰਗਾ ਸਤਿਕਾਰ ਸੀ। ਸਾਨੂੰ ਕਿਸੇ ਜਾਣਕਾਰ ਨੇ ਓਹਨਾਂ ਨਾਲ ਮਿਲਾਇਆ। ਓਹਨਾਂ ਨੇ ਆਪ ਸਿੰਘਾਂ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਸੀ ਕਿ ਜੇ ਕਦੇ ਸਿੰਘ ਮਿਲਣ ਤਾਂ ਓਹਨਾਂ ਨੂੰ ਮੇਰੇ ਕੋਲ ਲੈ ਕੇ ਆਉਣਾ।

ਓਹਨਾਂ ਦਿਨਾਂ ਵਿਚ ਅਸੀਂ ਚੰਡੀਗੜ੍ਹ ਸਾਂ। ਮੈਂ, ਜਨਰਲ ਲਾਭ ਸਿੰਘ ਅਤੇ ਚਰਨਜੀਤ ਸਿੰਘ ਅਸੀਂ ਓਹਨਾਂ ਨੂੰ ਮਿਲਣ ਓਹਨਾਂ ਦੇ ਡੇਰੇ 'ਤੇ ਚਲੇ ਗਏ। ਜਦੋਂ ਅਸੀਂ ਜਾ ਕੇ ਕਾਰ ਓਹਨਾਂ ਦੇ ਘਰ ਲਾਈ ਤਾਂ ਉਹ ਅੰਬਾਂ ਦੇ ਥੱਲੇ ਬੈਠੇ ਸ਼ਾਮ ਦੀ ਚਾਹ ਦਾ ਇੰਤਜ਼ਾਰ ਕਰ ਰਹੇ ਸਨ। ਇਹ ਗੱਲ ੧੯੮੬ ਦੀ ਹੈ। ਸਾਨੂੰ ਓਹਨਾਂ ਬਾਰੇ ਦੱਸਿਆ ਗਿਆ ਸੀ ਕਿ ਉਹ ਨਾਮ ਬਾਣੀ ਵਾਲੇ, ਬਹੁਤ ਪੜ੍ਹੇ ਹੋਏ ਅਤੇ ਪੱਕੇ ਖਾਲਿਸਤਾਨੀ ਹਨ। ਓਹਨਾਂ ਨੂੰ ਸਾਡੇ ਬਾਰੇ ਵੀ ਪਤਾ ਸੀ ਕਿ ਜੋ ਮਿਲਣ ਆ ਰਹੇ ਹਨ ਉਹ ਕੌਣ ਹਨ ਪਰ ਪਰਿਵਾਰ ਦੇ ਬਾਕੀ ਜੀਆਂ ਨੂੰ ਪਤਾ ਨਹੀਂ ਸੀ। ਜਦੋਂ ਅਸੀਂ ਗਏ ਤਾਂ ਬਜ਼ੁਰਗ ਸਮੇਤ ਸਾਰੇ ਪਰਿਵਾਰ ਦੇ ਜੀਆਂ ਨੇ ਉਠ ਕੇ ਫਤਹਿ ਦੀ ਸਾਂਝ ਪਾਈ। ਬਾਕੀ ਪਰਿਵਾਰ ਫਤਹਿ ਬੁਲਾ ਕੇ ਅੰਦਰ ਚਲਾ ਗਿਆ ਕਿ ਬਾਪੂ ਜੀ ਦੇ ਜਾਣਕਾਰ ਹੋਣਗੇ। ਉਹ ਬਜ਼ੁਰਗ ਸਾਨੂੰ ਸਾਰਿਆਂ ਨੂੰ ਗਲ ਲਗ ਕੇ ਮਿਲੇ ਅਤੇ ਬੈਠਣ ਨੂੰ ਕਿਹਾ।

ਮੇਰੀ ਸ਼ੁਰੂ ਤੋਂ ਆਦਤ ਰਹੀ ਹੈ ਕਿ ਜਦ ਤਕ ਕੋਈ ਮੇਰੇ ਤੋਂ ਵੱਡਾ ਬੈਠ ਨਹੀਂ ਜਾਂਦਾ ਮੈਂ ਤਦ ਤੱਕ ਬੈਠਦਾ ਨਹੀਂ ਸੀ ਪਰ ਉਸ ਦਿਨ ਓਹਨਾਂ ਨੇ ਕਿਹਾ ਕਿ ਪਹਿਲਾਂ ਤੁਸੀਂ ਬੈਠੋ। ਓਹਨਾਂ ਦਾ ਕਿਹਾ ਮੋੜਿਆ ਨਹੀਂ ਜਾ ਸਕਦਾ ਸੀ ਇਸ ਕਰਕੇ ਅਸੀਂ ਬੈਠ ਗਏ ਤੇ ਫਿਰ ਉਹ ਬੈਠੇ। ਓਹਨਾਂ ਨੇ ਕਿਹਾ ਕਿ ਤੁਸੀਂ ਮੇਰੇ ਪੋਤਿਆਂ ਵਰਗੇ ਹੋ ਪਰ ਅੱਜ ਜਿਹੜੀ ਥਾਂ 'ਤੇ ਤੁਸੀਂ ਖੜ੍ਹੇ ਹੋ ਉਹ ਮੇਰੇ ਤੋਂ ਵੱਡੀ ਏ। ਮੈਨੂੰ ਇਹਦੇ ਬਾਰੇ ਤੁਹਾਡੇ ਨਾਲੋਂ ਜ਼ਿਆਦਾ ਪਤਾ ਹੈ। ਨੌਕਰਾਂ ਨੇ ਚਾਹ ਪਾਣੀ ਲਿਆਂਦਾ ਅਤੇ ਓਹਨਾਂ ਦਾ ਪੁੱਤਰ ਵੀ ਆ ਕੇ ਬੈਠ ਗਿਆ। ਥੋੜ੍ਹਾ ਚਿਰ ਗੱਲਾਂ ਕਿੰਨੂਆਂ ਅਤੇ ਪਾਪੂਲਰਾਂ ਬਾਰੇ ਹੁੰਦੀਆਂ ਰਹੀਆਂ ਫਿਰ ਬਜ਼ੁਰਗ ਨੇ ਆਪਣੇ ਪੁੱਤਰ ਨੂੰ ਕਿਸੇ ਕੰਮ ਦੇ ਬਹਾਨੇ ਨਾਲ ਕਿਸੇ ਪਾਸੇ ਤੋਰ ਦਿੱਤਾ। ਫਿਰ ਉਹ ਬਜ਼ੁਰਗ ਨੇ ਸਾਨੂੰ ਕਿਹਾ ਕਿ ਮੇਰਾ ਪਰਿਵਾਰ ਗੁਰਸਿੱਖ ਅਤੇ ਆਗਿਆਕਾਰੀ ਪਰਿਵਾਰ ਹੈ ਪਰ ਏਹ ਤੁਹਾਡੇ ਨਾਂਵਾਂ ਦਾ ਬੋਝ ਨਹੀਂ ਝੱਲ ਸਕਦੇ। ਇਹ ਸਾਰਾ ਪਰਿਵਾਰ ਸੰਘਰਸ਼ ਦਾ ਸਤਿਕਾਰ ਕਰਦਾ ਹੈ ਅਤੇ ਉਹਦੀ ਖੈਰ ਮੰਗਦਾ ਹੈ ਪਰ ਆਪ ਯੋਗਦਾਨ ਪਾਉਣ ਦਾ ਬਲ ਨਹੀਂ ਰੱਖਦਾ। ਏਹਨਾਂ ਨੂੰ ਆਪਾਂ ਕੁਝ ਨਹੀਂ ਦੱਸਣਾ ਅਤੇ ਏਹਨਾਂ ਨੇ ਤੁਹਾਡੇ ਤੋਂ ਕੁਝ ਪੁੱਛਣਾ ਵੀ ਨਹੀਂ। ਹੌਲੀ-ਹੌਲੀ ਏਹਨਾਂ ਨੇ ਗੱਲ ਨੂੰ ਸਮਝ ਜਾਣਾ ਹੈ ਅਤੇ ਸਭ ਠੀਕ ਹੋ ਜਾਣਾ ਹੈ।

ਉਸ ਬਜ਼ੁਰਗ ਨੇ ਹੋਰ ਸਤਿਕਾਰ ਵਾਲੇ ਪਰਿਵਾਰਾਂ ਵਾਂਗੂੰ ਸਾਨੂੰ ਕਿਹਾ ਕਿ ਇਹ ਡੇਰਾ ਤੁਹਾਡਾ ਹੀ ਹੈ। ਇਹ ਹੁਣ ਤੁਸੀਂ ਵੇਖਣਾ ਹੈ ਕਿ ਇਹਦਾ ਇਸਤੇਮਾਲ ਕਿਸ

ਤਰ੍ਹਾਂ ਕਰਨਾ ਹੈ। ਤੁਸੀਂ ਇਥੇ ਜਿੰਨੇ ਦਿਨ ਮਰਜੀ ਰਹੋ, ਪੜ੍ਹੋ ਲਿਖੋ, ਸਿਮਰਨ ਕਰੋ ਭਾਵੇਂ ਸਿਖਲਾਈ ਵੀ ਕਰੋ। ਏਥੇ ਹਥਿਆਰ ਪੈਸਾ ਜੋ ਕੁਝ ਮਰਜੀ ਰੱਖੋ। ਏਹ ਗੱਡੀਆਂ ਵੀ ਤੁਹਾਡੀਆਂ ਹਨ। ਮੇਰੇ ਤੋਂ ਜਿੰਨਾ ਸਰਿਆ ਮੈਂ ਦਸਵੰਧ ਤੋਂ ਵੱਧ ਵੀ ਦੇਵਾਂਗਾ। ਜੇ ਤੁਹਾਨੂੰ ਜਿਆਦਾ ਪੈਸੇ ਦੀ ਲੋੜ ਪਈ ਆਪਾਂ ਕੁਝ ਵੇਚ ਲਵਾਂਗੇ। ਜਿਵੇਂ ਅਸੀਂ ਉਸ ਬਜੁਰਗ ਬਾਰੇ ਸੁਣਿਆ ਸੀ ਉਸ ਤੋਂ ਜਿਆਦਾ ਮਹਿਸੂਸ ਕੀਤਾ।

ਉਸ ਦਿਨ ਤਾਂ ਅਸੀਂ ਕੁਝ ਸਮੇਂ ਬਾਅਦ ਉਥੋਂ ਵਾਪਸ ਮੁੜ ਗਏ ਪਰ ਬਾਅਦ ਵਿਚ ਆਉਣਾ ਜਾਣਾ ਸ਼ੁਰੂ ਹੋ ਗਿਆ। ਕਈ ਕਈ ਦਿਨ ਉਥੇ ਰਹੇ। ਹਥਿਆਰ ਰੱਖ ਜਾਂਦੇ ਸਾਂ, ਗੱਡੀਆਂ ਖੜ੍ਹੀਆਂ ਕਰ ਜਾਣੀਆਂ ਅਤੇ ਓਹਨਾਂ ਦੀਆਂ ਗੱਡੀਆਂ ਲੈ ਜਾਣੀਆਂ। ਸੰਨ ੮੬ ਤੋਂ ੯੨ ਤੱਕ ਸਾਡੇ ਵਿਚੋਂ ਕੋਈ ਨਾ ਕੋਈ ਉਥੇ ਆਉਂਦਾ ਜਾਂਦਾ ਰਿਹਾ। ਬਾਪੂ ਜੀ ਆਪ ਭਾਵੇਂ ਪਿੰਡ ਵਿਚ ਰਹਿੰਦੇ ਸਨ ਪਰ ਓਹਨਾਂ ਨੇ ਸਾਨੂੰ ਸ਼ਹਿਰਾਂ ਵਿਚ ਵੀ ਕਈ ਠਹਿਰਾਂ ਬਣਾ ਕੇ ਦਿੱਤੀਆਂ। ਉਸ ਵੇਲੇ ਸ਼ਹਿਰੀ ਠਾਹਰਾਂ ਕੁਝ ਕੰਮਾਂ ਲਈ ਬਹੁਤ ਸਹੀ ਹੁੰਦੀਆਂ ਸਨ। ਇਕ ਆਪਣੀ ਪੋਤੀ ਦੇ ਸਹੁਰੇ ਘਰ ਸ਼ਹਿਰ ਵਿਚ, ਇਕ ਓਹਨਾਂ ਦੇ ਦੋਸਤ ਦੇ ਪੁੱਤਰ ਕੋਲ ਸ਼ਹਿਰ ਵਿਚ। ਇਕ ਠਾਹਰ ਓਹਨਾਂ ਸਾਨੂੰ ਦਿੱਲੀ ਵੀ ਬਣਾ ਕੇ ਦਿੱਤੀ। ਏਹ ਸਾਰੇ ਪਰਿਵਾਰ ਬਹੁਤ ਚੜ੍ਹਦੀ ਕਲਾ ਵਾਲੇ ਅਤੇ ਅਮੀਰ ਪਰਿਵਾਰ ਸਨ। ਏਹਨਾਂ ਸਾਰੀਆਂ ਠਾਹਰਾਂ ਉਤੇ ਅਸੀਂ ਅਖੀਰ ਤੱਕ ਜਾਂਦੇ ਰਹੇ। ਜਨਰਲ ਲਾਭ ਸਿੰਘ, ਚਰਨਜੀਤ ਸਿੰਘ, ਹਰਜਿੰਦਰ ਸਿੰਘ ਜਿੰਦਾ, ਸੁਖਦੇਵ ਸਿੰਘ ਸੁੱਖਾ, ਮਥਰਾ ਸਿੰਘ, ਅਵਤਾਰ ਸਿੰਘ ਦਾਊ ਮਾਜਰਾ, ਬਾਪੂ ਮਲਕੀਤ ਸਿੰਘ, ਗੁਰਦੇਵ ਸਿੰਘ ਉਸਮਾਨ ਵਾਲਾ, ਦਰਸ਼ਨ ਸਿੰਘ ਡੱਲਾ, ਬਾਬਾ ਸੁਰਿੰਦਰ ਸਿੰਘ, ਸਤਪਾਲ ਸਿੰਘ ਢਿਲੋਂ, ਗੁਰਜੰਟ ਸਿੰਘ ਬੁਧਸਿੰਘ ਵਾਲਾ, ਕੇ.ਸੀ.ਸ਼ਰਮਾ, ਕੰਵਲਜੀਤ ਸਿੰਘ ਸੁਲਤਾਨਵਿੰਡ। ਏਹ ਸਾਰੇ ਜੋ ਖਾੜਕੂ ਸੰਘਰਸ਼ ਦੀ ਅਸਲ ਰੂਹ ਨਾਲ ਸਬੰਧਤ ਸਿੰਘ ਸਨ, ਏਹ ਸਾਰੇ ਸਿੰਘ ਹੀ ਇਥੇ ਆਉਂਦੇ ਸਨ ਅਤੇ ਬਾਪੂ ਜੀ ਦੀ ਸੰਗਤ ਦਾ ਲਾਹਾ ਲੈਂਦੇ ਸਨ।

ਕਈ ਸਿੰਘ ਇਥੇ ਆ ਕੇ ਆਪਣਾ ਵਿਹਲਾ ਸਮਾਂ ਕੱਟਦੇ, ਬਾਪੂ ਜੀ ਕੋਲ ਪਾਠ ਅਤੇ ਸਿਮਰਨ ਕਰਦੇ ਅਤੇ ਕਈ ਆਪਣੀ ਥਕਾਵਟ ਅਤੇ ਤਣਾਅ ਵੀ ਦੂਰ ਕਰਦੇ। ਕਈ ਵਾਰ ਬਾਪੂ ਜੀ ਨਾਲ ਸਿਆਸਤ ਅਤੇ ਖਾਲਿਸਤਾਨ ਸਬੰਧੀ ਵਿਚਾਰ ਕਰਕੇ ਲਾਹਾ ਪ੍ਰਾਪਤ ਕਰਦੇ। ਓਹ ਸਾਡੇ ਸਾਰਿਆਂ ਲਈ ਇਕ ਸਿਆਣੇ ਪਿਉ ਵਰਗਾ ਸਹਾਰਾ ਸਨ ਤੇ ਦਰਿਆ ਦੀ ਰਵਾਨੀ ਵਾਂਗੂੰ ਚਾਉ ਦਾ ਸੋਮਾ ਵੀ ਸਨ। ਚਾਚਾ (ਮਥਰਾ ਸਿੰਘ), ਚਰਨਜੀਤ ਸਿੰਘ ਚੰਨੀ ਅਤੇ ਅਵਤਾਰ ਸਿੰਘ ਦਾਊਮਾਜਰਾ ਓਹਨਾਂ ਕੋਲ ਬਹੁਤ ਆਉਂਦੇ ਸਨ। ਜਦੋਂ ਕੋਈ ਰੁਕਾਵਟ ਜਾਂ ਖੜੋਤ ਲਗਣੀ ਓਹਨਾਂ ਨੇ ਕਹਿਣਾ ਚਲੋ ਬਾਪੂ ਜੀ ਕੋਲ ਜਾ ਕੇ, ਦੁਬਾਰਾ ਤਰੋ ਤਾਜਾ ਹੋ ਕੇ ਆਈਏ। ਬਾਪੂ ਜੀ ਦੇ ਕਹਿਣ

ਅਨੁਸਾਰ ਓਹਨਾਂ ਦਾ ਪਰਿਵਾਰ ਹੌਲੀ ਹੌਲੀ ਸਮਝ ਗਿਆ ਸੀ ਅਤੇ ਇਹ ਸਾਰਾ ਕੁਝ ਓਹਨਾਂ ਨੇ ਸਹਿਜ ਸੁਭਾਅ ਹੀ ਮੰਨ ਲਿਆ ਸੀ।

ਇਥੇ ਆਉਣ ਵਾਲੇ ਸਿੰਘਾਂ ਵਿਚੋਂ ਕਈ ਫੜੇ ਗਏ ਅਤੇ ਤਸ਼ੱਦਦ ਦੇ ਦੌਰ ਵਿਚੋਂ ਲੰਘੇ ਤੇ ਸ਼ਹਾਦਤ ਪ੍ਰਾਪਤ ਕਰ ਗਏ ਪਰ ਕਿਸੇ ਨੇ ਵੀ ਇਹ ਥਾਂ ਨੂੰ ਸੇਕ ਨਹੀਂ ਲੱਗਣ ਦਿੱਤਾ। ਇਥੇ ਜਾਣ ਵਾਲੇ ਸਾਰਿਆਂ ਵਿਚੋਂ ਮੈਂ ਹੀ ਬਚਿਆ ਹਾਂ ਤੇ ਮੈਂ ਇਹ ਠਾਹਰ ਉਤੇ ਆਖਰੀ ਵਾਰ ੯੨ ਦੀਆਂ ਗਰਮੀਆਂ ਵਿਚ ਗਿਆ। ਬਾਅਦ ਵਿਚ ਮੈਨੂੰ ਪਤਾ ਲੱਗਿਆ ਕਿ ਬਾਪੂ ਜੀ ਚੜ੍ਹਾਈ ਕਰ ਗਏ। ਉਸ ਤੋਂ ਬਾਅਦ ਮੈਂ ਕਿਸੇ ਵੀ ਠਾਹਰ ਉਤੇ ਨਹੀਂ ਗਿਆ ਅਤੇ ਮੈਨੂੰ ਓਹਨਾਂ ਵਿਚੋਂ ਕੋਈ ਵੀ ਮੁੜ ਕੇ ਨਹੀਂ ਮਿਲਿਆ। ਮੈਨੂੰ ਓਹਨਾਂ ਬਾਰੇ ਪਤਾ ਲਗਦਾ ਰਹਿੰਦਾ ਹੈ ਕਿ ਇਹ ਸਾਰੇ ਪਰਿਵਾਰ ਠੀਕ-ਠਾਕ ਅਤੇ ਰਾਜੀ-ਖੁਸ਼ੀ ਹਨ।

ਬਾਪੂ ਬਹੁਤ ਵੱਡੀ ਰੂਹ ਸੀ। ਉਹ ਨਹੀਂ ਸੀ ਚਾਹੁੰਦਾ ਕਿ ਉਹਦਾ ਨਾਂ ਕਿਸੇ ਤਰ੍ਹਾਂ ਵੀ ਮਸ਼ਹੂਰ ਹੋਵੇ। ਉਹ ਅਸਲ ਵਿਚ ਸੇਵਾ ਅਤੇ ਸਿਮਰਨ ਦੀ ਮੂਰਤ ਸੀ। ਇਸ ਕਰਕੇ ਉਸ ਪਿਤਾ ਸਮਾਨ ਬਜੁਰਗ ਦਾ ਨਾਂ ਨਹੀਂ ਲਿਖਣਾ ਚਾਹੁੰਦਾ ਕਿਉਂਕਿ ਉਹਦੀ ਇਹੋ ਇੱਛਾ ਸੀ। ਮੈਨੂੰ ਪਤਾ ਹੈ ਕਿ ਓਹ ਪਰਿਵਾਰ ਵੀ ਨਹੀਂ ਚਾਹੁੰਦੇ ਕਿ ਓਹਨਾਂ ਦੀ ਸੇਵਾ ਬਾਰੇ ਕਿਸੇ ਨੂੰ ਪਤਾ ਲੱਗੇ।

ਉਹ ਸਿਮਰਨ ਦੀ ਦੁਨੀਆ ਦੇ ਰਾਜਦਾਨ ਵੀ ਸਨ ਅਤੇ ਪਰਤੱਖ ਦੁਨੀਆ ਦੀ ਸਿਆਸਤ ਬਾਰੇ ਵੀ ਓਹਨਾਂ ਦਾ ਗਿਆਨ ਬਹੁਤ ਸੀ। ਓਹ ਸਾਨੂੰ ਸਾਰਿਆਂ ਨੂੰ ਸਿਮਰਨ ਰਾਹੀਂ ਗੁਰੂ ਨਾਲ ਜੁੜਣ ਬਾਰੇ ਅਤੇ ਕਿਤਾਬਾਂ ਰਾਹੀਂ ਦੁਨੀਆ ਨਾਲ ਜੁੜਣ ਬਾਰੇ ਦੱਸਦੇ ਸਨ। ਓਹਨਾਂ ਕੋਲ ਰਹਿ ਕੇ ਪਾਠ ਅਤੇ ਸਿਮਰਨ ਤਾਂ ਸਾਰੇ ਹੀ ਕਰਦੇ ਸਨ ਪਰ ਓਹਨਾਂ ਨੂੰ ਪਤਾ ਸੀ ਕਿ ਕਿਤਾਬਾਂ ਸਿਰਫ ਅਵਤਾਰ ਸਿੰਘ, ਚਰਨਜੀਤ ਸਿੰਘ, ਮੈਂ ਅਤੇ ਮਥਰਾ ਸਿੰਘ ਹੀ ਪੜ੍ਹਦੇ ਸਾਂ ਪਰ ਓਹ ਕਿਤਾਬਾਂ ਸਾਰਿਆਂ ਨੂੰ ਹੀ ਦਿੰਦੇ ਰਹਿੰਦੇ ਸਨ।

ਉਹ ਆਪਣੀ ਜਵਾਨੀ ਵੇਲੇ ਤੋਂ ਹੀ ਖੁਸੇ ਹੋਏ ਸਿੱਖ ਰਾਜ ਦੀ ਪੀੜ ਨੂੰ ਮਹਿਸੂਸ ਕਰਦੇ ਸਨ ਅਤੇ ਉਹ ਇਹਦੇ ਲਈ ਫਿਕਰਮੰਦ ਸਨ। ਅਕਾਲੀ ਆਗੂਆਂ ਤੋਂ ਉਹ ਮਾਯੂਸ ਸਨ। ਸੰਤ ਜਰਨੈਲ ਸਿੰਘ ਜੀ ਹੁਰਾਂ ਦੀ ਆਮਦ ਨੂੰ ਓਹਨਾਂ ਨੇ ਸ਼ੁਭ ਸ਼ਗਨ ਵਜੋਂ ਵੇਖਿਆ ਅਤੇ ਓਹਨਾਂ ਲਈ ਸਦਾ ਅਰਦਾਸ ਕੀਤੀ। ਓਹਨਾਂ ਸਾਡੀ ਰਾਖੀ ਨੂੰ ਮੁੱਖ ਰੱਖ ਕੇ ਘਰ ਦੇ ਦੁਆਲੇ ਪਾਪੂਲਰਾਂ ਵਿਚ ਕਮਾਦ ਲਵਾ ਦਿੱਤਾ। ਇਕ ਪਾਸੇ ਕਈ ਕਿੱਲੇ ਲੰਮਾ ਕਮਾਦ ਬੀਜ ਦਿੱਤਾ। ਕਹਿੰਦੇ ਕਿ ਜੇ ਮੇਰਾ ਵੱਸ ਚੱਲੇ ਤਾਂ ਸਾਰੇ ਪੰਜਾਬ ਵਿਚ ਜੰਗਲ ਲਾ ਦੇਵਾਂ ਤਾਂ ਕਿ ਸਿੰਘਾਂ ਨੂੰ ਤੁਰਨਾ ਫਿਰਨਾ ਸੌਖਾ ਹੋ ਜਾਵੇ। ੨ ਅਸਾਲਟਾਂ, ਇਕ ੩੦੩ ਅਤੇ ਇਕ ਰਿਵਾਲਵਰ ਸਦਾ ਹੀ ਉਥੇ ਰਹਿੰਦਾ ਸੀ। ਜੋ ਸਾਡੇ

ਜਾਣ 'ਤੇ ਬਾਪੂ ਜੀ ਨੇ ਕੱਢ ਕੇ ਸਿਰਹਾਣੇ ਧਰ ਦੇਣਾ।

ਬਾਪੂ ਜੀ ਨਾਲ ਇਕ ਪੱਕਾ ਸੀਰੀ ਸੀ। ਉਹ ਸਾਡੀ ਬੜੀ ਸੇਵਾ ਕਰਦਾ ਸੀ। ਓਹਨਾਂ ਸਾਨੂੰ ਕਿਹਾ ਹੋਇਆ ਸੀ ਕਿ ਜੇ ਕਦੇ ਇਥੇ ਪੁਲਿਸ ਆ ਗਈ ਤਾਂ ਤੁਸੀਂ ਸਿਰਫ ਆਪਣੇ ਆਪ ਨੂੰ ਬਚਾਉਣਾ ਹੈ ਇਥੇ ਹੋਰ ਕਿਸੇ ਜੀਅ ਦਾ ਕੋਈ ਫਿਕਰ ਨਹੀਂ ਕਰਨਾ ਕਿ ਕੀਹਦੇ ਨਾਲ ਕੀ ਹੁੰਦਾ ਹੈ। ਜਦੋਂ ਲੁਧਿਆਣੇ ਬੈਂਕ ਤੋਂ ਪੈਸੇ ਲਿਆਂਦੇ ਤਾਂ ਇਕ ਟਰੱਕ ਵਿਚ ਰੱਖੇ ਹੋਏ ਸਨ ਅਤੇ ਉਪਰ ਇੱਟਾਂ ਲੱਦ ਦਿੱਤੀਆਂ ਸਨ। ਟਰੱਕ ਲੈ ਕੇ ਦੁਆਬੇ ਵਿਚ ਜਾਣਾ ਸੀ ਪਰ ਮੌਕੇ 'ਤੇ ਹਾਲਾਤ ਬਦਲ ਗਏ ਤਾਂ ਸਾਨੂੰ ਰਸਤਾ ਬਦਲਣਾ ਪਿਆ। ਉਸ ਵਕਤ ਟਰੱਕ ਵਿਚ ਬਾਪੂ ਮਲਕੀਤ ਸਿੰਘ ਅਤੇ ਚਰਨਜੀਤ ਸਿੰਘ ਸਨ। ਓਹਨਾਂ ਦੇ ਅੱਗੇ ਕਾਰ ਵਿਚ ਜਨਰਲ ਲਾਭ ਸਿੰਘ ਅਤੇ ਹਰਜਿੰਦਰ ਸਿੰਘ ਜਿੰਦਾ ਸਨ। ਸਾਰੇ ਪੰਜਾਬ ਵਿਚ ਬਹੁਤ ਜਿਆਦਾ ਚੌਕਸੀ ਹੋ ਗਈ ਸੀ। ਹਾਲਾਤ ਨੂੰ ਵੇਖਦੇ ਹੋਏ ਆਪਣਾ ਰਾਸਤਾ ਬਦਲ ਕੇ ਓਹ ਬਾਪੂ ਜੀ ਕੋਲ ਪਹੁੰਚ ਗਏ। ਜਦੋਂ ਏਹ ਸਿੰਘ ਡੇਰੇ ਪਹੁੰਚੇ ਤਾਂ ਬਾਪੂ ਜੀ ਗੁਰੂ ਗਰੰਥ ਸਾਹਿਬ ਤੋਂ ਪਾਠ ਕਰ ਰਹੇ ਸਨ। ਸਾਰੇ ਸਿੰਘ ਮੱਥਾ ਟੇਕ ਕੇ ਹਜੂਰੀ ਵਿਚ ਬੈਠ ਗਏ। ਬਾਪੂ ਜੀ ਨੇ ਕੁਝ ਸਮੇਂ ਬਾਅਦ ਸਮਾਪਤੀ ਕੀਤੀ ਅਤੇ ਸਿੱਧਾ ਹੀ ਪੁਛਿਆ ਕਿ 'ਮੋਰਚਾ ਫਤਹਿ ਕਰ ਆਏ ਓ'। ਸਿੰਘਾਂ ਨੇ ਮੁਸਕਰਾ ਕੇ ਹਾਂ ਵਿਚ ਸਿਰ ਹਿਲਾਇਆ ਅਤੇ ਆਪਣੀ ਮੁਸ਼ਕਲ ਦੱਸੀ ਕਿ ਅਸੀਂ ਪੈਸੇ ਪਹੁੰਚਦੇ ਤਾਂ ਕਿਤੇ ਹੋਰ ਕਰਨੇ ਸਨ ਪਰ ਰਾਤ ਪੈਣ ਕਾਰਨ ਇਥੇ ਲੈ ਆਏ ਹਾਂ, ਸਵੇਰੇ ਲੈ ਜਾਵਾਂਗੇ। ਓਹਨਾਂ ਨੇ ਸਥਿਤੀ ਨੂੰ ਸਮਝਦਿਆਂ ਕਿਹਾ ਕਿ ਮੈਂ ਤੁਹਾਡੇ ਲਈ ਅਰਦਾਸ ਕਰ ਰਿਹਾ ਸੀ ਤੇ ਗੁਰੂ ਨੇ ਤੁਹਾਨੂੰ ਇਥੇ ਹੀ ਭੇਜ ਦਿੱਤਾ ਹੈ। ਇਹ ਗੁਰੂ ਦਾ ਘਰ ਹੈ ਅਤੇ ਖਜਾਨਾ ਵੀ ਗੁਰੂ ਦਾ ਹੈ ਇਸ ਕਰਕੇ ਇਹਨੂੰ ਏਥੇ ਹੀ ਰੱਖ ਦਿਓ। ਜਦ ਚਾਹੋ, ਲੈ ਜਾਇਓ। ਇਥੇ ਤੁਹਾਡਾ ਸਾਰਾ ਖਜਾਨਾ ਮਹਿਫੂਜ ਰਹੇਗਾ। ਓਹਨਾਂ ਸਾਰਾ ਪੈਸਾ ਉਥੇ ਰੱਖਿਆ ਅਤੇ ਬਾਅਦ ਵਿਚ ਚਰਨਜੀਤ ਸਿੰਘ ਚੰਨੀ ਅਤੇ ਹਰਜਿੰਦਰ ਸਿੰਘ ਜਿੰਦੇ ਨੇ ਲਗਭਗ ਮਹੀਨੇ ਵਿਚ ਉਹ ਪੈਸਾ ਮਿਥੀਆਂ ਥਾਂਵਾਂ ਉਤੇ ਪਹੁੰਚਾਇਆ।

ਓਹਨਾਂ ਦੇ ਘਰ ਸਾਧੂ ਸੰਤਾਂ ਦਾ ਆਉਣਾ ਜਾਣਾ ਲੱਗਿਆ ਰਹਿੰਦਾ ਸੀ ਉਥੇ ਓਹਨਾਂ ਦੀ ਬੜੀ ਸੇਵਾ ਹੁੰਦੀ ਸੀ। ਸੰਤ ਹਰਨਾਮ ਸਿੰਘ ਰਾਮਪੁਰ ਖੇੜੇ ਵਾਲੇ, ਸੰਤ ਕਰਤਾਰ ਸਿੰਘ ਜੀ ਭਿੰਡਰਾਂਵਾਲੇ ਵੀ ਓਹਨਾਂ ਦੇ ਘਰ ਆਉਂਦੇ ਰਹੇ ਸਨ। ਇਕ ਦਿਨ ਹਰਜਿੰਦਰ ਸਿੰਘ ਜਿੰਦੇ ਨੇ ਪੁੱਛਿਆ ਕਿ ਤੁਸੀਂ ਸੰਤ ਜਰਨੈਲ ਸਿੰਘ ਜੀ ਨੂੰ ਨਹੀਂ ਮਿਲੇ ਤਾਂ ਓਹਨਾਂ ਨੇ ਕਿਹਾ ਕਿ ਧਰਮ ਯੁੱਧ ਮੋਰਚੇ ਵੇਲੇ ਮੈਂ ਇਕ ਜਥਾ ਲੈ ਕੇ ਗਿਆ ਸਾਂ। ਉਥੇ ਮੰਜੀ ਸਾਹਿਬ ਦੀਵਾਨ ਹਾਲ ਵਿਚ ਓਹਨਾਂ ਦਾ ਭਾਸ਼ਣ ਸੁਣਿਆ ਤਾਂ ਮੈਨੂੰ ਤਸੱਲੀ ਹੋ ਗਈ ਕਿ ਇਹ ਅਸਲ ਸੰਤ ਸਿਪਾਹੀ ਹੈ, ਤੇ ਇਹ ਸ਼ਹੀਦੀ ਪਹਿਰੇ ਵਾਲੇ

ਹਨ। ਸੋ ਮੈਂ ਸੰਤੁਸ਼ਟ ਹੋ ਕੇ ਆ ਗਿਆ ਕਿ ਇਸ ਵਾਰ ਗੱਲ ਸ਼ਹਾਦਤ ਤੱਕ ਜਾਣੀ ਹੈ ਅਤੇ ਰਾਜ ਵੱਲ ਤੁਰਨੀ ਹੈ।

ਸਿੱਖਾਂ ਦੇ ਆਗੂਆਂ ਖਾਸ ਕਰਕੇ ਅਕਾਲੀਆਂ ਤੋਂ ਬਹੁਤ ਮਾਯੂਸ ਸਨ ਅਤੇ ਸਾਨੂੰ ਵੀ ਏਹਨਾਂ ਤੋਂ ਕਿਸੇ ਕਿਸਮ ਦੀ ਉਮੀਦ ਰੱਖਣ ਤੋਂ ਸੁਚੇਤ ਕੀਤਾ ਸੀ। ਸਵਰਨ ਜਾਤੀ ਹਿੰਦੂਆਂ ਨੂੰ ਛੱਡ ਕੇ ਉਹ ਸਭ ਦੱਬੇ ਕੁਚਲੇ ਲੋਕਾਂ ਨੂੰ ਖਾਲਸੇ ਦਾ ਹਿਮਾਇਤੀ ਸਮਝਦੇ ਸਨ। ਓਹ ਅਵਤਾਰ ਸਿੰਘ ਅਤੇ ਚਰਨਜੀਤ ਸਿੰਘ ਜੋ ਸਾਡੇ ਵਲੋਂ ਬਿਆਨ ਲਿਖਿਆ ਕਰਦੇ ਸਨ ਓਹਨਾਂ ਨੂੰ ਕਈ ਵਾਰ ਕਿਹਾ ਕਰਦੇ ਸਨ ਕਿ ਬਿਆਨਾਂ ਵਿਚ ਬ੍ਰਾਹਮਣਵਾਦ ਜਾਂ ਬਿਪਰਵਾਦ ਨੂੰ ਮੁੱਖ ਦੁਸ਼ਮਣ ਸਮਝੋ ਅਤੇ ਭਾਰਤ ਦੇ ਬਾਕੀ ਵਸਨੀਕਾਂ ਤੇ ਖਾਸ ਕਰਕੇ ਦੱਬੇ-ਕੁਚਲੇ ਲੋਕਾਂ ਤੇ ਘੱਟ ਗਿਣਤੀਆਂ ਵੱਲ ਦੋਸਤੀ ਦਾ ਹੱਥ ਵਧਾਓ।

## ਜਥੇਦਾਰ ਦੀ ਪਦਵੀ ਬਾਰੇ

ਇਕ ਵਾਰ ਅਸੀਂ ਕਈ ਜਣੇ ਉਥੇ ਰਾਤ ਇਕੱਠੇ ਰੁਕੇ ਤਾਂ ਜਨਰਲ ਲਾਭ ਸਿੰਘ ਨੇ ਗੰਭੀਰਤਾ ਨਾਲ ਗੱਲ ਤੋਰੀ ਕਿ ਸਾਨੂੰ ਬਾਪੂ ਜੀ ਨੂੰ ਅਕਾਲ ਤਖਤ ਸਾਹਿਬ ਦਾ ਜਥੇਦਾਰ ਲਾ ਦੇਣਾ ਚਾਹੀਦਾ ਹੈ। ਉਸ ਵਕਤ ਭਾਈ ਜਸਬੀਰ ਸਿੰਘ ਰੋਡੇ (ਤਿਹਾੜ ਜੇਲ੍ਹ) ਅਕਾਲ ਤਖਤ ਸਾਹਿਬ ਦੇ ਜਥੇਦਾਰ ਸਨ। ਓਹਨਾਂ ਦੀ ਥਾਂ ਪ੍ਰੋ. ਦਰਸ਼ਨ ਸਿੰਘ ਤੋਂ ਬਾਅਦ ਕਿਸੇ ਨੂੰ ਕਾਰਜਕਾਰੀ ਜਥੇਦਾਰ ਲਾਉਣਾ ਸੀ। ਬਾਪੂ ਜੀ ਨਾਲ ਜਦੋਂ ਇਹ ਵਿਚਾਰ ਸਾਂਝੀ ਕੀਤੀ ਗਈ ਤਾਂ ਉਹ ਬਹੁਤ ਗੰਭੀਰ ਅਤੇ ਨਿਮਰ ਹੋ ਗਏ। ਓਹਨਾਂ ਆਖਿਆ ਕਿ ਇਹ ਸਿੱਖਾਂ ਵਿਚ ਸਭ ਤੋਂ ਅਹਿਮ ਜ਼ਿੰਮੇਵਾਰੀ ਹੈ। ਇਹਦੇ ਲਈ ਕੋਈ ਵੱਡੀ ਕਮਾਈ ਵਾਲੀ ਹਸਤੀ ਚਾਹੀਦੀ ਹੈ। ਮੇਰੇ ਵਿਚ ਤਾਂ ਬਹੁਤ ਔਗੁਣ ਹਨ ਜਿਹੜੇ ਤੁਹਾਨੂੰ ਦਿਸਦੇ ਨਹੀਂ ਹਨ। ਇਹ ਵਾਕਿਆਤ ਤੋਂ ਬਾਅਦ ਸਾਡੇ ਮਨ ਵਿਚ ਓਹਨਾਂ ਲਈ ਸਤਿਕਾਰ ਹੋਰ ਵਧ ਗਿਆ।

ੴ

# ਪੜ੍ਹਣ ਦਾ ਵਿਚਾਰ

ਬਾਪੂ ਜੀ ਨੇ ਬਹੁਤ ਕਿਤਾਬਾਂ ਪੜ੍ਹੀਆਂ ਹੋਈਆਂ ਸਨ। ਓਹਨਾਂ ਦੀ ਲਾਇਬ੍ਰੇਰੀ ਵਿਚ ਧਰਮ, ਫਲਸਫਾ, ਸਿਆਸਤ, ਇਤਿਹਾਸ, ਅਜਾਦੀ-ਸੰਘਰਸ਼ਾਂ ਅਤੇ ਜੰਗਾਂ-ਯੁੱਧਾਂ ਬਾਰੇ ਦੁਨੀਆ ਭਰ ਦੀਆਂ ਬਹੁਤ ਵਧੀਆ ਕਿਤਾਬਾਂ ਸਨ। ਉਹ ਉਰਦੂ, ਹਿੰਦੀ, ਅੰਗਰੇਜੀ ਅਤੇ ਪੰਜਾਬੀ ਭਾਸ਼ਾਵਾਂ ਦੇ ਮਾਹਰ ਸਨ। ਓਹਨਾਂ ਨੇ ਕਿਤਾਬਾਂ ਦੇ ਸਫਿਆਂ ਉਤੇ ਬਹੁਤ ਨਿਸ਼ਾਨੀਆਂ ਅਤੇ ਨੁਕਤੇ ਲਾਏ ਹੁੰਦੇ ਸਨ। ਉਹ ਖਾਸ-ਖਾਸ ਨੁਕਤਿਆਂ ਦੀਆ ਨਕਲਾਂ ਕਰਾ ਕਰਾ ਕੇ ਸਾਨੂੰ ਦਿੰਦੇ ਰਹਿੰਦੇ ਸਨ। ਮੈਂ ਕਈ ਕਿਤਾਬਾਂ ਓਹਨਾਂ ਦੀ ਲਾਇਬਰੇਰੀ ਵਿਚੋਂ ਹੀ ਪੜ੍ਹੀਆਂ ਸਨ। ਮਸ਼ਹੂਰ ਨਾਵਲ ਬ੍ਰਦਰਜ਼ ਕ੍ਰੋਮੋਜੋਮ ਵੀ ਓਹਨਾਂ ਨੇ ਹੀ ਪੜ੍ਹਣ ਨੂੰ ਦਿੱਤਾ ਸੀ। ਮਾਓ ਦੀ ਮਸ਼ਹੂਰ ਲਾਲ ਕਿਤਾਬ ਵੀ ਮੈਂ ਓਹਨਾਂ ਕੋਲ ਹੀ ਪੜ੍ਹੀ ਸੀ। ਓਹਨਾਂ ਨੇ ਉਸ ਕਿਤਾਬ ਉਤੇ ਨੋਟ ਲਿਖੇ ਹੋਏ ਸਨ ਕਿ ਸਿਧਾਂਤ ਅਤੇ ਰਣਨੀਤੀ ਦੇ ਪੱਖ ਤੋਂ ਉਹਦੀਆਂ ਕਿਹੜੀਆਂ ਗੱਲਾਂ ਪੰਜਾਬ ਵਿਚ ਕਿੰਨੀਆਂ ਕੁ ਅਤੇ ਕਿਵੇਂ ਲਾਗੂ ਹੋ ਸਕਦੀਆਂ ਹਨ।

ਉਸ ਵੇਲੇ ਜੰਗ ਦਾ ਦੌਰ ਸੀ ਇਸ ਤਰ੍ਹਾਂ ਦੇ ਹਾਲਾਤ ਵਿਚ ਖਾਸ ਕਰਕੇ ਜੰਗ ਵਿਚ ਸ਼ਾਮਲ ਸਿੰਘਾਂ ਕੋਲੋਂ ਨਿੱਠ ਕੇ ਪੜ੍ਹਿਆ ਲਿਖਿਆ ਨਹੀਂ ਜਾਂਦਾ ਸੀ। ਜੰਗ ਨਾਲ ਸਬੰਧਤ ਖਬਰਾਂ ਅਤੇ ਲੇਖ ਪੜ੍ਹੇ ਜਾਂਦੇ ਸਨ ਪਰ ਗੰਭੀਰ ਪੜ੍ਹਾਈ ਵਿਚ ਮਨ ਨਹੀਂ ਲਗਦਾ ਸੀ। ਸਾਡੇ ਵਿਚੋਂ ਮੇਰੇ ਸਮੇਤ ਕਈ ਸਿੰਘ ਲਗਾਤਾਰ ਹਰ ਮਜਮੂਨ ਦੀਆਂ ਕਿਤਾਬਾਂ ਪੜ੍ਹਦੇ ਰਹੇ। ਇਹ ਗੱਲ ਮੈਂ ਸਾਰੇ ਸੰਘਰਸ਼ ਬਾਰੇ ਤਾਂ ਕਹਿ ਰਿਹਾ ਹਾਂ ਕਿ ਮੈਂ ਵੀ ਪੜ੍ਹਦਿਆਂ ਵਕਤ ਇਸ ਦਬਾਅ ਅਧੀਨ ਆ ਜਾਂਦਾ ਸੀ। ਕੋਈ ਕਿਤਾਬ ਬੜੇ ਸਿਰੜ ਨਾਲ ਹੀ ਪੜ੍ਹੀ ਅਤੇ ਮੁਕਾਈ ਜਾਂਦੀ ਸੀ। 'ਜੰਗ ਤੇ ਅਮਨ' ਅਤੇ 'ਸਹਿਜੇ ਰਚਿਓ ਖਾਲਸਾ' ਨੂੰ ਮੈਂ ਕਾਫੀ ਲੰਬੇ ਸਮੇਂ ਵਿਚ ਪੜ੍ਹ ਸਕਿਆ।

ਓਹਨਾਂ ਨੇ ਦੁਨੀਆ ਦੇ ਅਜਾਦੀ ਦੇ ਇਤਿਹਾਸਾਂ ਬਾਰੇ ਚੰਗਾ ਪੜ੍ਹਿਆ ਹੋਇਆ ਸੀ। ਓਹਨਾਂ ਦੀ ਸਮਝ ਸੀ ਕਿ ਸਿੱਖਾਂ ਦਾ ਸੰਘਰਸ਼ ਏਹਨਾਂ ਸਾਰਿਆਂ ਤੋਂ ਅਲਹਿਦਾ ਹੈ

ਤੇ ਇਸ ਦੀ ਆਪਣੀ ਵਿਲੱਖਣਤਾ ਹੈ। ਇਕ ਵਾਰ ਬਸੰਤ ਰੁੱਤੇ ਫੁੱਲਾਂ ਦੀਆਂ ਕਿਆਰੀਆਂ ਵਿਚ ਬੈਠਿਆਂ ਹਾਸੇ ਹਾਸੇ ਵਿਚ ਮਥਰਾ ਸਿੰਘ ਅਤੇ ਹਰਜਿੰਦਰ ਸਿੰਘ ਜਿੰਦੇ ਨੇ ਪੁੱਛਿਆ ਕਿ ਤੁਹਾਨੂੰ ਕੀ ਲਗਦਾ ਹੈ ਕਿ ਸਾਡੀ ਮੰਜਲ ਕਿੱਥੇ ਕੁ ਹੈ ਤਾਂ ਓਹਨਾਂ ਨੇ ਹੱਸਦਿਆਂ ਹੱਸਦਿਆਂ ਕਿਹਾ ਕਿ ਤੁਸੀਂ ਏਹਨਾਂ ਸਿਖਰ ਦੁਪਹਿਰ ਦੀ ਧੁੱਪ ਵਿਚ ਖਿੜੇ ਬਰਫ ਦੇ ਫੁੱਲਾਂ ਵਰਗੇ ਹੋ। ਫਿਰ ਉਹ ਗੰਭੀਰ ਹੋ ਗਏ ਤੇ ਆਖਣ ਲੱਗੇ ਕਿ "ਹਾਲੇ ਪੈਂਡਾ ਲੰਬਾ ਹੈ। ਕਈ ਜੰਗ ਲੜਣੇ ਹਨ। ਹਾਲੇ ਤਾਂ ਸ਼ਹਾਦਤਾਂ ਦਾ ਹੀ ਸਮਾਂ ਹੈ"। ਅਸੀਂ ਉਸ ਵਕਤ ਇਸ ਗੱਲ ਨੂੰ ਬਹੁਤਾ ਗੌਲ਼ਿਆ ਨਹੀਂ ਕਿਉਂਕਿ ਸ਼ਹਾਦਤਾਂ ਵਾਲੀ ਸੱਚਾਈ ਦਾ ਅਹਿਸਾਸ ਤਾਂ ਸਾਨੂੰ ਵੀ ਸੀ। ਪਰ ਹੁਣ ਪਿੱਛੇ ਝਾਤ ਮਾਰਿਆਂ ਸਮਝ ਆਉਂਦੀ ਹੈ ਕਿ ਏਹ ਸ਼ਬਦ ਓਹਨਾਂ ਨੇ ਕਿੰਨੀ ਗੰਭੀਰਤਾ ਅਤੇ ਪੀੜਾ ਵਿਚੋਂ ਕਹੇ ਹੋਣਗੇ।

ਨ੦ਠ

# ਪਰਦੇਸੀ ਪਰਿਵਾਰ ਦੀ ਸੇਵਾ

ਇਹ ਇੱਕ ਪਰਵਾਸੀ ਪਰਿਵਾਰ ਦੀ ਕਹਾਣੀ ਹੈ ਜੋ ਇੰਗਲੈਂਡ ਵਿਚ ਰਹਿੰਦਾ ਸੀ। ਮੀਆਂ ਬੀਵੀ ਤੇ ਤਿੰਨ ਮੁੰਡੇ ਸਨ। ਪਿੱਛੋਂ ਹੁਸ਼ਿਆਰਪੁਰ ਕੋਲ ਇੱਕ ਕਸਬੇ ਵਿੱਚ ਰਹਿੰਦੇ ਸਨ। ਇੱਥੇ ਏਹਨਾਂ ਦੀ ਚੰਗੀ ਜਮੀਨ ਸੀ। ਛੋਟਾ ਮੁੰਡਾ ਖੇਤੀ ਦਾ ਕੰਮ ਦੇਖਦਾ ਸੀ ਅਤੇ ਬਾਹਰ ਵੀ ਚਲਿਆ ਜਾਂਦਾ ਸੀ। ਵੱਡੇ ਦੋਵੇਂ ਮੁੰਡੇ ਬਾਹਰ ਸਨ। ਏਹਨਾਂ ਨੇ ਦੋਵੇਂ ਥਾਂ (ਇੰਗਲੈਂਡ ਅਤੇ ਇਥੇ) ਆਪਣਾ ਵਸੇਬਾ ਰੱਖਿਆ ਹੋਇਆ ਸੀ। ਓਹਨਾਂ ਦੇ ਜੀਵਨ ਨੂੰ ਵੇਖ ਕੇ ਕੋਈ ਕਹਿ ਨਹੀਂ ਸੀ ਸਕਦਾ ਕਿ ਇਹ ਖਾਲਿਸਤਾਨ ਦੇ ਪੱਕੇ ਸਮਰਥਕ ਹੋਣਗੇ ਅਤੇ ਏਹਨਾਂ ਕੋਲ ਸਿੰਘਾਂ ਦੀ ਠਾਹਰ ਹੋਵੇਗੀ। ਪੂਰਾ ਪਰਿਵਾਰ ਜ਼ਮਾਨੇ ਦੇ ਰੰਗ ਢੰਗ ਦੇ ਹਾਣ ਦਾ ਸੀ। ਇਲਾਕੇ ਵਿਚ ਖਾਸ ਕਰ ਹਿੰਦੂਆਂ ਨਾਲ ਬਹੁਤ ਮਿਲਵਰਤਨ ਸੀ। ਭੈਣ ਜੀ ਹਿੰਦੂ ਔਰਤਾਂ ਦੀਆਂ ਪਾਰਟੀਆਂ ਤੇ ਕਲੱਬਾਂ ਵਿਚ ਜਾਂਦੇ ਸਨ ਅਤੇ ਸਾਨੂੰ ਉਹ ਦੱਸਿਆ ਕਰਦੇ ਸਨ ਕਿ ਉਹ ਕਿਵੇਂ ਸੋਚਦੇ ਹਨ। ਭਾਅ ਜੀ ਹੋਰਾਂ ਦੀ ਉਮਰ ੬੦ ਕੁ ਸਾਲ ਸੀ ਅਤੇ ਭੈਣ ਜੀ ੪੫-੫੦ ਸਾਲ ਦੇ ਸਨ ਤੇ ਮੁੰਡੇ ਸਾਰੇ ਜਵਾਨ ਸਨ। ਭਾਅ ਜੀ ਦਿਲ ਦੀ ਬਿਮਾਰੀ ਦੇ ਮਰੀਜ ਸਨ ਅਤੇ ਮੰਜੇ 'ਤੇ ਹੀ ਰਹਿੰਦੇ ਸਨ ਪਰ ਭੈਣ ਜੀ ਓਹਨਾਂ ਦੀ ਬੜੀ ਸੇਵਾ ਕਰਦੇ ਸਨ। ਇੰਗਲੈਂਡ ਵਿੱਚ ਉਹ ਇੰਜਨੀਅਰ ਸਨ ਤੇ ਕਾਫੀ ਲੰਮੀ ਨੌਕਰੀ ਕੀਤੀ ਸੀ। ਇਥੇ ਓਹ ਸੰਘਰਸ਼ ਕਰਕੇ ਹੀ ਆਏ ਸਨ ਕਿ ਕਿਸੇ ਤਰ੍ਹਾਂ ਸਿੰਘਾਂ ਦੀ ਮਦਦ ਕੀਤੀ ਜਾਵੇ।

ਭਾਅ ਜੀ ਬਹੁਤ ਉੱਚੇ ਕਿਰਦਾਰ ਦੇ ਸੂਝਵਾਨ ਬੰਦੇ ਸੀ ਜਿਵੇਂ ਕਿ ਕੋਈ ਬੰਦਾ ਜੰਮਦਿਆਂ ਹੀ ਕ੍ਰਾਂਤੀਕਾਰੀ ਹੁੰਦਾ ਹੈ। ਉਹ ਗਰੀਬ ਅਤੇ ਉਹ ਦੱਬੇ ਕੁਚਲੇ ਲੋਕਾਂ ਲਈ ਲੜਨ ਵਾਲਿਆਂ ਦੇ ਸਦਾ ਹਮਾਇਤ ਵਿੱਚ ਖੜ੍ਹਨ ਵਾਲਿਆਂ ਵਿਚੋਂ ਸੀ। ਨਕਸਲਵਾਦੀ ਲਹਿਰ ਵੇਲੇ ਵੀ ਓਹਨਾਂ ਨੇ ਯੋਗਦਾਨ ਪਾਇਆ ਸੀ। ਅਸਲ ਵਿਚ ਉਹ ਹਕੂਮਤ ਵਿਰੋਧੀ ਸੰਘਰਸ਼ ਦੇ ਕਦਰਦਾਨ ਸਨ। ਉਹ ਬਹੁਤ ਨਰਮ ਅਤੇ ਸਬਰ ਵਾਲੇ ਸਨ। ਓਹਨਾਂ ਨੂੰ ਪਤਾ ਸੀ ਕਿ ਉਹ ਕਿਸੇ ਵੇਲੇ ਵੀ ਪੂਰੇ ਹੋ ਸਕਦੇ ਹਨ ਪਰ ਫਿਰ ਵੀ ਪੱਛਮ ਦੀ ਬਹੁਤ ਵਧੀਆ ਡਾਕਟਰੀ ਸਹਾਇਤਾ ਛੱਡ ਕੇ ਖਾੜਕੂ ਸੰਘਰਸ਼ ਦਾ

ਤਜ਼ਰਬਾ ਲੈਣ ਲਈ ਇਥੇ ਆਏ। ਉਹ ਸਦਾ ਕੋਈ ਨਾ ਕੋਈ ਕਿਤਾਬ ਪੜ੍ਹਦੇ ਰਹਿੰਦੇ ਸਨ। ਰੋਜਾਨਾ ਸਾਰੀਆਂ ਅਖ਼ਬਾਰਾਂ ਪੜ੍ਹਣੀਆਂ ਅਤੇ ਚੋਣਵੀਆਂ ਗੱਲਾਂ ਲਿਖ ਕੇ ਸਾਡੇ ਤੱਕ ਪਹੁੰਚਾਉਣੀਆਂ। ਕਿਸੇ ਮਿੱਤਰ ਦੇ ਰਾਹੀਂ ਸਾਡੇ ਨਾਲ ਸੰਪਰਕ ਬਣਿਆ ਅਤੇ ਇਹ ਸਾਡੀ ਪੱਕੀ ਠਾਹਰ ਹੋ ਗਈ। ਸਾਡਾ ਇਥੇ ਬਹੁਤ ਦਿਲ ਲਗਦਾ ਸੀ ਅਤੇ ਪਰਿਵਾਰ ਵੀ ਬਹੁਤ ਖੁਸ਼ ਹੁੰਦਾ ਸੀ ਅਤੇ ਜੀਅ ਜਾਨ ਨਾਲ ਸੇਵਾ ਕਰਦੇ ਸਨ। ਭਾਅ ਜੀ ਸਾਰੀਆਂ ਗੱਲਾਂ ਬਾਰੇ ਵਿਚਾਰ ਕਰਦੇ ਅਤੇ ਸੰਘਰਸ਼ ਨੂੰ ਹੋਰ ਬਿਹਤਰ ਕਰਨ ਲਈ ਬਹੁਤ ਸੁਝਾਉ ਦਿੰਦੇ ਸਨ। ਬਹੁਤ ਕੀਮਤੀ ਗੱਲਾਂ ਸਾਨੂੰ ਲਿਖ ਕੇ ਦਿੰਦੇ ਅਤੇ ਦੱਸਦੇ ਵੀ, ਉਂਝ ਓਹਨਾਂ ਦਾ ਸੁਭਾਅ ਬਹੁਤ ਘੱਟ ਬੋਲਣ ਵਾਲਾ ਸੀ ਅਤੇ ਸਬਰ ਬਹੁਤ ਵੱਡਾ ਸੀ।

ਭੈਣ ਜੀ ਹੋਰੀਂ ਬਹੁਤ ਖੁਸ਼ਮਿਜਾਜ ਤੇ ਨਿਧੜਕ ਔਰਤ ਸਨ। ਬਹੁਤ ਜਿਆਦਾ ਸੰਭਾਲ ਤੇ ਪਿਆਰ ਕਰਨ ਵਾਲੇ। ਇਸ ਪਰਿਵਾਰ ਉਤੇ ਖੱਬੇ ਪੱਖੀ ਸੰਘਰਸ਼ ਦਾ ਕਾਫੀ ਅਸਰ ਸੀ। ਮੈਨੂੰ ਭੈਣ ਜੀ ਹੋਰਾਂ ਦਾ ਚਰਿੱਤਰ ਕੁਝ ਇਸ ਤਰ੍ਹਾਂ ਦਾ ਲੱਗਦਾ ਜਿਵੇਂ ਗੋਰਕੀ ਦੀ ਕਿਤਾਬ ਮਾਂ ਵਿਚਲੀ ਔਰਤ ਅਤੇ ਸਿੱਖ ਇਤਿਹਾਸ ਵਿਚਲੀਆਂ ਬੀਬੀਆਂ ਦਾ ਸੁਮੇਲ ਹੋ ਗਿਆ ਹੋਵੇ। ਦੋਹਾਂ ਜੀਆਂ ਦੀ ਜੋੜੀ ਕਮਾਲ ਸੀ ਜਿਵੇਂ ਇਕ ਦੂਜੇ ਦੇ ਪੂਰਕ ਸਨ ਤੇ ਇਕ ਦੂਜੇ ਦਾ ਬਹੁਤ ਖਿਆਲ ਰੱਖਦੇ ਸਨ। ਓਹਨਾਂ ਨੇ ਸਾਨੂੰ ਬਹੁਤ ਹੀ ਸੁਆਦ ਭਰੇ ਅਤੇ ਭਾਂਤ ਸੁਭਾਂਤੇ ਖਾਣੇ ਖਵਾਉਣੇ। ਸਾਨੂੰ ਉਹ ਘਰ ਬਿਲਕੁਲ ਆਪਣਾ ਘਰ ਹੀ ਲੱਗਣ ਲੱਗ ਪਿਆ ਸੀ। ਮਥਰਾ ਸਿੰਘ, ਚਰਨਜੀਤ ਸਿੰਘ, ਮੈਂ ਤੇ ਹਰਜਿੰਦਰ ਸਿੰਘ ਜਿੰਦਾ ਇੱਥੇ ਆਇਆ ਕਰਦੇ ਸੀ। ਕਈ ਵਾਰ ਸਾਰੇ ਵੀ ਇਕੱਠੇ ਹੋ ਜਾਂਦੇ ਤੇ ਰਾਤ ਤੱਕ ਬੜੀਆਂ ਖੁੱਲ੍ਹ ਕੇ ਗੱਲਾਂ ਕਰਦੇ। ਭੈਣ ਜੀ ਹੋਰੀਂ ਸਦਾ ਕੁਝ ਨਾ ਕੁਝ ਬਣਾਈ ਰੱਖਦੇ ਤੇ ਸਦਾ ਹੀ ਗੱਲਬਾਤ ਵਿਚ ਸ਼ਾਮਲ ਹੁੰਦੇ। ਕਿਸੇ ਨੂੰ ਵੀ ਓਹਨਾਂ 'ਤੇ ਕੋਈ ਸ਼ੱਕ ਨਹੀਂ ਸੀ। ਸਾਡਾ ਕਾਫੀ ਅਸਲਾ ਉਥੇ ਹੀ ਪਿਆ ਸੀ। ਅਸੀਂ ਇੱਕ ਗੱਡੀ ਵੀ ਓਹਨਾਂ ਦੇ ਗੈਰਜ ਵਿੱਚ ਲਾਈ ਰੱਖਦੇ ਸਾਂ।

ਰਿਬੈਰੋ 'ਤੇ ਹਮਲੇ ਵਕਤ ਅਸੀਂ ਲਗਾਤਾਰ ਕੋਈ ਤਿੰਨ ਕੁ ਹਫਤੇ ਇੱਥੇ ਰਹੇ। ਲੁਧਿਆਣੇ ਬੈਂਕ ਡਕੈਤੀ ਵੇਲੇ ਵੀ ਅਸੀਂ ਏਥੇ ਇਕੱਠੇ ਹੁੰਦੇ ਰਹੇ। ਕੋਈ ਪੰਜਾਹ-ਸੱਠ ਲੱਖ ਰੁਪਈਆ ਵੀ ਇਥੇ ਹੀ ਕਈ ਮਹੀਨੇ ਪਿਆ ਰਿਹਾ। ਭਾਅ ਜੀ ਸਾਡੇ ਕੰਮਾਂ ਬਾਰੇ ਸੁਣ ਕੇ ਬਹੁਤ ਖ਼ੁਸ਼ ਹੁੰਦੇ ਤੇ ਜਿੰਨਾ ਚਿਰ ਅਸੀਂ ਕਾਮਯਾਬ ਨਾ ਹੁੰਦੇ ਤਾਂ ਅਰਦਾਸ ਕਰਦੇ ਰਹਿੰਦੇ। ਕਈ ਵਾਰ ਜਦੋਂ ਉਹ ਬਹੁਤ ਬਿਮਾਰ ਹੋ ਜਾਂਦੇ ਅਸੀਂ ਓਹਨਾਂ ਦੇ ਦੁਆਲੇ ਦੇਰ ਰਾਤ ਤੱਕ ਬੈਠੇ ਰਹਿੰਦੇ ਅਤੇ ਫਿਰ ਉਹ ਠੀਕ ਹੋਣ 'ਤੇ ਸਾਨੂੰ ਸੌਂ ਜਾਣ ਲਈ ਕਹਿੰਦੇ। ਭੈਣ ਜੀ ਵੱਧ ਤੋਂ ਵਧ ਸਮਾਂ ਓਹਨਾਂ ਕੋਲ ਰਹਿੰਦੇ ਸਨ। ਆਪਣੀ ਜਿੰਦਗੀ ਦੇ ਆਖਰੀ ਦੌਰ ਵਿਚ ਭਾਅ ਜੀ ਬਹੁਤ ਸੰਤੁਸ਼ਟ ਸਨ ਕਿ ਉਹ ਪੰਥ ਲਈ ਕੁਝ

ਕੰਮ ਕਰ ਰਹੇ ਹਨ। ਉਹ ਸਾਨੂੰ ਦਸਵੰਧ ਵੀ ਦਿੰਦੇ ਤੇ ਹੋਰ ਵੀ ਕਹਿੰਦੇ ਕਿ ਜਦੋਂ ਵੀ ਕੋਈ ਜਰੂਰਤ ਹੋਵੇ ਦਸ ਦਿਉ, ਬਹੁਤ ਕੁਝ ਹੈ ਪਰ ਸਾਨੂੰ ਕਦੇ ਇਹੋ ਜਿਹੀ ਕੋਈ ਲੋੜ ਨਹੀਂ ਪਈ ਸੀ।

ਜਦੋਂ ਅਸੀਂ ਉਥੇ ਹੁੰਦੇ ਤਾਂ ਭੈਣ ਜੀ ਹੋਰੀਂ ਬਹੁਤ ਘੱਟ ਸੌਂਦੇ ਸਨ। ਓਹਨਾਂ ਨੇ ਕਿਹਾ ਹੋਇਆ ਸੀ ਕਿ ਜੇ ਕਿਤੇ ਇੱਥੇ ਪੁਲਿਸ ਆ ਜਾਵੇ ਤੁਸੀਂ ਸਾਡੇ ਬਾਰੇ ਬਿਲਕੁਲ ਨਹੀਂ ਸੋਚਣਾ ਜਿਵੇਂ ਮਰਜੀ ਇਥੋਂ ਨਿਕਲਣਾ ਹੈ। ਸੰਨ ੮੬-੮੭ ਵਿਚ ਸਾਡਾ ਇਥੇ ਕਾਫੀ ਆਉਣ-ਜਾਣ ਰਿਹਾ ਫਿਰ ਚਰਨਜੀਤ ਸਿੰਘ, ਮਥਰਾ ਸਿੰਘ ਦੀ ਸ਼ਹਾਦਤ ਤੇ ਹਰਜਿੰਦਰ ਸਿੰਘ ਜਿੰਦੇ ਦੇ ਫੜ੍ਹੇ ਜਾਣ ਤੋਂ ਬਾਅਦ ਮੈਂ ਉਥੇ ਨਹੀਂ ਗਿਆ ਤੇ ਮੈਨੂੰ ਪਤਾ ਲੱਗਿਆ ਕਿ ਫਿਰ ਉਹ ਵੀ ਇੰਗਲੈਂਡ ਚਲੇ ਗਏ।

ਇਹੋ ਜਿਹੇ ਪਰਿਵਾਰਾਂ ਦਾ ਸੰਘਰਸ਼ ਨੂੰ ਬਹੁਤ ਵੱਡਾ ਸਹਾਰਾ ਸੀ ਜਿਹੜੇ ਆਪਣਾ ਸਭ ਕੁਝ ਦਾਅ 'ਤੇ ਲਾ ਕੇ ਸਾਡੇ ਨਾਲ ਖੜ੍ਹੇ ਅਤੇ ਸਾਨੂੰ ਸਾਂਭਿਆ ਅਤੇ ਪਰਿਵਾਰ ਵਾਂਗ ਪਿਆਰ ਦਿੱਤਾ। ਇਸ ਪਰਿਵਾਰ ਦੀ ਇਹ ਸੇਵਾ ਕਿੱਥੇ ਲਿਖੀ ਜਾਵੇਗੀ ਤੇ ਇਹੋ ਜਿਹੇ ਹੋਰ ਅਨੇਕਾਂ ਪਰਿਵਾਰ ਹਨ ਜਿਨ੍ਹਾਂ ਨੇ ਸਿਦਕ ਤੇ ਸਬਰ ਨਾਲ ਸੇਵਾ ਕੀਤੀ ਅਤੇ ਸਾਡੇ ਲਈ ਦੁਆਵਾਂ ਕੀਤੀਆਂ।

ਇਕ ਵਾਰ ਭੈਣ ਜੀ ਹੋਰਾਂ ਨੇ ਦੱਸਿਆ ਕਿ ਪਾਰਟੀ ਵਿੱਚ ਕਿਸੇ ਹਿੰਦੂ ਡਾਕਟਰ ਨੇ ਓਹਨਾਂ ਨਾਲ ਗਲਤ ਵਿਹਾਰ ਕੀਤਾ। ਉਹ ਕਾਫੀ ਪਰੇਸ਼ਾਨ ਸੀ ਕਿ ਉਹਦੀ ਜੁਰਅਤ ਕਿਵੇਂ ਹੋਈ? ਉਸ ਨੇ ਇਸ ਤਰ੍ਹਾਂ ਕਿਵੇ ਸੋਚਿਆ? ਹਰਜਿੰਦਰ ਸਿੰਘ ਜਿੰਦਾ ਵੀ ਗੱਲ ਸੁਣ ਕੇ ਕਾਫ਼ੀ ਭਾਵੁਕ ਹੋ ਗਿਆ ਤੇ ਕਹਿਣ ਲੱਗਾ ਕਿ ਇਸ ਬੰਦੇ ਨੂੰ ਸੋਧਣਾ ਹੈ। ਐਸੇ ਤਰੀਕੇ ਨਾਲ ਸੋਧਦੇ ਹਾਂ ਕਿ ਜਿਹੜਾ ਕੋਈ ਸ਼ੱਕ ਨਾ ਪਵੇ। ਜਿੰਦੇ ਦੀ ਗੱਲ ਸੁਣ ਕੇ ਭੈਣ ਜੀ ਹੱਸ ਪਏ ਤੇ ਥੋੜ੍ਹਾ ਠਹਿਰ ਕੇ ਕਿਹਾ ਕਿ ਉਹਦੇ ਨਾਲ ਮੈਂ ਆਪੇ ਨਜਿੱਠ ਲਊਂ। ਤੁਹਾਡੇ ਕੰਮ ਬਹੁਤ ਵੱਡੇ ਹਨ ਏਹ ਤਾਂ ਮਾਮੂਲੀ ਗੱਲਾਂ ਹਨ। ਕਈ ਵਾਰ ਉਹ ਸਾਡੇ ਨਾਲ ਗੱਡੀ ਵਿੱਚ ਬੈਠ ਕੇ ਵੀ ਚਲੇ ਜਾਂਦੇ ਤਾਂ ਕਿ ਕਿਸੇ ਨੂੰ ਸਾਡੇ ਉਥੇ ਆਉਣ ਜਾਣ ਉਤੇ ਸ਼ੱਕ ਨਾ ਪਵੇ।

ਉਹ ਦੱਸਦੇ ਹੁੰਦੇ ਸਨ ਕਿ ਉੱਚੇ ਤਬਕੇ ਦੀਆਂ ਹਿੰਦੂ ਔਰਤਾਂ ਵਿਚ ਸਿੰਘਾਂ ਬਾਰੇ ਕਈ ਤਰ੍ਹਾਂ ਦੀਆਂ ਧਾਰਨਾਵਾਂ ਬਣਾਈਆਂ ਗਈਆਂ ਹਨ। ਪ੍ਰਮੁਖ ਧਾਰਨਾ ਇਹੋ ਸੀ ਕਿ ਖਾੜਕੂ ਵਹਿਸ਼ੀ ਅਤੇ ਮੁਜਰਮ ਲੋਕ ਹਨ ਜੋ ਪਾਕਿਸਤਾਨ ਦੇ ਹੱਥਠੋਕੇ ਹਨ। ਦੂਜੀ ਧਾਰਨਾ ਇਹ ਸੀ ਕਿ ਏਹ ਬੰਦੇ ਸਮਾਜ ਤੇ ਦੇਸ਼ ਲਈ ਖਤਰਾ ਹਨ ਤੇ ਏਹਨਾਂ ਨੂੰ ਕਿਵੇਂ ਵੀ ਮਾਰਨਾ ਜਰੂਰੀ ਹੈ ਅਤੇ ਜਾਇਜ ਵੀ। ਇਕ ਦੋ ਵਾਰੀ ਉਹ ਜਿੰਦੇ ਨੂੰ (ਉਸ ਦਾ ਨਾਂ ਓਥੇ ਵਿੱਕੀ ਸੀ) ਨੂੰ ਆਪਣੇ ਨਾਲ ਭਰਾ ਬਣਾ ਕੇ ਸ਼ਹਿਰੀ ਇਕੱਠਾਂ ਵਿੱਚ ਇਹ ਵਿਖਾਉਣ ਲਈ ਲੈ ਕੇ ਗਏ ਸਨ ਕਿ ਓਹ ਲੋਕ ਕਿਵੇਂ ਸੋਚਦੇ ਹਨ। ਹਰਜਿੰਦਰ ਸਿੰਘ

ਨੇ ਵਾਪਸ ਆ ਕੇ ਬਹੁਤ ਹੈਰਾਨੀ ਨਾਲ ਤਜਰਬਾ ਅਤੇ ਅੰਦਾਜ਼ੇ ਸਾਂਝੇ ਕੀਤੇ ਕਿ ਏਹ ਕਿਹੋ ਜਿਹੇ ਬਣਾਉਟੀ ਲੋਕ ਹਨ।

ਓਹਨਾਂ ਦਿਨਾਂ ਵਿੱਚ ਇੱਕ ਕਾਮਰੇਡ ਆਗੂ, ਜੋ ਸੰਘਰਸ਼ ਖਿਲਾਫ ਬਹੁਤ ਮਾੜਾ ਬੋਲਦਾ ਸੀ ਤੇ ਸ਼ਰੇਆਮ ਵੰਗਾਰਦਾ ਸੀ ਉਸਨੂੰ ਕਮਾਂਡੋ ਫੋਰਸ ਦੇ ਸਿੰਘਾਂ ਨੇ ਸੋਧ ਦਿੱਤਾ ਤਾਂ ਅਖਬਾਰਾਂ ਵਿਚ ਬਹੁਤ ਰੌਲਾ ਪਿਆ। ਉਹਦਾ ਨਾਂ ਚੰਨਣ ਸਿੰਘ ਧੂਤ ਸੀ। ਉਹ ਬਹੁਤ ਸਮਾਂ ਇੰਗਲੈਂਡ ਵਿੱਚ ਰਿਹਾ ਸੀ ਤੇ ਓਥੇ ਉਹਦਾ ਕਾਮਿਆਂ ਲਈ ਅਤੇ ਗਰੀਬਾਂ ਲਈ ਸੰਘਰਸ਼ ਵਿੱਚ ਕਾਫੀ ਯੋਗਦਾਨ ਸੀ। ਭਾਅ ਜੀ ਉਸ ਨੂੰ ਬਹੁਤ ਚੰਗੀ ਤਰ੍ਹਾਂ ਜਾਣਦੇ ਸੀ। ਉਹਦੇ ਮਰਨ 'ਤੇ ਭਾਅ ਜੀ ਨੂੰ ਬਹੁਤ ਉਦਾਸੀ ਹੋਈ। ਓਹਨਾਂ ਨੇ ਸਾਨੂੰ ਪੁੱਛਿਆ ਵੀ ਕਿ ਇਹ ਨੂੰ ਕਿਉ ਮਾਰਿਆ? ਅਸੀਂ ਸਿੰਘਾਂ ਤੋਂ ਪਤਾ ਕੀਤਾ ਤਾਂ ਓਹਨਾਂ ਦੱਸਿਆ ਕਿ ਸਟੇਜਾਂ 'ਤੇ ਚੜ੍ਹਕੇ ਨਾ-ਸਹਿਣਯੋਗ ਭਾਸ਼ਾ ਵਿਚ ਗਾਲ੍ਹਾਂ ਕੱਢਦਾ ਹੈ ਅਤੇ ਲੋਕਾਂ ਨੂੰ ਕਹਿੰਦਾ ਹੈ ਕਿ ਏਹਨਾਂ ਦਰਿੰਦਿਆਂ ਨੂੰ ਆਪ ਫੜ੍ਹ ਕੇ ਮਾਰੋ।

ਸ਼ਾਇਦ ਉਹਨੂੰ ਗੁਰਦੇਵ ਸਿੰਘ ਦੇਬੂ ਦੇ ਸਾਥੀਆਂ ਨੇ ਸੋਧਿਆ ਸੀ। ਓਹਨਾਂ ਦਾ ਕਹਿਣਾ ਸੀ, "ਪਹਿਲਾਂ ਅਸੀਂ ਇਹਦੇ ਘਰ ਵਾਲਿਆਂ ਨੂੰ ਅਤੇ ਇਸ ਨੂੰ ਵੀ ਕਈ ਸੁਨੇਹੇ ਭੇਜੇ ਕਿ ਇਸ ਤਰ੍ਹਾਂ ਦੇ ਬੋਲ ਨਾ ਬੋਲੋ ਪਰ ਉਹ ਹੋਰ ਵੀ ਵਧ ਚੜ੍ਹ ਕੇ ਬੋਲਦਾ ਗਿਆ। ਉਹਨੇ ਸਾਨੂੰ ਮਜਬੂਰ ਈ ਕਰ ਦਿੱਤਾ ਕਿ ਸਾਨੂੰ ਇਹ ਮਾਰਨਾ ਪਿਆ"। ਇਹ ਸੁਣ ਕੇ ਭਾਅ ਜੀ ਨੇ ਕਿਹਾ ਕਿ ਇਹਨੇ ਇਦਾਂ ਹੀ ਕਰਨਾ ਸੀ ਜਿਥੇ ਸਿਰ ਅੜਾ ਲੈਂਦਾ ਸੀ ਮੁੜਦਾ ਨਹੀਂ ਸੀ। ਅਫਸੋਸ ਦੀ ਗੱਲ ਹੈ ਕਿ ਇਹ ਸਾਰੀ ਉਮਰ ਸਰਕਾਰ ਦੇ ਖਿਲਾਫ ਜੂਝਦਾ ਰਿਹਾ ਹੈ ਪਰ ਹੁਣ ਇਹ ਆਪਣੇ ਹੱਥੀਂ ਸਰਕਾਰ ਦੇ ਪਾਲੇ ਵਿਚ ਮਰਿਆ ਹੈ। ਭਾਅ ਜੀ ਦਾ ਵਿਚਾਰ ਸੀ ਕਿ 'ਤੁਸੀਂ ਏਹਨਾਂ ਲੋਕਾਂ ਨੂੰ ਜਾਬਤੇਬੱਧ ਤਰੀਕੇ ਨਾਲ ਨਜ਼ਰ-ਅੰਦਾਜ ਕਰੋ। ਆਪਣੀ ਊਰਜਾ ਏਹਨਾਂ ਤੇ ਨਾ ਲਾਓ। ਏਹਨਾਂ ਨੇ ਬਹੁਤ ਗਲਤ ਰਾਹ ਚੁਣ ਲਿਆ ਹੈ। ਏਹਨਾਂ ਨੂੰ ਹੁਣ ਆਪ ਪਤਾ ਨਹੀਂ ਲਗਦਾ ਕਿ ਕੀ ਕਰੀਏ? ਜੇ ਤੁਸੀਂ ਏਹਨਾਂ ਖਿਲਾਫ ਕਾਰਵਾਈ ਕਰੋਗੇ ਤਾਂ ਸਰਕਾਰ ਏਹਨਾਂ ਨੂੰ ਤੁਹਾਡੇ ਖਿਲਾਫ਼ ਸੌਖਿਆਂ ਹੀ ਵਰਤ ਲਵੇਗੀ'। ਓਹਨਾਂ ਦੀ ਗੱਲ ਸੱਚ ਸਾਬਤ ਹੋਈ। ਉਵੇਂ ਹੀ ਹੋਇਆ ਇਹ ਆਪਣੇ ਹੱਡੀਂ ਰਚ ਚੁੱਕੀ ਸੰਘਰਸ਼ ਦੀ ਸ੍ਰੇਸ਼ਟਤਾ ਦੀ ਹੈਂਕੜ ਕਾਰਨ ਸਾਡੇ ਖਿਲਾਫ਼ ਬਹੁਤ ਨੀਵੇਂ ਪੱਧਰ 'ਤੇ ਆ ਕੇ ਲੜੇ। ਜਿਸ ਸਰਕਾਰ ਨੂੰ ਸਾਰੀ ਉਮਰ ਨਿੰਦਦੇ ਰਹੇ, ਆਖ਼ਰ ਉਸ ਤੋਂ ਹਥਿਆਰ ਵੀ ਲਏ ਅਤੇ ਤਨਖਾਹਾਂ ਵੀ ਲਈਆਂ। ਇਹ ਬੜੇ ਅਫ਼ਸੋਸ ਦੀ ਗੱਲ ਹੈ ਕਿ ਸਾਡੇ ਹੱਥੋਂ ਏਹਨਾਂ ਦੇ ਕਤਲ ਹੋਏ ਪਰ ਇਸ ਵਿੱਚ ਏਹਨਾਂ ਦਾ ਕਸੂਰ ਬਹੁਤ ਜਿਆਦਾ ਹੈ। ਜਿਸ ਹਕੂਮਤ ਲਈ ਉਹ ਸਾਡੇ ਖਿਲਾਫ ਲੜੇ ਅੱਜ ਉਹੀ ਹਕੂਮਤ ਏਹਨਾਂ ਨੂੰ ਪੂਰੀ ਤਰ੍ਹਾਂ ਮਧੋਲ ਰਹੀ ਹੈ ਤੇ ਬਿਲਕੁਲ ਜੜ੍ਹੋਂ ਪੁੱਟ ਰਹੀ ਹੈ।

ਭਾਰਤ ਦੀਆਂ ਘੱਟੀਆਂ ਧਿਰਾਂ 'ਚੋਂ ਕੁਝ ਹਿੱਸਾ ਸਾਨੂੰ ਸਮਝਦਾ ਸੀ ਤੇ ਓਹਨਾਂ ਨਾਲ ਸਾਡੇ ਚੰਗੇ ਸਬੰਧ ਰਹੇ ਹਨ ਪਰ ਪੰਜਾਬ ਵਿਚ ਘੱਟੀ ਧਿਰ ਦਾ ਵੱਡਾ ਹਿੱਸਾ ਦੇਸ਼ ਦੇ ਨੁਮਾਂਇੰਦਾ ਰਾਜਸੀ ਦਲਾਂ (ਕਾਂਗਰਸ ਅਤੇ ਬੀ.ਜੇ.ਪੀ.) ਨਾਲੋਂ ਵੀ ਵੱਧ ਕੇ ਸਿੱਖਾਂ ਅਤੇ ਪੰਜਾਬ ਖ਼ਿਲਾਫ਼ ਭੁਗਤਿਆ ਹੈ। ਪੰਥਕ ਏਕਤਾ ਅਤੇ ਧਰਮ ਨਿਰਪੱਖਤਾ ਦੇ ਘੋੜੇ ਚੜ੍ਹ ਕੇ ਏਹਨਾ ਨੇ ਪੰਥ ਤੇ ਪੰਜਾਬ ਦਾ ਵਿਰੋਧ ਕੀਤਾ ਤੇ ਹੁਣ ਉਹੀ ਰਾਜ ਏਹਨਾਂ ਨੂੰ ਏਹਨਾਂ ਦੀ ਥਾਂ ਦਿਖਾ ਰਿਹਾ ਹੈ।

# ਸ਼ੰਭੂ ਦੀ ਕਹਾਣੀ

ਸੰਨ ੮੬ ਦੀ ਗੱਲ ਹੈ ਜਦੋਂ ਸਿੰਘਾਂ ਨੂੰ ਖਜਾਨੇ ਦੀ ਜਰੂਰਤ ਸੀ। ਲੁਧਿਆਣੇ ਭਾਰਤ ਨਗਰ ਚੌਂਕ ਵਿਖੇ ਇਕ ਬੈਂਕ ਨੂੰ ਚੁਣਿਆ ਗਿਆ। ਮਾਲਵੇ ਵਿੱਚ ਦਰਸ਼ਨ ਸਿੰਘ ਡੱਲੇ ਤੇ ਜਰਨੈਲ ਸਿੰਘ ਹਲਵਾਰੇ ਨੇ ਸਾਡੇ ਜਥੇ ਦੇ ਸਿੰਘਾਂ ਨੂੰ ਕਿਹਾ ਹੋਇਆ ਸੀ ਕਿ ਜਦੋਂ ਕੋਈ ਬੈਂਕ ਲੁੱਟਣਾ ਹੋਵੇ ਤਾਂ ਸਾਡੇ ਕਿਸੇ ਸਿੰਘ ਨੂੰ ਨਾਲ ਲੈ ਕੇ ਜਾਓ ਤਾਂ ਕਿ ਓਹਨਾਂ ਨੂੰ ਵੀ ਇਸ ਕੰਮ ਦੀ ਜਾਣਕਾਰੀ ਅਤੇ ਤਜਰਬਾ ਹੋ ਜਾਵੇ। ਬੈਂਕ ਸੋਧੇ ਨੂੰ ਅਸੀਂ ਬੈਂਕ ਉਪਰੇਟ ਕਰਨਾ ਕਹਿੰਦੇ ਹੁੰਦੇ ਸੀ। ਇਸ ਵਿਚ ਸਾਡੇ ਜਥੇ ਦਾ ਬਹੁਤ ਤਜਰਬਾ ਤੇ ਮੁਹਾਰਤ ਸੀ। ਭਾਰਤ ਨਗਰ ਲੁਧਿਆਣਾ ਦਾ ਬਹੁਤ ਗਹਿਮਾ-ਗਹਿਮੀ ਵਾਲਾ ਤੇ ਸੁਰੱਖਿਅਤ ਇਲਾਕਾ ਸੀ ਪਰ ਸਾਨੂੰ ਆਪਣੀ ਤਰਕੀਬ ਮੁਤਾਬਿਕ ਯਕੀਨ ਸੀ ਕਿ ਸਿੰਘਾਂ ਨੇ ਸਾਰਾ ਕੰਮ ਕੁਝ ਮਿੰਟਾਂ ਵਿੱਚ ਹੀ ਕਰ ਕੇ ਨਿਕਲ ਜਾਣਾ ਹੈ।

ਸਾਰੇ ਸਿੰਘ ਬਣਾਈ ਹੋਈ ਯੋਜਨਾ ਮੁਤਾਬਿਕ ਇੱਕ ਕਾਰ ਅਤੇ ਸਕੂਟਰ ਉੱਤੇ ਗਾਹਕ ਬਣ ਕੇ ਆਏ। ਇਕ ਸਿੰਘ ਕੋਲ ਛੋਟਾ ਅਟੈਚੀ ਸੀ ਜਿਸ ਵਿੱਚ ੨ ਸਟੇਨ ਗੰਨਾਂ ਸਨ। ਇਸ ਕਾਰਵਾਈ ਵਿੱਚ ਮਥਰਾ ਸਿੰਘ, ਕੇ.ਸੀ. ਸ਼ਰਮਾ, ਹਰਜਿੰਦਰ ਸਿੰਘ ਜਿੰਦਾ, ਚਰਨਜੀਤ ਸਿੰਘ ਤਲਵੰਡੀ, ਜਰਨੈਲ ਸਿੰਘ ਹਲਵਾਰੇ ਦਾ ਇਕ ਸਾਥੀ ਅਤੇ ਸੁਖਦੇਵ ਸਿੰਘ ਸੁੱਖਾ ਸਨ। ਸਾਰਿਆਂ ਨੇ ਆਪਣੀਆਂ-ਆਪਣੀਆਂ ਜਿੰਮੇਵਾਰੀਆਂ ਮੁਤਾਬਕ ਕੰਮ ਕੀਤਾ:- ਪਹਿਰੇਦਾਰਾਂ ਨੂੰ ਕਾਬੂ ਕੀਤਾ, ਮੈਨੇਜਰ ਅਤੇ ਖਜਾਨਚੀ ਨੂੰ ਕਾਬੂ ਕੀਤਾ, ਅਲਾਰਮ ਅਤੇ ਫੋਨ ਨੂੰ ਕੱਟਿਆ। ਸਾਰੇ ਲੋਕਾਂ ਨੂੰ ਇੱਕ ਥਾਂ ਇਕੱਠਾ ਕਰਕੇ ਬਿਠਾ ਦਿੱਤਾ। ਜਿੰਦਾ ਗੇਟ ਉਤੇ ਸੀ ਅਤੇ ਮਥਰਾ ਸਿੰਘ ਗੇਟ ਤੋਂ ਬਾਹਰ ਸੀ। ਬੈਂਕ ਵਿੱਚ ਬਹੁਤ ਆਵਾਜਾਈ ਸੀ ਲਗਾਤਾਰ ਲੋਕ ਆਈ ਜਾ ਰਹੇ ਸਨ। ਜਦੋਂ ਸਾਰਿਆਂ ਸਿੰਘਾਂ ਨੇ ਬੈਂਕ ਵਿਚ ਵੜ ਕੇ ਕਾਰਵਾਈ ਸ਼ੁਰੂ ਕੀਤੀ, ਏਨੇ ਵਿੱਚ ਸੀ.ਆਰ.ਪੀ.ਐਫ. ਦਾ ਵੱਡਾ ਨਾਕਾ ਚੌਂਕ ਵਿੱਚ ਲੱਗ ਗਿਆ। ਪੰਜਾਬ ਪੁਲਿਸ ਦੇ ਕੁਝ ਸਿਪਾਹੀ ਤਾਂ ਪਹਿਲਾਂ ਹੀ ਉਥੇ ਖੜ੍ਹੇ ਸੀ। ਇਹ ਬੈਂਕ ਬਿਲਕੁਲ ਚੌਂਕ ਵਿੱਚ ਸੀ ਤੇ ਇਹਦੇ ਨਾਲ ਇੱਕ ਗਲੀ ਸੀ ਜੋ ਪਿਛੋਂ ਬੱਸ ਅੱਡੇ ਵੱਲ ਜਾਂਦੀ ਸੀ। ਦਿਨ ਦੇ ੧੧ ਕੁ ਵਜੇ ਦਾ ਸਮਾਂ ਸੀ।

ਸਿੰਘਾਂ ਨੂੰ ਬੈਂਕ ਮੈਨੇਜਰ ਤੋਂ ਪੈਸੇ ਕਢਵਾਉਣ ਵਿਚ ਆਸ ਤੋਂ ਕਾਫੀ ਜਿਆਦਾ ਸਮਾਂ ਲੱਗ ਗਿਆ। ਬੈਂਕ ਮੁਲਾਜਮ ਅਤੇ ਇਕੱਠੇ ਕੀਤੇ ਹੋਏ ਗਾਹਕ ਇਸ ਸਾਰੇ ਕੁਝ ਨੂੰ ਬੇਯਕੀਨੀ ਨਾਲ ਦੇਖ ਰਹੇ ਸਨ ਕਿਉਂਕਿ ਬੈਂਕ ਦੀਆਂ ਬਾਰੀਆਂ ਵਿੱਚੋਂ ਬਾਹਰ ਸੀ.ਆਰ.ਪੀ.ਐਫ. ਦਾ ਨਾਕਾ ਦਿਸ ਰਿਹਾ ਸੀ। ਇਸ ਦੇ ਉਤੋਂ ਹਾਲਾਤ ਹੋਰ ਗੁੰਝਲਦਾਰ ਹੋ ਗਈ ਜਦੋਂ ਬੈਂਕ ਤੋਂ ੩ ਕੁ ਦੁਕਾਨਾਂ ਛੱਡ ਕੇ ਇਕ ਚਾਹ ਦੀ ਦੁਕਾਨ ਸਾਹਮਣੇ, ਲੁਧਿਆਣੇ ਦਾ ਬਦਨਾਮ ਡੀ.ਐਸ.ਪੀ. ਰਾਜ ਕਿਸ਼ਨ ਬੇਦੀ ਆਪਣੀ ਗਾਰਦ ਸਮੇਤ ਬੈਠ ਕੇ ਚਾਹ ਪੀਣ ਲੱਗ ਪਿਆ। ਬੜਾ ਅਜੀਬ ਮਾਹੌਲ ਬਣ ਗਿਆ। ਬਾਹਰ ਤੋਂ ਲੋਕ ਅੰਦਰ ਆ ਰਹੇ ਸਨ ਤੇ ਅੰਦਰੋਂ ਬਾਹਰ ਕੋਈ ਨਹੀਂ ਸੀ ਨਿਕਲ ਰਿਹਾ। ਗੇਟ ਤੇ ਹਰਜਿੰਦਰ ਸਿੰਘ ਜਿੰਦਾ ਰੇਬੈਨ ਦੀਆਂ ਐਨਕਾਂ ਲਾਈ ਖੜ੍ਹਾ ਸੀ ਤੇ ਸਿਰ ਦੇ ਵਾਲਾਂ 'ਤੇ ਹੱਥ ਫੇਰੀ ਜਾ ਰਿਹਾ ਸੀ। ਬੂਹੇ ਤੋਂ ਪੰਜ ਕੁ ਗਜ ਅੱਗੇ ਮਥਰਾ ਸਿੰਘ ਕੋਟ ਦੀ ਜੇਬ ਵਿੱਚ ਇੱਕ ਹੱਥ ਪਾਈ ਖੜ੍ਹਾ ਸੀ। ਉਹ ਤਿੰਨ ਚਾਰ ਬੰਦਿਆਂ ਨੂੰ ਕੁਝ ਕਹਿ ਰਿਹਾ ਸੀ। ਇਧਰ ਬੈਂਕ ਦੇ ਮੈਨੇਜਰ ਅਤੇ ਖਜਾਨਚੀ ਦੀ ਘਬਰਾਹਟ ਕਾਰਨ ਚਾਬੀਆਂ ਦਾ ਮਿਲਾਣ ਨਹੀਂ ਹੋ ਰਿਹਾ ਸੀ ਤੇ ਜਿੰਦੇ ਨਹੀਂ ਸੀ ਖੁੱਲ੍ਹੇ ਰਹੇ। ਬਾਹਰ ਹੋਰ ਵੀ ਅਜੀਬ ਹਾਲਾਤ ਸੀ ਕਿ ਬੈਂਕ ਦੇ ਬਾਹਰ ਦੋ ਬਾਬੂ ਸਕੂਟਰ 'ਤੇ ਬੈਠੇ ਸਨ। ਓਹਨਾਂ ਤੋਂ ਖੱਬੇ ਪਾਸੇ ਦੋ ਕੁ ਗਰੀਬ ਜਿਹੇ ਬੰਦੇ ਸ਼ਾਇਦ ਕੁਝ ਵੇਚਣ ਵਾਲੇ ਸਨ, ਓਹ ਵੀ ਬੁੱਤ ਜਿਹੇ ਬਣੇ ਬੈਠੇ ਸਨ। ਇਹ ਗੱਲ ਸਾਨੂੰ ਬਾਅਦ ਵਿੱਚ ਜਿੰਦੇ ਨੇ ਦੱਸੀ ਕਿ ਏਹਨਾਂ ਚਾਰਾਂ ਨੂੰ ਬੈਂਕ ਲੁੱਟੇ ਜਾਣ ਬਾਰੇ ਪਤਾ ਲੱਗ ਗਿਆ ਸੀ ਤੇ ਆਪਸ ਵਿਚ ਇਸ ਬਾਰੇ ਗੱਲਾਂ ਕਰ ਰਹੇ ਸਨ। ਮਥਰਾ ਸਿੰਘ ਨੂੰ ਓਹਨਾਂ ਨੇ ਆਮ ਨਾਗਰਿਕ ਹੀ ਸਮਝਿਆ ਸੀ ਜਿਸ ਕਰਕੇ ਉਹਨੂੰ ਵੀ ਓਹਨਾਂ ਦੀਆਂ ਗੱਲਾਂ ਦੀ ਭਿਣਕ ਲੱਗ ਗਈ। ਉਹ ਬਾਬੂ ਜੱਕੋ ਤੱਕੀ ਵਿੱਚ ਸਨ ਕਿ ਪੁਲਿਸ ਨੂੰ ਦੱਸੀਏ ਜਾਂ ਨਾ ਦੱਸੀਏ ਕਿਉਂਕਿ ਸਾਹਮਣੇ ਚੌਂਕ ਵਿਚ ਭਾਰੀ ਨਾਕਾ ਸੀ ਅਤੇ ਪੰਦਰਾਂ ਕੁ ਗਜ ਦੀ ਵਿਥ ਉਤੇ ਡੀ.ਐਸ.ਪੀ. ਗਾਰਦ ਸਮੇਤ ਬੈਠਾ ਸੀ। ਇਥੇ ਹੁਣ ਤਜਰਬੇ ਅਤੇ ਦ੍ਰਿੜਤਾ ਦੀ ਪਰਖ ਸੀ ਕਿ ਜਿੰਦਾ ਉਸੇ ਤਰ੍ਹਾਂ ਬੂਹੇ ਅੱਗੇ ਖੜ੍ਹਾ ਰਿਹਾ। ਦੂਜੇ ਪਾਸੇ ਮਥਰਾ ਸਿੰਘ ਨੇ ਓਹਨਾਂ ਚਾਰਾਂ ਬੰਦਿਆਂ ਨੂੰ ਸਮਝਾਇਆ ਕੀ ਤੁਸੀਂ ਜਿਥੇ ਬੈਠੇ ਹੋ ਤੇ ਜੋ ਗੱਲਾਂ ਕਰ ਰਹੇ ਹੋ ਉਵੇਂ ਹੀ ਕਰੀ ਜਾਵੋ ਤੇ ਕਿਸੇ ਨੂੰ ਕੁਝ ਪਤਾ ਨਹੀਂ ਲੱਗਣਾ ਚਾਹੀਦਾ। ਓਹਨਾਂ ਦੇ ਕੋਲ ਹੋ ਕੇ ਮਥਰਾ ਸਿੰਘ ਨੇ ਕੋਟ ਦੀ ਜੇਬ ਵਿਚ ਹੱਥ ਵਿਚ ਫੜਿਆ ਪਸਤੌਲ ਸਾਰਿਆਂ ਨੂੰ ਦਿਖਾਇਆ ਤੇ ਕਿਹਾ ਕਿ ਜਿੰਨਾ ਚਿਰ ਅਸੀਂ ਨਹੀਂ ਜਾਂਦੇ ਤੁਸੀਂ ਕਿਤੇ ਨਹੀਂ ਜਾਣਾ, ਇਸੇ ਤਰ੍ਹਾਂ ਇਥੇ ਬਹਿ ਕੇ ਗੱਲਾਂ ਕਰਨੀਆਂ ਹਨ, ਇਹਦੇ ਵਿਚ ਹੀ ਸਾਰਿਆਂ ਦਾ ਭਲਾ ਹੈ।

ਆਮ ਤੌਰ 'ਤੇ ਇਹੋ ਜਿਹਾ ਬੈਂਕ ਇਹ ਸਾਰੇ ਸਿੰਘ ਪੰਜ ਕੁ ਮਿੰਟ ਤੋਂ ਪਹਿਲਾਂ ਹੀ ਲੁੱਟ ਲੈਂਦੇ ਸੀ ਪਰ ਇੱਥੇ ਦਸ ਮਿੰਟ ਤੋਂ ਉੱਪਰ ਲੱਗ ਗਿਆ ਤੇ ਇਸ ਹਾਲਾਤ ਵਿਚ ਵੀ

ਓਹਨਾਂ ਬਾਹਰਲੇ ਬੰਦਿਆਂ ਨੂੰ ਓਸੇ ਤਰ੍ਹਾਂ ਹੀ ਕਾਬੂ ਵਿਚ ਰੱਖਿਆ ਗਿਆ। ਫੇਰ ਬਾਹਰਲਾ ਲਾਕਰ ਖੁੱਲ੍ਹਿਆ ਤੇ ਇਸ ਵਿਚੋਂ ਕੋਈ ੧੨ ਕੁ ਲੱਖ ਰੁਪਏ ਮਿਲੇ ਤੇ ਸਾਰੇ ਸਿੰਘ ਮੁਲਾਜਮਾਂ ਨੂੰ ਅੰਦਰ ਬੰਦ ਕਰਕੇ ਬੈਂਕ ਦੇ ਨਾਲ ਵਾਲੀ ਗਲੀ ਵਾਲੇ ਬੂਹੇ ਰਾਹੀਂ ਨਿਕਲ ਕੇ ਆਪੋ ਆਪਣੀ ਥਾਂ ਚਲੇ ਗਏ।

ਕਿਸੇ ਵੀ ਕਾਰਵਾਈ ਵਿੱਚ ਕੋਈ ਵੀ ਅਣਕਿਆਸੀ ਘਟਨਾ ਵਾਪਰ ਜਾਂਦੀ ਹੈ ਤੇ ਬਿਲਕੁਲ ਹੀ ਵੱਖਰੀ ਸਥਿਤੀ ਸਾਹਮਣੇ ਆ ਖਲੋਂਦੀ ਹੈ। ਜਦੋਂ ਸਾਰੇ ਸਿੰਘ ਬੈਂਕ ਵਿੱਚ ਵੜੇ ਉਦੋਂ ਕੋਈ ਨਾਕਾ ਨਹੀਂ ਸੀ ਤੇ ਬਾਅਦ ਵਿੱਚ ਉਥੇ ਸੀ.ਆਰ.ਪੀ.ਐਫ. ਦਾ ਨਾਕਾ ਅਤੇ ਪੰਜਾਬ ਪੁਲਿਸ ਦਾ ਪ੍ਰਮੁੱਖ ਤੇ ਬਦਨਾਮ ਅਫਸਰ ਆ ਬੈਠੇ। ਬੈਂਕ ਦੇ ਮੈਨੇਜਰ ਅਤੇ ਖਜਾਨਚੀ ਦੇ ਜਿਆਦਾ ਘਬਰਾ ਜਾਣ ਕਾਰਨ ਓਹਨਾਂ ਤੋਂ ਚਾਬੀਆਂ ਦਾ ਮਿਲਾਣ ਨਹੀਂ ਸੀ ਹੋ ਰਿਹਾ। ਬੈਂਕ ਦੇ ਮੁਲਾਜਮਾਂ ਅਤੇ ਗਾਹਕਾਂ ਨੂੰ ਬਾਹਰ ਫਿਰਦੇ ਤੁਰਦੇ ਪੁਲਿਸ ਵਾਲੇ ਦਿਖ ਰਹੇ ਸਨ। ਨਾਕੇ ਵਾਲਾ ਇਕ ਸਿਪਾਹੀ ਤਾਂ ਬੈਂਕ ਦੇ ਬਿਲਕੁਲ ਸਾਹਮਣੇ ਕੋਈ ਦਸ ਕੁ ਮੀਟਰ ਦੀ ਵਿੱਥ ਉਤੇ ਚਾਰ ਪੰਜ ਮਿੰਟ ਖੜ੍ਹਾ ਰਿਹਾ। ਬੜਾ ਭੀੜ ਭੜੱਕੇ ਵਾਲਾ ਇਲਾਕਾ ਸੀ। ਬੈਂਕ ਦੇ ਬਾਹਰ ਬੈਠੇ ਕੁਝ ਬੰਦਿਆਂ ਨੂੰ ਬੈਂਕ ਦੀ ਅੰਦਰਲੀ ਗੱਲ ਦਾ ਪਤਾ ਲੱਗ ਗਿਆ ਸੀ ਤੇ ਪੁਲਿਸ ਵੀ ਓਹਨਾਂ ਦੇ ਬਿਲਕੁਲ ਨੇੜੇ ਬੈਠੀ ਸੀ। ਥੋੜ੍ਹੀ ਜਿਹੀ ਘਬਰਾਹਟ, ਬੇਸਬਰੀ ਜਾਂ ਛੋਟੀ ਜਿਹੀ ਗਲਤੀ ਵੀ ਵੱਡਾ ਖੂਨ-ਖਰਾਬਾ ਕਰ ਸਕਦੀ ਸੀ ਤੇ ਸਾਰੇ ਉਸ ਥਾਂ ਘਿਰ ਸਕਦੇ ਸੀ। ਇਸ ਸਾਰੇ ਕੁਝ ਦੇ ਬਾਵਜੂਦ ਵੀ ਜਿਵੇਂ ਜਿਵੇਂ ਸਥਿਤੀ ਬਦਲੀ ਅਸੀਂ ਉਸੇ ਹਿਸਾਬ ਨਾਲ ਓਹਨੂੰ ਆਪਣੇ ਅਨੁਸਾਰ ਬਣਾਈ ਰੱਖਿਆ ਜਦ ਤੱਕ ਕੰਮ ਨਹੀਂ ਹੋ ਗਿਆ। ਇਹ ਸਾਰਾ ਕੁੱਝ ਕਾਰਵਾਈ ਕਰਨ ਵਾਲੇ ਜਥੇ ਦੇ ਆਪਸ ਵਿਚਲੇ ਵਿਸ਼ਵਾਸ, ਤਜਰਬੇ, ਸਬਰ ਤੇ ਅਸਲ ਵਿਚ ਸਭ ਤੋਂ ਉਪਰ ਰੱਬ ਦੀ ਮਿਹਰ ਕਰਕੇ ਹੋ ਗਿਆ।

ਬਾਅਦ ਵਿੱਚ ਅਖ਼ਬਾਰਾਂ ਵਿੱਚ ਖਬਰਾਂ ਲੱਗੀਆਂ ਕਿ ਪੁਲਿਸ ਦੇ ਨੱਕ ਹੇਠ ਹੀ ਸਿੰਘਾਂ ਨੇ ਬੈਂਕ ਨੂੰ ਆਰਾਮ ਨਾਲ ਲੁੱਟ ਲਿਆ। ਇਹੋ ਜਿਹੀਆਂ ਕਾਰਵਾਈਆਂ ਨਾਲ ਆਮ ਲੋਕਾਂ ਦਾ ਹੌਂਸਲਾ ਵਧ ਜਾਂਦਾ ਸੀ। ਇਸ ਘਟਨਾ ਨਾਲ ਹੀ ਇੱਕ ਹੋਰ ਕਹਾਣੀ ਦਾ ਆਗਾਜ ਹੁੰਦਾ ਹੈ ਜੋ ਇਸ ਘਟਨਾ ਵਾਂਗ ਹੀ ਵਚਿੱਤਰ ਹੈ।

ਲੁਧਿਆਣੇ ਸ਼ਹਿਰ ਦੇ ਭਾਰਤ ਨਗਰ ਚੌਂਕ ਵਿੱਚ ਕਾਫੀ ਤਦਾਦ ਵਿੱਚ ਭੁੱਖੇ ਨੰਗੇ ਮੰਗਤੇ ਤੇ ਹੋਰ ਪੈਸੇ ਮੰਗਣ ਵਾਲੇ ਲੋਕ ਹਰ ਪਾਸੇ ਬੈਠੇ ਹੁੰਦੇ ਸਨ ਅਤੇ ਅੱਜ ਓਹਨਾਂ ਦੀ ਤਦਾਦ ਉਸ ਤੋਂ ਵੀ ਜਿਆਦਾ ਹੈ। ਕੁਝ ਗਰੀਬ ਲੋਕ ਉਥੇ ਕੁਝ ਚੀਜਾਂ ਵੀ ਵੇਚਦੇ ਹੁੰਦੇ ਸਨ ਅਤੇ ਏਹ ਸਾਰੇ ਪ੍ਰਵਾਸੀ ਹੀ ਹੁੰਦੇ ਹਨ। ਓਹਨਾਂ ਚਾਰ ਬੰਦਿਆਂ 'ਚੋਂ ਜਿਨ੍ਹਾਂ ਨੂੰ ਬੈਂਕ ਡਾਕੇ ਵਾਲੇ ਦਿਨ ਮਥਰਾ ਸਿੰਘ ਨੇ ਬਾਹਰ ਕਾਬੂ ਕਰਕੇ ਖੜ੍ਹਾਇਆ ਹੋਇਆ ਸੀ ਓਹਨਾਂ ਵਿਚ ਇਕ ੩੦ ਕੁ ਸਾਲਾਂ ਦਾ ਮਾੜਕੂ ਜਿਹਾ ਅਤੇ ਪੱਕੇ ਰੰਗ ਦਾ ਸ਼ੰਭੂ ਨਾਂ ਦਾ

ਬੰਦਾ ਸੀ। ਉਸ ਨੇ ਉਸ ਦਿਨ ਉਹ ਸਾਰਾ ਵਾਕਿਆ ਦੇਖਿਆ। ਚਾਚੇ ਅਤੇ ਜਿੰਦੇ ਨੂੰ ਨੇੜਿਓਂ ਕੋਈ ਦਸ ਕੁ ਮਿੰਟ ਦੇਖਿਆ ਸੀ। ਬਾਅਦ ਵਿੱਚ ਪੁਲਿਸ ਦੀ ਦੌੜ ਭੱਜ ਦੇਖੀ ਤਾਂ ਉਸਨੂੰ ਸਮਝ ਆਇਆ ਕਿ ਏਹਨਾਂ ਬੰਦਿਆਂ ਨੇ ਬੜੇ ਜਾਂਬਾਜ ਅੰਦਾਜ ਨਾਲ ਬੈਂਕ ਵਿੱਚੋਂ ਲੱਖਾਂ ਰੁਪਏ ਲੁੱਟ ਲਏ ਹਨ। ਉਹ ਬੰਦਾ ਏਹਨਾਂ ਦੇ ਹੌਸਲੇ ਅਤੇ ਅੰਦਾਜ ਤੋਂ ਬਹੁਤ ਪ੍ਰਭਾਵਿਤ ਹੋ ਗਿਆ। ਇਹ ਗੱਲ ਉਸ ਦੇ ਦਿਲ-ਦਿਮਾਗ ਵਿਚ ਬੈਠ ਗਈ।

ਗੁਲਾਮੀ ਜਾਂ ਗੁਰਬਤ ਦੇ ਮਾਰੇ ਹੋਏ ਬੰਦਿਆਂ ਨੂੰ ਹਕੂਮਤ ਦੀ ਹੇਠੀ ਜਾਂ ਹਾਰ ਚੰਗੀ ਲੱਗਣੀ ਹੁੰਦੀ ਹੈ। ਸਥਾਪਤ ਪ੍ਰਬੰਧ ਨੂੰ ਢਾਹੁਣ ਵਾਲੇ ਵੀ ਓਹਨਾਂ ਨੂੰ ਚੰਗੇ ਲੱਗਦੇ ਹਨ। ਸ਼ੰਭੂ ਨੂੰ ਇਹ ਸਾਰਾ ਕੁਝ ਇਸ ਤਰ੍ਹਾਂ ਹੀ ਲੱਗਿਆ। ਇਹ ਪਰਿਵਾਰ ਰੇਲਵੇ ਸਟੇਸ਼ਨ ਤੋਂ ਕਾਫੀ ਵਿੱਥ ਉਤੇ ਪਟੜੀ ਦੇ ਨਾਲ ਛੋਟੀਆਂ-ਛੋਟੀਆਂ ਝੌਂਪੜੀਆਂ ਵਿਚ ਬਹੁਤ ਹੀ ਗੁਰਬਤ ਵਿੱਚ ਰਹਿੰਦੇ ਸਨ। ਏਹ ਚਾਰ ਪੰਜ ਪਰਿਵਾਰ ਜੋ ਮੱਧ ਪ੍ਰਦੇਸ਼ ਤੋਂ ਕਬਾਇਲੀ ਲੋਕ ਸਨ। ਇਥੇ ਢਿੱਡ ਦੀ ਭੁੱਖ ਮਿਟਾਵਣ ਲਈ ਕੂੜਾ-ਕਰਕਟ ਤੇ ਫਾਲਤੂ ਲੋਹੇ ਨੂੰ ਇਕੱਠਾ ਕਰਕੇ ਕਬਾੜੀਆਂ ਕੋਲ ਵੇਚਦੇ ਸਨ। ਸ਼ੰਭੂ ਦਾ ਪਰਿਵਾਰ ਉਹਦੀ ਮਾਂ, ਘਰਵਾਲੀ, ਦੋ ਬੇਟੀਆਂ ਅਤੇ ਇੱਕ ਬੇਟਾ ਛੋਟੇ-ਛੋਟੇ ਸਨ। ਇੱਕ ਛੋਟੀ ਜਿਹੀ ਝੁੱਗੀ ਸੌਣ ਲਈ ਤੇ ਉਹਦੇ ਨਾਲ ਇੱਕ ਛੋਟਾ ਜਿਹਾ ਚੁੱਲਾ ਸੀ। ਨਹਾਉਣ, ਜੰਗਲ ਪਾਣੀ ਅਤੇ ਕਪੜੇ ਧੋਣ ਦਾ ਕੰਮ ਏਹ ਰੇਲਵੇ ਸਟੇਸ਼ਨ ਤੇ ਹੀ ਕਰਦੇ ਸਨ। ਮਥਰਾ ਸਿੰਘ ਜਿਆਦਾ ਸਫ਼ਰ ਰੇਲ ਗੱਡੀ 'ਤੇ ਕਰਦਾ ਹੁੰਦਾ ਸੀ। ਇੱਕ ਦਿਨ ਜਦੋਂ ਉਹ ਸ੍ਰੀ ਅੰਮ੍ਰਿਤਸਰ ਤੋਂ ਲੁਧਿਆਣੇ ਆਇਆ ਤੇ ਜਿਸ ਪਾਸੇ ਦੀ ਉਹ ਸਟੇਸ਼ਨ ਤੋਂ ਬਾਹਰ ਨੂੰ ਜਾ ਰਿਹਾ ਸੀ ਉਥੇ ਖੜ੍ਹੇ ਸ਼ੰਭੂ ਨੇ ਓਹਨਾਂ ਨੂੰ ਪਹਿਚਾਣ ਲਿਆ ਤੇ ਓਹਨਾਂ ਨੂੰ ਬੁਲਾ ਲਿਆ। ਪਹਿਲਾਂ ਮਥਰਾ ਸਿੰਘ ਨੂੰ ਕੋਈ ਸਮਝ ਨਾ ਆਈ ਅਤੇ ਉਹਨੂੰ ਸ਼ੱਕ ਵੀ ਹੋ ਗਿਆ ਫਿਰ ਜਦੋਂ ਉਸ ਨੇ ਬੈਂਕ ਡਕੈਤੀ ਦੀ ਗੱਲ ਕੀਤੀ ਤਾਂ ਉਹ ਹੋਰ ਵੀ ਸਤਰਕ ਹੋ ਗਿਆ ਪਰ ਸ਼ੰਭੂ ਦੇ ਹਾਵ ਭਾਵ ਦੇਖ ਕੇ ਉਸ ਨੂੰ ਲੱਗਿਆ ਕਿ ਇਸ ਤੋਂ ਕੋਈ ਖਤਰਾ ਨਹੀਂ ਇਹ ਤਾਂ ਬਹੁਤ ਈ ਪਿਆਰ ਤੇ ਸਤਿਕਾਰ ਨਾਲ ਪੇਸ਼ ਆ ਰਿਹਾ ਹੈ। ਫੇਰ ਉਸ ਨੂੰ ਕਿਤੇ ਜਾ ਕੇ ਇਸ ਬੰਦੇ ਬਾਰੇ ਯਾਦ ਆਇਆ ਕਿ ਇਹ ਤਾਂ ਉਹ ਹੈ ਜਿਹੜਾ ਬੈਂਕ ਦੇ ਬਾਹਰ ਕੇਲੇ ਲਈ ਬੈਠਾ ਸੀ ਤੇ ਫੇਰ ਉਹ ਉਸਦੇ ਕੋਲ ਬੈਠ ਗਿਆ। ਸ਼ੰਭੂ ਨੂੰ ਵੀ ਹੌਲੀ-ਹੌਲੀ ਧਰਵਾਸ ਮਿਲਿਆ ਤਾਂ ਉਹ ਸਹਿਜ ਹੋ ਗਿਆ।

ਫੇਰ ਸ਼ੰਭੂ ਨੇ ਕਿਹਾ ਕੀ ਤੁਸੀਂ ਕੁਝ ਪੀਓਗੇ? ਮੈਂ ਚਾਹ ਲੈ ਕੇ ਆਵਾਂ? ਚਾਚੇ ਨੇ ਉਥੋਂ ਦੋ ਕੱਪ ਚਾਹ ਰੇਹੜੀ ਵਾਲੇ ਤੋਂ ਮੰਗਵਾ ਲਈ ਤੇ ਫਿਰ ਓਹ ਚਾਹ ਪੀਣ ਲੱਗੇ। ਚਾਚੇ ਨੂੰ ਇਹ ਫਿਕਰ ਲੱਗਿਆ ਕਿ ਇਹ ਚਾਹੁੰਦਾ ਕੀ ਹੈ ? ਇਹ ਕੀ ਜਾਣਨਾ ਚਾਹੁੰਦਾ ਹੈ? ਤੇ ਇਸ ਦਾ ਹੁਣ ਕੀ ਕਰੀਏ? ਚਾਚੇ ਨੂੰ ਆਪਣੀ ਪਹਿਚਾਣ ਬਾਰੇ ਕੁਝ ਜਿਆਦਾ ਹੀ ਫਿਕਰ ਹੁੰਦਾ ਸੀ ਕਿਉਂਕਿ ਉਸ ਦੀ ਅਸਲ ਪਹਿਚਾਣ ਤਾਂ ਉਦੋਂ ਤੱਕ

ਅਸੀਂ ਵੀ ਨਹੀਂ ਸੀ ਜਾਣਦੇ। ਕੁਝ ਸਮੇਂ ਬਾਅਦ ਜਦੋਂ ਦੋਵੇਂ ਸਹਿਜ ਹੋਏ ਤਾਂ ਚਾਚੇ ਨੇ ਕਿਹਾ ਕਿ ਮੈਂ ਹੁਣ ਚੱਲਦਾ ਹਾਂ ਤਾਂ ਸ਼ੰਭੂ ਨੇ ਕਿਹਾ ਕਿ ਨੇੜੇ ਹੀ ਉਸ ਦੀ ਝੌਂਪੜੀ ਹੈ। ਉਸ ਦੀ ਮਾਂ ਤੇ ਬੱਚੇ ਉਥੇ ਰਹਿੰਦੇ ਹਨ ਓਹਨਾਂ ਨੂੰ ਮਿਲ ਲਵੇ। ਚਾਚਾ ਬੜੀ ਸ਼ਸ਼ੋਪੰਜ ਵਿੱਚ ਪੈ ਗਿਆ ਪਰ ਉਹਨੂੰ ਇਹ ਯਕੀਨ ਸੀ ਕਿ ਇਥੇ ਕੋਈ ਵੀ ਨੁਕਸਾਨ ਨਹੀਂ ਹੈ ਸਗੋਂ ਇਹ ਬਹੁਤ ਹੀ ਸਤਿਕਾਰ ਦੀ ਭਾਵਨਾ ਵਿੱਚੋਂ ਸਾਰਾ ਕੁਝ ਕਰ ਰਿਹਾ ਹੈ।

ਚਾਚੇ ਨੂੰ ਉਸ ਨਾਲ ਤੁਰਨਾ ਪਿਆ ਪਰ ਉਸ ਨੇ ਉਸ ਨੂੰ ਸਮਝਾਇਆ ਕਿ ਘਰ ਵਾਲਿਆਂ ਨੂੰ ਕੁਝ ਨਹੀਂ ਦੱਸਣਾ। ਪਟੜੀ ਦੇ ਨਾਲ ਕੋਈ ਕਿਲੋਮੀਟਰ ਅੱਗੇ ਉਹਦਾ ਟਿਕਾਣਾ ਸੀ। ਉਸਦੀ ਸ਼ਰਧਾ ਅਤੇ ਸਤਿਕਾਰ ਸਾਹਮਣੇ ਚਾਚਾ ਮਜਬੂਰ ਸੀ ਅਤੇ ਉਸ ਦੇ ਨਾਲ ਨਾਲ ਤੁਰਦਾ ਗਿਆ। ਸ਼ੰਭੂ ਅੱਗੇ ਅੱਗੇ ਨੀਵਾਂ ਹੋ ਕੇ ਤੁਰਦਾ ਗਿਆ ਪਰ ਬਹੁਤ ਖੁਸ਼ ਸੀ। ਕਦੇ ਚਾਚੇ ਦੇ ਚਿਹਰੇ ਵੱਲ ਤੇ ਕਦੇ ਉਸ ਦੀ ਪੱਗ ਵਲ ਦੇਖਦਾ ਅਤੇ ਫਿਰ ਤੁਰ ਪੈਂਦਾ।

ਚਾਚੇ ਨੂੰ ਏਹਨਾਂ ਦੀ ਬੋਲੀ ਕੋਈ ਜਿਆਦਾ ਸਮਝ ਨਹੀਂ ਆਉਂਦੀ ਸੀ ਪਰ ਹਿੰਦੀ ਦਾ ਬਹੁਤ ਅਸਰ ਸੀ। ਅੱਖਰਾਂ ਨਾਲੋਂ ਵੀ ਜਿਆਦਾ ਏਹਨਾਂ ਦੇ ਹਾਵ-ਭਾਵ ਗੱਲ ਕਰਦੇ ਸੀ। ਹਾਵ-ਭਾਵ ਵਿਚ ਬਣਾਉਟ ਜਾਂ ਝੂਠ ਨਹੀਂ ਹੁੰਦਾ। ਝੁੱਗੀਆਂ ਕੋਲ ਪਹੁੰਚੇ ਤਾਂ ਉਹਨੇ ਭੱਜ ਕੇ ਅੰਦਰੋਂ ਲੱਕੜ ਦਾ ਇੱਕ ਛੋਟਾ ਜਿਹਾ ਮੇਜ ਲਿਆ ਕੇ ਅੱਗੇ ਰੱਖਿਆ। ਇਹ ਉਸ 'ਤੇ ਬੈਠ ਗਏ। ਉਸ ਵਕਤ ਉਸਦੇ ਨਾਲ ਦੇ ਲੋਕ ਸ਼ਹਿਰ ਵਿਚੋਂ ਕੂੜਾ ਕਰਕਟ ਇਕੱਠਾ ਕਰਨ ਗਏ ਸਨ। ਉਸਦੀ ਮਾਂ ਤੇ ਛੋਟੇ ਬੱਚੇ ਹੀ ਉਥੇ ਸਨ। ਚਾਚੇ ਨੂੰ ਇੰਝ ਲੱਗ ਰਿਹਾ ਸੀ ਜਿਵੇਂ ਉਹ ਕੋਈ ਬਹੁਤ ਪੂਜਨੀਕ ਚੀਜ ਹੋਵੇ ਅਤੇ ਸ਼ੰਭੂ ਉਸ ਦਾ ਭਗਤ ਹੋਵੇ। ਓਹਨਾਂ ਨੇ ਪਹਿਲਾਂ ਪਾਣੀ ਤੇ ਫਿਰ ਗੁਲੂਕੋਜ ਦੇ ਮਿੱਠੇ ਬਿਸਕੁਟਾਂ ਦੀ ਡੱਬੀ ਦਿੱਤੀ। ਉਸਦੀ ਮਾਂ ਵੀ ਕੋਲ ਬੈਠ ਗਈ। ਮਾਂ ਨੂੰ ਸ਼ੰਭੂ ਨੇ ਪਤਾ ਨਹੀਂ ਕੀ ਕਿਹਾ ਹੋਵੇਗਾ ਅਤੇ ਪਤਾ ਨਹੀਂ ਉਹ ਕੀ ਸਮਝਦੀ ਹੋਵੇਗੀ ਪਰ ਉਸ ਦਾ ਵਤੀਰਾ ਵੀ ਸ਼ੰਭੂ ਵਰਗਾ ਹੀ ਸੀ। ਫਿਰ ਚਾਚਾ ਓਥੋਂ ਆ ਗਿਆ ਤੇ ਸੰਭੂ ਉਸ ਨੂੰ ਪੁਲ ਤੱਕ ਛੱਡਣ ਆਇਆ। ਆਪਣੀ ਨਾ ਸਮਝ ਆਉਣ ਵਾਲੀ ਹਿੰਦੀ ਵਿੱਚ ਕਿਹਾ ਕਿ 'ਅਸੀਂ ਬਹੁਤ ਖੁਸ਼ ਹੋਏ, ਤੁਸੀਂ ਸਾਡੇ ਲਈ ਪੂਜਨੀਕ ਹੋ ਅਤੇ ਫੇਰ ਵੀ ਆਉਣਾ। ਮੈਂ ਤੁਹਾਡੀ ਸੇਵਾ ਵਿੱਚ ਹਾਜਿਰ ਹਾਂ'। ਚਾਚਾ ਬਹੁਤ ਹੈਰਾਨੀ ਭਰੀ ਖੁਸ਼ੀ ਨਾਲ ਤੁਰ ਪਿਆ ਅਤੇ ਆ ਕੇ ਮੈਨੂੰ, ਸੁੱਖੇ ਤੇ ਜਿੰਦੇ ਨੂੰ ਇਹ ਕਹਾਣੀ ਬਹੁਤ ਚਾਅ ਨਾਲ ਸੁਣਾਈ ਅਤੇ ਉਸਦੀਆਂ ਅੱਖਾਂ ਨਮ ਹੋ ਗਈਆਂ।

ਬਾਅਦ ਵਿਚ ਸਾਡੀ ਇਸ ਬਾਰੇ ਕਾਫੀ ਚਰਚਾ ਹੋਈ ਤੇ ਬਾਕੀ ਸਿੰਘਾਂ ਦਾ ਇਹੋ ਵਿਚਾਰ ਸੀ ਕਿ ਇਹ ਠੀਕ ਹੈ, ਉਹਦੇ ਮਨ ਵਿੱਚ ਸਤਿਕਾਰ ਹੈ ਕੋਈ ਖੋਟ ਨਹੀਂ ਪਰ ਸਾਡੀ ਪਹਿਚਾਣ ਬਹੁਤ ਅਹਿਮ ਹੈ ਇਸ ਕਰਕੇ ਦੁਬਾਰਾ ਉਸ ਨੂੰ ਅਣਦੇਖਿਆ ਕੀਤਾ

ਜਾਵੇ ਕਿਉਂਕਿ ਏਹ ਬਹੁਤ ਗਰੀਬ ਹਨ। ਏਹਨਾਂ ਨੂੰ ਸਾਡੇ ਬਾਰੇ ਸਮਝ ਨਹੀਂ ਅਤੇ ਨਾ ਹੀ ਹਕੂਮਤ ਬਾਰੇ। ਸਾਡੇ ਉਤੇ ਐਡੇ ਵੱਡੇ ਇਨਾਮ ਹਨ ਇਸ ਕਰਕੇ ਸਾਨੂੰ ਇਹੋ ਜਿਹੇ ਮੌਕੇ ਨਹੀਂ ਬਣਨ ਦੇਣੇ ਚਾਹੀਦੇ ਜਿਸ ਨਾਲ ਨੁਕਸਾਨ ਹੋ ਸਕੇ। ਫਿਰ ਦੋ ਹਫਤਿਆਂ ਬਾਅਦ ਅਸੀਂ ਦਿੱਲੀ ਸਾਂ ਤਾਂ ਚਾਚੇ ਨੇ ਮੇਰੇ ਨਾਲ ਇਹ ਗੱਲ ਤੋਰੀ ਤੇ ਦੱਸਿਆ ਕਿ ਮੇਰਾ ਸ਼ੰਭੂ ਨੂੰ ਮਿਲਣ ਨੂੰ ਦਿਲ ਕਰਦਾ ਹੈ। ਉਹਦਾ ਮੇਰੇ ਪ੍ਰਤੀ ਵਰਤਾਓ ਮੈਨੂੰ ਭੁੱਲ ਨਹੀਂ ਰਿਹਾ। ਅਸੀਂ ਇਸ ਗੱਲ 'ਤੇ ਸਹਿਮਤ ਹੋਏ ਕਿ ਚਾਚਾ ਉਸ ਨੂੰ ਮਿਲੇਗਾ। ਜਦੋਂ ਅਸੀਂ ਲੁਧਿਆਣੇ ਵਾਪਸ ਆਏ ਤਾਂ ਰਾਤ ਵੇਲੇ ਅਸੀਂ ਸਟੇਸ਼ਨ 'ਤੇ ਗਏ। ਮੈਂ ਸਟੇਸ਼ਨ 'ਤੇ ਰਿਹਾ ਤੇ ਚਾਚਾ ਸ਼ੰਭੂ ਨੂੰ ਮਿਲ ਕੇ ਆਇਆ। ਉਹ ਉਸੇ ਤਰ੍ਹਾਂ ਹੀ ਮਿਲਿਆ ਤੇ ਬਹੁਤ ਆਉ-ਭਗਤ ਕੀਤੀ ਤੇ ਫਿਰ ਜਦੋਂ ਛੱਡਣ ਆਉਂਦੇ ਸ਼ੰਭੂ ਨੇ ਦੱਸਿਆ ਕਿ 'ਮੇਰੀ ਘਰਵਾਲੀ ਅਤੇ ਮਾਂ ਨੂੰ ਮੈਂ ਦੱਸ ਦਿੱਤਾ ਸਾਡੀ ਤਿੰਨਾਂ ਦੀ ਇੱਕੋ ਹੀ ਗੱਲ ਹੈ ਅਤੇ ਬਾਕੀਆਂ ਨੂੰ ਮੈਂ ਕਹਿ ਦਿੱਤਾ ਕਿ ਏਹ ਵਪਾਰੀ ਹਨ। ਤੇ ਮੈਂ ਤੁਹਾਡੀ ਸੇਵਾ ਵਿਚ ਹਾਜਰ ਹਾਂ'। ਫਿਰ ਅਸੀਂ ਵਾਪਸ ਆ ਗਏ।

ਉਸ ਤੋਂ ਬਾਅਦ ਸਾਲ ਭਰ ਤੱਕ ਚਾਚਾ ਕਈ ਵਾਰ ਓਹਨਾਂ ਨੂੰ ਮਿਲਿਆ। ਓਹਨਾਂ ਕੋਲ ਰੋਟੀ ਖਾਧੀ ਅਤੇ ਗੱਲਾਂ ਵੀ ਕੀਤੀਆਂ। ਓਹਨਾਂ ਵਿਚਕਾਰ ਇਕ ਪਰਿਵਾਰ ਦੇ ਜੀਆਂ ਦੀ ਤਰ੍ਹਾਂ ਪੂਰਾ ਦਿਨ ਰਿਹਾ। ਪਰਿਵਾਰ ਦੇ ਜੀਆਂ ਦੀ ਤਰ੍ਹਾਂ ਬੱਚਿਆਂ ਨਾਲ ਖੇਡਿਆ ਅਤੇ ਉਹਨੇ ਰਾਤ ਵੀ ਓਥੇ ਕੱਟੀ। ਓਹਨਾਂ ਨੂੰ ਸਾਡੇ ਬਾਰੇ ਬਹੁਤੀ ਸਮਝ ਨਹੀਂ ਸੀ ਪਰ ਗੁਰੂਆਂ ਬਾਰੇ ਸੁਣਿਆ ਸੀ ਤੇ ਉਹ ਗੁਰੂ ਨੂੰ ਗਰੀਬਾਂ ਦੇ ਰੱਖਿਅਕ ਵਜੋਂ ਵੇਖਦੇ ਸੀ ਅਤੇ ਸਾਨੂੰ ਵੀ ਇੰਜ ਹੀ ਇਕ ਨਾਇਕ ਵਜੋਂ ਵੇਖਦੇ ਸੀ। ਸਮਾਜ ਅਤੇ ਸਰਕਾਰ ਪ੍ਰਤੀ ਓਹਨਾਂ ਦਾ ਬਹੁਤਾ ਮੋਹ ਨਹੀਂ ਸੀ। ਦੋ ਵਕਤ ਦੀ ਰੋਟੀ ਤੇ ਸਿਰ ਉਪਰ ਮੋਮੀ ਤਰਪਾਲ ਦੀ ਛੱਤ ਅਤੇ ਪਰਿਵਾਰ ਵਿੱਚ ਬੈਠਣ ਦੀ ਖੁਸ਼ੀ ਓਹਨਾਂ ਲਈ ਸਭ ਕੁਝ ਸੀ। ਉਹ ਸਾਰਾ ਦਿਨ ਗਲੀਆਂ 'ਚੋਂ ਕੂੜੇ ਕਰਕਟ ਵਿੱਚੋਂ ਵੇਚਣ ਯੋਗ ਕੂੜਾ ਛਾਂਟਦੇ ਸਨ ਤੇ ਫਿਰ ਸ਼ਾਮ ਨੂੰ ਇਕੱਠਾ ਕਰਦੇ ਸਨ। ਫਿਰ ਅੱਗੇ ਹੋਰ ਦਲਾਲ ਓਹਨਾਂ ਦਾ ਇਕੱਠਾ ਕੀਤਾ ਹੋਇਆ ਕੂੜਾ ਲੈ ਜਾਂਦੇ ਸਨ ਅਤੇ ਓਹਨਾਂ ਨੂੰ ਥੋੜ੍ਹੀ ਬਹੁਤੀ ਮਿਹਨਤ ਦੇ ਜਾਂਦੇ ਸਨ। ਸ਼ਹਿਰਾਂ ਦੀ ਇਹੋ ਜਿਹੀ ਫਿਤਰਤ ਹੈ ਕਿ ਕੂੜੇ ਦੇ ਢੇਰ ਵਿਚੋਂ ਛਾਂਟੇ ਹੋਏ ਕੂੜੇ ਦੀ ਵੀ ਅੱਗੇ ਦਲਾਲੀ ਸੀ। ਕੂੜੇ ਵਿਚੋਂ ਵੀ ਮੁਨਾਫਾ ਕਮਾਇਆ ਜਾ ਰਿਹਾ ਸੀ ਤੇ ਸਭ ਤੋਂ ਵੱਧ ਮਿਹਨਤ ਕਰਨ ਵਾਲਾ ਸਭ ਤੋਂ ਜਿਆਦਾ ਲਾਚਾਰ ਤੇ ਗਰੀਬ ਸੀ।

ਓਹਨਾਂ ਲੋਕਾਂ ਦਾ ਆਪਸ ਵਿਚ ਬੜਾ ਵਿਸ਼ਵਾਸ਼ ਸੀ। ਉਹ ਅੰਦਰ ਦੀ ਗੱਲ ਬਾਹਰ ਨਹੀਂ ਸੀ ਕਰਦੇ। ਸ਼ੰਭੂ ਭਾਵੇਂ ਸਭ ਤੋਂ ਵੱਡਾ ਤਾਂ ਨਹੀਂ ਸੀ ਪਰ ਉਸਦਾ ਓਹਨਾਂ ਵਿਚ ਸਨਮਾਨ ਚੰਗਾ ਸੀ। ਉਸ ਛੋਟੇ ਜਿਹੇ ਕੁਨਬੇ ਨੇ ਕਦੇ ਵੀ ਚਾਚੇ ਬਾਰੇ ਕੋਈ

ਸਵਾਲ ਨਹੀਂ ਕੀਤਾ ਸੀ ਤੇ ਸਾਰੇ ਬੜੇ ਸਤਿਕਾਰ ਨਾਲ ਵਰਤਦੇ ਸੀ। ਚਾਚੇ ਦੀ ਫਿਤਰਤ ਵੀ ਕੁਝ ਐਸੀ ਸੀ ਕਿ ਉਹ ਗਰੀਬ ਲੋਕਾਂ ਵਿੱਚ, ਪਿੰਡਾਂ ਵਿੱਚ, ਪਹਾੜਾਂ ਵਿੱਚ ਜਾਂ ਬਿਲਕੁਲ ਹੀ ਜਿੰਦਗੀ ਦੇ ਸ਼ੋਰ ਸ਼ਰਾਬੇ ਤੋਂ ਦੂਰ ਹਟੇ ਲੋਕਾਂ ਵਿਚ ਜਿਆਦਾ ਖੁਸ਼ ਰਹਿੰਦਾ ਸੀ। ਉਸ ਦਾ ਪਹਿਰਾਵਾ ਵੀ ਬਹੁਤ ਸਾਦਾ ਹੁੰਦਾ ਸੀ ਜਲਸਾ ਜੁੱਤੀ, ਕਟਰਾਈ ਦੀ ਕਾਲੀ ਪੈਂਟ ਤੇ ਇੱਕ ਕਮੀਜ ਵਿੱਚ ਉਹ ਕਈ-ਕਈ ਦਿਨ ਕੱਢ ਦਿੰਦਾ ਸੀ। ਸ਼ੰਭੂ ਕੋਲ ਜਾਣ ਵੇਲੇ ਉਹ ਆਪਣੇ ਮੈਲੇ-ਪੁਰਾਣੇ ਕੱਪੜੇ ਪਾ ਕੇ ਜਾਂਦਾ ਸੀ। ਹੌਲੀ ਹੌਲੀ ਮੇਲ ਵਧਣ ਨਾਲ ਚਾਚਾ ਸ਼ੰਭੂ ਦੇ ਪਰਿਵਾਰ ਦੀ ਹੋਣੀ ਬਾਰੇ ਬਹੁਤ ਫਿਕਰ ਕਰਦਾ ਸੀ। ਉਸ ਦੀ ਛੋਟੀ ਬੇਟੀ ਦਾ ਨਾਂ ਗੁੜੀਆ ਅਤੇ ਮੁੰਡੇ ਦਾ ਨਾਂ ਸਾਰੰਗ ਸੀ। ਚਾਚਾ ਓਹਨਾਂ ਦੇ ਖਾਣ ਲਈ ਅਤੇ ਖੇਡਣ ਲਈ ਖੇਡਾਂ ਅਤੇ ਕੱਪੜੇ ਲੈ ਕੇ ਜਾਂਦਾ ਸੀ।

ਕਈ ਵਾਰ ਅਸੀਂ ਏਹਨਾਂ ਲੋਕਾਂ ਬਾਰੇ ਗੱਲਾਂ ਕਰਨੀਆਂ ਤੇ ਸੋਚਣਾ ਕਿ ਇਸ ਦੇਸ਼ ਵਿੱਚ ਕਿੰਨੀ ਵੱਡੀ ਗਿਣਤੀ ਐਹੋ ਜਿਹੇ ਪਰਿਵਾਰਾਂ ਦੀ ਹੈ ਜਿਨ੍ਹਾਂ ਨੂੰ ਇਸ ਰਾਜ ਪ੍ਰਬੰਧ ਨੇ ਇਨਸਾਨੀਅਤ ਦੀ ਸਤ੍ਹਾ ਤੋਂ ਹੇਠਾਂ ਸੁੱਟ ਦਿੱਤਾ ਹੈ। ਸਮਾਜ ਦੀਆਂ ਬਿਲਕੁਲ ਬੁਨਿਆਦੀ ਸਹੂਲਤਾਂ ਜਿਵੇਂ ਖਾਣ-ਪੀਣ, ਸਿਰ 'ਤੇ ਛੱਤ ਅਤੇ ਸੁਰੱਖਿਆ ਤੋਂ ਵੀ ਏਹ ਮਹਿਰੂਮ ਹਨ। ਏਹ ਸਾਰੀ ਜਿੰਦਗੀ ਇਸ ਘੋਲ ਵਿੱਚ ਲੰਘਾ ਦਿੰਦੇ ਹਨ ਤੇ ਫਿਰ ਆਪਣੇ ਬੱਚਿਆਂ ਨੂੰ ਵੀ ਇਹ ਘੋਲ ਵਿਰਸੇ ਵਿੱਚ ਦੇ ਦਿੰਦੇ ਹਨ। ਏਹਨਾਂ ਲੋਕਾਂ ਲਈ ਸਦਾਚਾਰ ਇਖਲਾਕ ਦੀਆਂ ਉੱਚੀਆਂ ਗੱਲਾਂ, ਧਰਮ ਦੀ ਮਰਿਆਦਾ ਤੇ ਦੇਸ਼ ਭਗਤੀ ਤੇ ਦੇਸ਼ ਪਿਆਰ ਜਾਂ ਹੋਰ ਗੱਲਾਂ ਦਾ ਕੀ ਮਾਇਨਾ ਹੈ ਪਰ ਹੈਰਾਨੀ ਵਾਲੀ ਗੱਲ ਸੀ ਕਿ ਏਹਨਾਂ ਲੋਕਾਂ ਵਿੱਚ ਆਪਸੀ ਏਕਤਾ ਤੇ ਵਿਸ਼ਵਾਸ ਸਦਾਚਾਰ ਦੇ ਮਿਆਰ ਤੇ ਰੱਬ ਬਾਰੇ ਆਪਣੇ ਵਿਸ਼ਵਾਸ ਹਨ। ਏਹਨਾਂ ਵਿਸ਼ਵਾਸਾਂ ਦੇ ਸਿਰ ਉਤੇ ਇਹ ਇਸ ਔਖੀ ਹਾਲਤ ਵਿੱਚ ਵੀ ਜਿਉਂ ਰਹੇ ਸਨ। ਏਹਨਾਂ ਦੀਆਂ ਇਖ਼ਲਾਕੀ ਕੀਮਤਾਂ ਅਤੇ ਵਿਸ਼ਵਾਸ ਕਿਸੇ ਨਾਲੋਂ ਘੱਟ ਨਹੀਂ ਸੀ। ਏਹਨਾਂ ਕੋਲ ਅੱਤ ਗਰੀਬੀ ਦੀ ਹਾਲਤ ਵਿਚ ਵੀ ਸਾਡੇ ਨਾਲੋਂ ਪੱਕਾ ਵਿਸ਼ਵਾਸ, ਆਪਸੀ ਪਿਆਰ ਤੇ ਸਖਤ ਮਿਹਨਤ ਕਰਨ ਦਾ ਉੱਦਮ ਸੀ।

ਚਾਚੇ ਨੇ ਇੱਕ ਵਾਰ ਓਹਨਾਂ ਨੂੰ ਪੁੱਛਿਆ ਕਿ ਸਾਡੇ 'ਤੇ ਬਹੁਤ ਇਨਾਮ ਹੈ ਜੇ ਪੁਲਿਸ ਨੂੰ ਪਤਾ ਲੱਗਿਆ ਤਾਂ ਤੇਰੇ ਸਾਰੇ ਪਰਿਵਾਰ ਨੂੰ ਮਾਰ ਦੇਣਗੇ ਉਸ ਨੇ ਕੋਈ ਜਵਾਬ ਨਹੀਂ ਦਿੱਤਾ। ਬਸ ਚਾਚੇ ਵੱਲ ਇਕ ਵਾਰ ਵੇਖਿਆ ਉਸ ਦਾ ਮਤਲਬ ਸੀ ਕੋਈ ਗੱਲ ਨਹੀਂ, ਮਨਜ਼ੂਰ ਹੈ। ਚਾਚੇ ਨੇ ਕਈ ਵਾਰ ਉੱਥੇ ਪੈਸੇ ਤੇ ਸਮਾਨ ਵੀ ਰੱਖਿਆ ਪਰ ਓਹਨਾਂ ਨੇ ਉਸ ਨੂੰ ਕਦੇ ਵੀ ਨਹੀਂ ਛੇੜਿਆ। ਕਈ ਵਾਰ ਓਹਨਾਂ ਨੂੰ ਕੁਝ ਥੋੜ੍ਹੇ ਬਹੁਤ ਪੈਸੇ ਦੇਣੇ ਤਾਂ ਓਹਨਾਂ ਨੇ ਬੜੀ ਮੁਸ਼ਕਲ ਨਾਲ ਲੈਣੇ। ਇਕ ਵਾਰ ਓਹਨਾਂ ਦੇ ਪਰਿਵਾਰਾਂ ਵਿਚੋਂ ਕਿਸੇ ਕੁੜੀ ਦਾ ਮੰਗਣਾ ਸੀ ਤੇ ਚਾਚੇ ਨੂੰ ਪਤਾ ਲੱਗਿਆ ਤਾਂ ਉਸ ਨੇ

ਸ਼ੰਭੂ ਨੂੰ ਕਿਹਾ ਕਿ ਕਿੰਨੇ ਪੈਸੇ ਲੱਗਦੇ ਹਨ ਤੂੰ ਪੈਸੇ ਲੈ ਲਵੀਂ ਤਾਂ ਉਸ ਨੇ ਕਿਹਾ ਕਿ ਤੁਸੀਂ ਆਪ ਦੇ ਦੇਣਾ। ਸਾਡੇ ਤਾਂ ੨੦੦੦ 'ਚ ਇਹ ਸਭ ਕੁਝ ਹੋ ਜਾਂਦਾ ਹੈ ਸਾਨੂੰ ਇਸ ਗੱਲ ਦੀ ਬਹੁਤ ਹੈਰਾਨੀ ਹੋਈ ਕਿ ਏਡੀ ਕੁ ਰਕਮ ਓਹਨਾਂ ਲਈ ਕਿੰਨਾ ਵੱਡਾ ਮਾਇਨਾ ਰੱਖਦੀ ਹੈ ਜਦੋਂ ਕਦੇ ਅਸੀਂ ਉਥੇ ਆਪਣਾ ਅਸਲਾ ਰੱਖਦੇ ਤਾਂ ਉਹ ਸਾਂਭ ਕੇ ਵੀ ਰੱਖਦੇ ਅਤੇ ਸਵੇਰੇ-ਸ਼ਾਮ ਅਸਲੇ ਨੂੰ ਮੱਥਾ ਵੀ ਟੇਕਦੇ ਸਨ। ਇੱਕ ਹੋਰ ਬੜੀ ਹੈਰਾਨੀ ਵਾਲੀ ਗੱਲ ਸੀ ਕਿ ਸ਼ੰਭੂ, ਉਸਦੀ ਮਾਂ ਤੇ ਘਰ ਵਾਲੀ ਦੀ ਆਪਸ ਵਿੱਚ ਇੱਕ ਸਰੀਰ ਵਾਂਗ ਹੀ ਬਣਦੀ ਸੀ ਓਹਨਾਂ ਦਿਨਾਂ ਵਿੱਚ ਸ਼ਹਿਰਾਂ ਵਿੱਚ ਵੀ ਬਹੁਤ ਛਾਣਬੀਣ ਹੁੰਦੀ ਸੀ ਤੇ ਸ਼ਹਿਰਾਂ ਵਿੱਚ ਰਹਿਣਾ ਵੀ ਖਤਰੇ ਤੋਂ ਖਾਲੀ ਨਹੀਂ ਸੀ। ਅਜਿਹੇ ਸਮੇਂ ਵਿੱਚ ਚਾਚਾ ਉੱਥੇ ਸਮਾਨ ਰੱਖ ਦਿੰਦਾ। ਔਖੇ ਵੇਲੇ ਵਿੱਚ ਇਹ ਉਸਦੀ ਸਭ ਤੋਂ ਪੱਕੀ ਤੇ ਮਹਿਫੂਜ ਠਹਿਰ ਵੀ ਬਣ ਗਈ ਸੀ।

ਇਕ ਵਾਰ ਜਿੰਦਾ ਵੀ ਸ਼ੰਭੂ ਨੂੰ ਮਿਲਣ ਗਿਆ ਕਿਉਂਕਿ ਉਹਨੇ ਜਿੰਦੇ ਨੂੰ ਵੀ ਬੈਂਕ ਦੇ ਸਾਹਮਣੇ ਦੇਖਿਆ ਹੋਇਆ ਸੀ। ਉਸ ਦਿਨ ਉਹਦੇ ਕੋਲ ਕਾਲੇ ਸ਼ੀਸ਼ਿਆਂ ਵਾਲੀ ਲਾਲ ਮਾਰੂਤੀ ਸੀ। ਉਸ ਨੇ ਆਪਣੇ ਸੁਭਾਅ ਮੁਤਾਬਕ ਸ਼ੰਭੂ ਅਤੇ ਉਸ ਦੇ ਮੁੰਡੇ ਨੂੰ ਲਾਲ ਮਾਰੂਤੀ ਵਿੱਚ ਸ਼ਹਿਰ ਦੀ ਗੇੜੀ ਲਵਾਈ ਅਤੇ ਫੁਹਾਰੇ ਵਾਲੇ ਚੌਂਕ ਤੋਂ ਰਸ ਮਲਾਈ ਖਵਾਈ। ਹੁਣ ਸਾਨੂੰ ਤਿੰਨਾਂ ਨੂੰ ਸ਼ੰਭੂ ਬਾਰੇ ਪਤਾ ਸੀ ਪਰ ਮੈਂ ਕਦੇ ਵੀ ਉਸ ਨੂੰ ਨਹੀਂ ਮਿਲਿਆ। ਮੈਂ ਤੇ ਜਿੰਦੇ ਨੇ ਕਈ ਵਾਰ ਸਿੰਘਾਂ ਵਿੱਚ ਬੈਠਿਆਂ ਹਾਸੇ ਵਿਚ ਇਹ ਗਲ ਕਰ ਦੇਣੀ ਕਿ ਚਾਚੇ ਕੋਲ ਪੰਜਾਬ ਵਿੱਚ ਸਭ ਤੋਂ ਵਧੀਆ ਤੇ ਸੁਰੱਖਿਅਤ ਠਹਿਰ ਹੈ ਪਰ ਅਸੀਂ ਕਦੇ ਕਿਸੇ ਨੂੰ ਦੱਸਿਆ ਨਹੀਂ ਸੀ ਇਹ ਕਿੱਥੇ ਹੈ। ਚਾਚੇ ਨੇ ਵੀ ਅੱਗੋਂ ਹਾਸੇ ਵਿਚ ਕਹਿ ਦੇਣਾ ਕਿ ਉਹ ਬਹੁਤ ਮਹਿਲਨੁਮਾ ਠਹਿਰ ਹੈ ਜੋ ਸਿਰਫ ਮੇਰੇ ਲਈ ਹੈ।

ਚਾਚੇ ਨੇ ਇੱਕ ਦਿਨ ਰਾਤ ਨੂੰ ਮੈਨੂੰ ਸੌਣ ਵੇਲੇ ਦੱਸਿਆ ਕਿ ਭਲੇ ਹੀ ਸ਼ੰਭੂ ਦੀ ਝੌਂਪੜੀ ਵਿੱਚ ਸਫਾਈ ਨਹੀਂ ਹੁੰਦੀ ਅਤੇ ਸਭ ਪਾਸੇ ਧੂੜ ਹੁੰਦੀ ਹੈ ਪਰ ਮੈਨੂੰ ਉੱਥੇ ਅੰਦਰ ਬੈਠ ਕੇ ਚੰਗਾ ਲਗਦਾ ਹੈ। ਮੈਨੂੰ ਏਦਾਂ ਲੱਗਦਾ ਹੈ ਜਿਵੇਂ ਦਿਲ ਦਿਮਾਗ ਤੋਂ ਸਾਰਾ ਹੀ ਬੋਝ ਲਹਿ ਗਿਆ ਹੋਵੇ। ਮੈਂ ਤੇ ਮੇਰਾ ਸਰੀਰ ਬਹੁਤ ਹਲਕਾ ਤੇ ਖੁਸ਼ੀ ਵਿੱਚ ਮਹਿਸੂਸ ਕਰਦੇ ਹਾਂ। ਇੰਝ ਲਗਦਾ ਹੈ ਜਿਵੇਂ ਸੱਚਮੁੱਚ ਮੈਂ ਰਾਜਾ ਹੋਵਾਂ।

ਫਿਰ ਇੱਕ ਦਿਨ ਆਇਆ ਜਦੋਂ ਚਾਚਾ ਮਥਰਾ ਸਿੰਘ ਸ਼ਹਾਦਤ ਪਾ ਗਿਆ। ਜਾਲਮਾਂ ਨੇ ਉਸ 'ਤੇ ਬਹੁਤ ਤਸ਼ੱਦਦ ਕੀਤਾ ਪਰ ਉਸ ਨੇ ਕੋਈ ਰਾਜ ਨਹੀਂ ਖੋਲ੍ਹਿਆ। ਸ਼ੰਭੂ ਬਾਰੇ ਤਾਂ ਦੱਸਣਾ ਹੀ ਕੀ ਸੀ ਕਿਉਂਕਿ ਇਹ ਰਾਜ ਤਾਂ ਉਸਦੇ ਲਈ ਬਹੁਤ ਪਿਆਰਾ ਸੀ। ਇਸ ਤੋਂ ਬਾਅਦ ਜਿੰਦਾ ਵੀ ਜਿਆਦਾ ਪੰਜਾਬ ਤੋਂ ਬਾਹਰ ਹੀ ਰਿਹਾ ਅਤੇ ਉਹਦਾ ਲੁਧਿਆਣੇ ਆਉਣ ਨਾ ਹੋਇਆ ਅਤੇ ਫਿਰ ਉਹ ਦਿੱਲੀ ਵਿੱਚ ਫੜਿਆ ਗਿਆ। ਉਸ ਨੇ ਵੀ ਆਪਣੇ ਜਿਗਰੀ ਦੋਸਤ ਵਾਂਗ ਸਰਕਾਰ ਨੂੰ ਕੋਈ ਰਾਜ ਨਹੀਂ

ਦਿੱਤਾ ਅਤੇ ਹੱਸਦਾ-ਹੱਸਦਾ ਫਾਂਸੀ ਚੜ੍ਹ ਗਿਆ। ਮੈਂ ਤਾਂ ਕਦੇ ਵੀ ਉਸ ਨੂੰ ਮਿਲਿਆ ਨਹੀਂ ਸੀ। ਇਸ ਤਰ੍ਹਾਂ ਇਹ ਕਹਾਣੀ ਜੋ ਬੈਂਕ ਡਾਕੇ ਤੋਂ ਸ਼ੁਰੂ ਹੋਈ ਸੀ ਉਹ ਏਹਨਾਂ ਦੋਵਾਂ ਮਿੱਤਰਾਂ ਦੀ ਸ਼ਹਾਦਤ ਨਾਲ ਸਾਡੀ ਤਰਫੋਂ ਖਤਮ ਹੋ ਜਾਂਦੀ ਹੈ। ਉਹ ਸ਼ੰਭੂ ਕੌਣ ਸੀ? ਹੁਣ ਕਿੱਥੇ ਹੈ ਤੇ ਉਸ ਦੇ ਪਰਿਵਾਰ ਦਾ ਕੀ ਬਣਿਆ ਅਤੇ ਉਸ ਨੇ ਏਹਨਾਂ ਦੋਹਾਂ ਮਹਿਮਾਨਾਂ ਬਾਰੇ ਕੀ ਸੋਚਿਆ? ਉਹਨੂੰ ਏਹਨਾਂ ਦੋਵਾਂ ਦੇ ਦੁਨੀਆ ਤੋਂ ਜਾਣ ਬਾਰੇ ਪਤਾ ਲੱਗਿਆ ਜਾਂ ਨਹੀਂ। ਏਹ ਸਾਰੇ ਸਵਾਲਾਂ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਰੱਬ ਕਰੇ ਉਹ ਸੁਖੀਂ ਸਾਂਦੀ ਹੋਣ।

ಙಡ

# ਬ੍ਰਾਹਮਣ ਡਾਕਟਰ

ਸੰਨ ੧੯੮੬ ਦੇ ਸ਼ੁਰੂ ਵਿਚ ਭਾਈ ਮਨਵੀਰ ਸਿੰਘ ਚਹੇੜੂ ਨੇ ਜਲੰਧਰ ਨੇੜੇ ਸਾਨੂੰ ਠਾਹਰ ਦਿੱਤੀ ਜੋ ਇਕ ਬ੍ਰਾਹਮਣ ਡਾਕਟਰ ਦਾ ਪਰਿਵਾਰ ਸੀ। ਉਸ ਦਾ ਹਸਪਤਾਲ ਘਰ ਵਿੱਚ ਹੀ ਸੀ। ਕਮਾਂਡੋ ਫੋਰਸ ਨਾਲ ਸਬੰਧਤ ਜਦੋਂ ਕੋਈ ਬੰਦਾ ਜਖ਼ਮੀ ਹੁੰਦਾ ਸੀ ਜਾਂ ਜਿਆਦਾ ਬਿਮਾਰ ਹੁੰਦਾ ਸੀ ਏਥੇ ਹੀ ਉਹਦਾ ਇਲਾਜ ਹੁੰਦਾ ਸੀ। ਜਦੋਂ ਜਨਰਲ ਲਾਭ ਸਿੰਘ ਦੇ ਸੱਟ ਲੱਗ ਗਈ ਤਾਂ ਉਹਦਾ ਇਲਾਜ ਵੀ ਇਥੇ ਹੀ ਹੋਇਆ ਸੀ। ਜਥੇਬੰਦੀ ਦੇ ਪਰਮੁਖ ਸਿੰਘਾਂ ਨੂੰ ਇਸ ਬਾਰੇ ਪਤਾ ਸੀ। ਮੈਂ, ਚਾਚਾ ਮਥਰਾ ਸਿੰਘ ਤੇ ਜਿੰਦਾ ਇੱਥੇ ਆਉਂਦੇ ਜਾਂਦੇ ਰਹੇ ਹਾਂ। ਇਹ ਡਾਕਟਰ ਨਾਲ ਭਾਈ ਮਨਵੀਰ ਸਿੰਘ ਦੀ ਦੋਸਤੀ ਹੁਸ਼ਿਆਰਪੁਰ ਦੇ ਪਹਾੜਾਂ ਵਿੱਚ ਸ਼ਿਕਾਰ ਖੇਡਦਿਆਂ ਹੋਈ ਸੀ। ਦੋਸਤੀ ਐਸੀ ਵਧੀ ਕਿ ਉਹਨੇ ਆਪਣਾ ਘਰ ਅਤੇ ਹਸਪਤਾਲ ਸਿੰਘਾਂ ਦੀ ਸੇਵਾ ਵਿੱਚ ਖੋਲ੍ਹ ਦਿੱਤਾ। ਜਦੋਂ ਪਹਿਲੀ ਵਾਰ ਮੈਂ, ਚਾਚਾ ਮਥਰਾ ਸਿੰਘ ਅਤੇ ਭਾਈ ਮਨਵੀਰ ਸਿੰਘ ਨਾਲ ਕਾਰ ਵਿੱਚ ਬੈਠ ਕੇ ਇਥੇ ਆਇਆ ਤਾਂ ਉਹਦੀ ਘਰਵਾਲੀ ਤੇ ਬੱਚਿਆਂ ਨੇ ਸਾਡੇ ਲਈ ਬੈਠਕ ਖੋਲ੍ਹ ਦਿੱਤੀ ਤੇ ਬਹੁਤ ਖੁਸ਼ੀ ਨਾਲ ਚਾਹ ਪਾਣੀ ਦਾ ਪ੍ਰਬੰਧ ਕਰਨ ਲੱਗੇ। ਉਹ ਡਾਕਟਰ ਨਹਾ ਕੇ ਕੱਛੇ ਬੁਨੈਣ ਵਿੱਚ ਹੀ ਸਾਡੇ ਕੋਲ ਆ ਗਿਆ। ਉਹ ਛੇ ਫੁੱਟ ਤੋਂ ਉੱਚਾ ਭਾਰੇ ਸਰੀਰ ਵਾਲਾ ਬੰਦਾ ਸੀ ਤੇ ਆ ਕੇ ਭਾਈ ਮਨਵੀਰ ਸਿੰਘ ਨਾਲ ਖਾੜਕੂ ਕਾਰਵਾਈਆਂ ਬਾਰੇ ਗੱਲ ਕਰਨ ਲੱਗ ਪਿਆ।

ਉਹ ਆਪਸ ਵਿੱਚ ਬਹੁਤ ਖੁੱਲ੍ਹ ਕੇ ਗੱਲਾਂ ਕਰ ਰਹੇ ਸੀ ਤੇ ਘਰਵਾਲੀ ਕੋਲ ਖੜ੍ਹੀ ਸੀ, ਜਿਸ ਨੇ ਸਾੜੀ ਪਾਈ ਹੋਈ ਸੀ। ਇਹ ਸਾਰਾ ਚੱਕਰ ਦੇਖ ਕੇ ਅਸੀਂ ਵੀ ਹੈਰਾਨ ਹੋ ਰਹੇ ਸੀ ਕਿ ਇਹ ਸਾਨੂੰ ਕਿਥੇ ਲੈ ਆਇਆ? ਸਾਡੇ ਲਈ ਹੈਰਾਨੀ ਵਾਲੇ ਪਲ ਸਨ ਕਿ ਇੱਕ ਸ਼ੁੱਧ ਬ੍ਰਾਹਮਣ ਪਰਿਵਾਰ ਖ਼ਾਲਿਸਤਾਨ ਦੀਆਂ ਗੱਲਾਂ ਕਰ ਰਿਹਾ ਹੈ। ਫਿਰ ਭਾਈ ਮਨਵੀਰ ਸਿੰਘ ਨੇ ਸਾਡੀ ਵਾਕਫ਼ੀਅਤ ਕਰਵਾਈ। ਦੱਸਿਆ ਕਿ ਏਹ ਮੇਰੇ ਭਰਾ ਹਨ। ਉਦੋਂ ਅਸੀਂ ਆਪਣੇ ਮਿੱਥੇ ਹੋਏ ਨਾਂ ਹੀ ਦੱਸਦੇ ਹੁੰਦੇ ਸੀ ਮੇਰਾ ਨਾਂ ਸਤੀਸ਼ ਸ਼ਰਮਾ, ਜਿੰਦੇ ਦਾ ਨਾਂ ਵਿਜੈ ਖੰਨਾ, ਤੇ ਚਾਚੇ ਦਾ ਨਾਂਅ ਹਰਜੀਤ ਸਿੰਘ ਦੱਸਿਆ। ਉਹ ਡਾਕਟਰ

ਬਾਰੇ ਸਾਨੂੰ ਕਿਹਾ ਇਹ ਮੇਰਾ ਹੀ ਪਰਵਾਰ ਹੈ। ਇੱਥੇ ਤੁਸੀਂ ਜਦੋਂ ਮਰਜੀ ਆ ਕੇ ਜਿਨ੍ਹਾਂ ਚਿਰ ਮਰਜੀ ਰਹਿ ਸਕਦੇ ਹੋ। ਇਹ ਹੁਣ ਤੁਸੀਂ ਦੇਖਣਾ ਹੈ ਕਿ ਇਸ ਬੰਦੇ ਦਾ ਕਿੰਨ੍ਹਾ ਤੋਂ ਬਚਾਅ ਕਰਨਾ ਕਿਉਂਕਿ ਇਹਨੇ ਨਾਂਹ ਨਹੀਂ ਕਰਨੀ, ਭਲੇ ਹੀ ਹਮਲੇ ਵਿਚ ਲੈ ਜਾਵੇ। ਇਹਨੇ ਕਦੇ ਮਨ੍ਹਾਂ ਨਹੀਂ ਕਰਨਾ। ਅਸੀਂ ਉਥੇ ਕਈ ਵਾਰ ਆ ਜਾਂਦੇ ਤੇ ਕਈ ਵਾਰ ਰਾਤ ਵੀ ਰਹੇ ਤੇ ਕਈ ਵਾਰ ਉਥੇ ਭਾਈ ਮਨਵੀਰ ਸਿੰਘ, ਜਨਰਲ ਲਾਭ ਸਿੰਘ ਤੇ ਬਲਵੀਰ ਸਿੰਘ ਰਾਇਪੁਰ (ਕੇ.ਸੀ.ਐਫ.) ਵੀ ਆਉਂਦੇ ਜਾਂਦੇ ਰਹਿੰਦੇ ਸਨ। ਉੱਥੇ ਅਸਲਾ ਵੀ ਜਮ੍ਹਾਂ ਰਹਿੰਦਾ ਸੀ ਤੇ ਕੋਈ ਨਾ ਕੋਈ ਗੱਡੀ ਜਾਂ ਸਕੂਟਰ ਵੀ ਖੜ੍ਹਾ ਰਹਿੰਦਾ ਸੀ। ਕੋਈ ਸ਼ੱਕ ਨਹੀਂ ਸੀ ਕਰਦਾ ਕਿਉਂਕਿ ਸਿੰਘਾਂ ਨੂੰ ਲੋਕ ਮਰੀਜ ਹੀ ਸਮਝਦੇ ਸੀ। ਅਸੀਂ ਤਾਂ ਉਸ ਵੇਲੇ ਘੋਨ ਮੋਨ ਹੀ ਸਾਂ। ਉਹਨੇ ਸਾਡੇ ਨਾਲ ਸੰਘਰਸ਼ ਬਾਰੇ ਹਮਲਿਆਂ ਬਾਰੇ, ਧਰਮ ਬਾਰੇ, ਸਿਆਸਤ ਬਾਰੇ ਸਭ ਮਸਲਿਆਂ ਉਤੇ ਆਪਣੇ ਖੁੱਲ੍ਹ ਕੇ ਵਿਚਾਰ ਦੇਣੇ। ਹੋਰ ਕਿਸੇ ਦੇ ਵਿਚਾਰ ਬਹੁਤੇ ਨਹੀਂ ਸੀ ਸੁਣਦਾ। ਉਹ ਧਰਮ ਨੂੰ ਨਹੀਂ ਸੀ ਮੰਨਦਾ ਪਰ ਹਿੰਦੂ ਧਰਮ, ਇਸ ਦੇ ਦੇਵੀ ਦੇਵਤਿਆਂ ਤੇ ਜਾਤ-ਪਾਤ ਦੇ ਬਹੁਤ ਵਿਰੁੱਧ ਸੀ। ਏਹਨਾਂ ਬਾਰੇ ਤਾਂ ਉਹ ਸਪੱਸ਼ਟ ਸੀ ਕੀ ਇਹ ਨਿਰਾ ਪਖੰਡ ਹੈ। ਉਹਦੀਆਂ ਗੱਲਾਂ ਤੋਂ ਲਗਦਾ ਸੀ ਕਿ ਜੇ ਉਹਦਾ ਵੱਸ ਚੱਲੇ ਤੇ ਉਹ ਇਸ ਨੂੰ ਜੜੋਂ ਪੁੱਟ ਦੇਵੇ। ਪਰ ਉਹ ਇਨਸਾਨੀਅਤ ਤੇ ਸ਼ੁਭ ਗੁਣਾਂ ਦੀ ਬਹੁਤ ਕਦਰ ਕਰਦਾ ਸੀ। ਇਹੋ ਹੀ ਉਸ ਦਾ ਧਰਮ ਸੀ। ਉਹ ਬਾਗੀ ਤਬੀਅਤ ਅਤੇ ਕ੍ਰਾਂਤੀਕਾਰੀ ਸੁਭਾਅ ਵਾਲਾ ਬੰਦਾ ਸੀ। ਕੋਈ ਵੀ ਕਿਤੇ ਜੂਝਦਾ ਸੀ ਉਹ ਉਹਦਾ ਹਮਦਰਦ ਸੀ। ਸਿੱਖ ਗੁਰੂਆਂ ਤੇ ਇਤਿਹਾਸ ਦੀ ਏਹਨਾਂ ਗੁਣਾਂ ਕਰਕੇ ਹੀ ਉਹ ਦਿਲੋਂ ਕਦਰ ਕਰਦਾ ਸੀ। ਹੌਲੀ-ਹੌਲੀ ਉਸ ਨੂੰ ਫਿਰ ਪਤਾ ਲੱਗ ਗਿਆ ਕਿ ਅਸੀਂ ਅਸਲ ਵਿੱਚ ਕੌਣ ਹਾਂ ਕਿਉਂਕਿ ਓਹਨਾਂ ਦਿਨਾਂ ਵਿੱਚ ਜਿੰਦੇ ਅਤੇ ਮਥਰਾ ਸਿੰਘ ਦਾ ਅਖ਼ਬਾਰਾਂ ਵਿਚ ਬਹੁਤ ਨਾਂ ਆਉਂਦਾ ਸੀ। ਪਤਾ ਲੱਗਣ ਤੋਂ ਬਾਅਦ ਉਹ ਸਾਡੇ ਸਿੱਧਾ ਨਾਂ ਲੈਣ ਲੱਗ ਪਿਆ ਅਤੇ ਅਸੀਂ ਵੀ ਕੋਈ ਇਤਰਾਜ ਨਹੀਂ ਕੀਤਾ। ਉਹਦਾ ਹਸਪਤਾਲ ਬਹੁਤ ਵਧੀਆ ਚਲਦਾ ਸੀ। ਪੈਸੇ ਦੀ ਕੋਈ ਕਮੀ ਨਹੀਂ ਸੀ ਪਰ ਉਹ ਪੈਸੇ ਦੀ ਪਰਵਾਹ ਨਹੀਂ ਸੀ ਕਰਦਾ। ਉਹ ਸਾਨੂੰ ਕਾਰ ਵਿੱਚ ਆਪਣੇ ਪਰਿਵਾਰ ਨਾਲ ਬਿਠਾ ਕੇ ਪੰਜਾਬ ਦੇ ਕਿਸੇ ਵੀ ਸਿਰੇ ਤੱਕ ਛੱਡ ਆਉਂਦਾ ਸੀ ਕਿਉਂਕਿ ਇਸ 'ਤੇ ਕੋਈ ਵੀ ਸ਼ੱਕ ਨਹੀਂ ਸੀ ਕਰਦਾ। ਸਾਡੇ ਆਉਣ ਉਤੇ ਪਰਿਵਾਰ ਵਿੱਚ ਬਹੁਤ ਖੁਸ਼ੀ ਆ ਜਾਂਦੀ ਸੀ। ਅਸੀਂ ਬੱਚਿਆਂ ਨਾਲ ਖੇਡਦੇ ਰਹਿੰਦੇ। ਕਈ ਵਾਰ ਸਾਡੇ ਵਿੱਚ ਗੱਲ ਹੋਣੀ ਕਿ ਸੰਘਰਸ਼ ਵਿਚ ਕਾਫ਼ੀ ਬੰਦੇ ਨਜਾਇਜ ਹੀ ਮਾਰੇ ਜਾਂਦੇ ਹਨ ਜਾਂ ਘਰ ਉਜੜ ਜਾਂਦੇ ਹਨ ਜਿਵੇਂ ਕਈ ਵਾਰੀ ਕੁਝ ਖਾੜਕੂ ਜਥੇ ਹਿੰਦੂਆ ਨੂੰ ਮਾਰ ਦਿੰਦੇ ਸੀ। ਭਲੇ ਹੀ ਸੰਘਰਸ਼ ਦਾ ਇਹ ਕੋਈ ਮੰਤਵ ਨਹੀਂ ਸੀ ਅਤੇ ਕਿਸੇ ਦੇ ਧਰਮ ਕਰਕੇ ਉਹਨੂੰ ਸਜਾ ਨਹੀਂ ਸੀ ਦਿੱਤੀ ਜਾਣੀ ਪਰ ਉਹ ਏਹਨਾਂ ਗੱਲਾਂ ਬਾਰੇ ਬੜਾ

ਸਪਸ਼ਟ ਸੀ। ਉਹਦਾ ਮੰਨਣਾ ਸੀ ਕਿ ਕਿਸੇ ਵੱਡੇ ਸੰਘਰਸ਼ ਜਾਂ ਕ੍ਰਾਂਤੀ ਵਿੱਚ ਏਨਾ ਕੁ ਨੁਕਸਾਨ ਹੁੰਦਾ ਹੀ ਹੈ। ਇਹਦੇ ਬਾਰੇ ਬਹੁਤਾ ਨਾ ਸੋਚਿਆ ਕਰੋ ਇਹਤੋਂ ਤੁਸੀਂ ਬਚ ਨਹੀਂ ਸਕਦੇ। ਉਹਨੂੰ ਘੁੰਮਣ-ਫਿਰਨ ਦਾ ਬਹੁਤ ਸ਼ੌਕ ਸੀ ਅਤੇ ਬਹੁਤ ਘੁੰਮਿਆ ਫਿਰਿਆ ਸੀ।

ਇੱਕ ਵਾਰ ਭਾਈ ਮਨਵੀਰ ਸਿੰਘ ਚਹੇੜੂ (ਮੁਖੀ ਕੇ.ਸੀ.ਐਫ.) ਤੇ ਜਨਰਲ ਲਾਭ ਸਿੰਘ ਨੇ ਸਾਡੇ ਕੋਲ ਗੱਲ ਕੀਤੀ ਕਿ ਪੈਸੇ ਦੀ ਬਹੁਤ ਕਮੀ ਆ ਗਈ ਹੈ। ਕਿਸੇ ਬੈਂਕ ਨੂੰ ਲੁੱਟਣ ਬਾਰੇ ਗੱਲ ਚੱਲ ਰਹੀ ਸੀ ਤਾਂ ਪੰਡਤ ਜੀ ਨੇ ਕਿਹਾ ਕਿ ਹਿਮਾਚਲ ਵਿੱਚ ਸੇਬ ਵਾਲੇ ਇਲਾਕੇ ਵਿੱਚ ਫਲ ਦੇ ਦਿਨਾਂ ਵਿੱਚ ਬੈਂਕਾਂ ਵਿਚ ਕਰੋੜਾਂ ਰੁਪਈਆ ਜਮਾਂ ਹੁੰਦਾ ਹੈ ਅਤੇ ਉੱਥੇ ਕੋਈ ਬਹੁਤੀ ਰਾਖੀ ਵੀ ਨਹੀਂ ਹੁੰਦੀ। ਮੇਰਾ ਇਕ ਦੋਸਤ ਸੇਬਾਂ ਦੀ ਖੇਤੀ ਕਰਦਾ ਹੈ ਮੈਂ ਆਪ ਬੈਂਕ ਵਿਚ ਜਾ ਕੇ ਦੇਖਿਆ ਹੈ। ਜਨਰਲ ਲਾਭ ਸਿੰਘ ਹੋਰਾਂ ਨੇ ਕਿਹਾ ਕਿ ਆਪਾਂ ਨੂੰ ਦੇਖ ਲੈਣਾ ਚਾਹੀਦਾ ਹੈ। ਸਭ ਦੀ ਰਾਇ ਬਣ ਗਈ। ਡਾਕਟਰ ਮੈਨੂੰ ਤੇ ਜਿੰਦੇ ਨੂੰ ਚੰਡੀਗੜ੍ਹ ੧੭ ਸੈਕਟਰ ਵਿੱਚ ਮਿਲਿਆ। ਅਸੀਂ ਕਿਹਾ ਕਿ ਚੱਲੋ ਜਾ ਕੇ ਦੇਖ ਲੈਂਦੇ ਹਾਂ। ਉਹਨੇ ਇਕ ਬੀਅਰ ਦੀ ਪੇਟੀ ਗੱਡੀ ਵਿਚ ਰੱਖ ਲਈ ਤੇ ਸਿਗਰਟਾਂ ਦੀ ਡੱਬੀ ਡੈਸ਼ ਬੋਰਡ ਤੇ ਰੱਖ ਲਈ ਤੇ ਕਹਿੰਦਾ ਕਿ ਆਪਾਂ ਹੁਣ ਪਹਾੜਾਂ ਵਿੱਚ ਅਨੰਦ ਕਰਨ ਜਾ ਰਹੇ ਹਾਂ। ਆਪਾਂ ਨੂੰ ਕਿਸੇ ਨੇ ਨਹੀਂ ਪੁੱਛਣਾ। ਉਹ ਘਰ ਤਾਂ ਬਹੁਤ ਘੱਟ ਪੀਂਦਾ ਸੀ ਉਸ ਦੀ ਘਰਵਾਲੀ ਤੇ ਅਸੀਂ ਉਸਨੂੰ ਬਹੁਤ ਰੋਕਦੇ ਸੀ ਪਰ ਉਹ ਹਟਿਆ ਨਹੀਂ। ਚੋਰੀ ਦੂਰ ਕਿਤੇ ਕੱਲਾ ਜਾ ਕੇ ਪੀ ਆਉਂਦਾ ਸੀ। ਅਸੀਂ ਕਸੌਲੀ, ਸੋਲਨ ਦੇਖਦੇ ਹੋਏ ਰਾਤ ਨੂੰ ਸ਼ਿਮਲੇ ਹੋਟਲ ਵਿੱਚ ਠਹਿਰੇ। ਅਗਲੇ ਦਿਨ ਅਸੀਂ ਕੋਟ ਖਾਈ ਦੇ ਇਲਾਕੇ ਵੱਲ ਨੂੰ ਗਏ ਫਿਰ ਓਥੇ ਕਈ ਛੋਟੇ ਕਸਬਿਆਂ ਤੇ ਸ਼ਹਿਰਾਂ ਵਿੱਚ ਸੇਬਾਂ ਦਾ ਇਲਾਕਾ ਦੇਖਿਆ। ਵਾਕਿਆ ਹੀ ਓਥੇ ਬੈਂਕਾਂ ਵਿੱਚ ਬਹੁਤ ਪੈਸਾ ਸੀ ਅਤੇ ਗਾਰਦ ਕੋਈ ਨਹੀਂ ਸੀ ਪਰ ਵੱਡੀ ਮੁਸ਼ਕਲ ਇਹੋ ਸੀ ਕਿ ਪਹਾੜਾਂ ਵਿੱਚ ਰਸਤਾ ਇਕੋ ਹੀ ਹੁੰਦਾ ਹੈ। ਉਥੋਂ ਕੰਮ ਕਰ ਕੇ ਨਿਕਲਣਾ ਬਹੁਤ ਮੁਸ਼ਕਲ ਹੋ ਜਾਵੇਗਾ।

ਦੂਜੀ ਰਾਤ ਅਸੀਂ ਛੋਟੇ ਜਿਹੇ ਕਸਬੇ ਵਿੱਚ ਸਰਕਾਰੀ ਬੰਗਲੇ ਵਿੱਚ ਰਹੇ। ਬਹੁਤ ਹੀ ਰਮਣੀਕ ਜਗ੍ਹਾ ਸੀ ਇੱਕ ਪਹਾੜੀ ਨਦੀ ਬੜੀ ਤੇਜ ਵਗ ਰਹੀ ਸੀ ਤੇ ਉਹਦੇ ਕੋਲ ਬਹੁਤ ਹੀ ਪੁਰਾਤਨ ਤੇ ਮਸ਼ਹੂਰ ਮੰਦਰ ਸੀ। ਪੰਡਤ ਜੀ ਇਸ ਮੰਦਰ ਨੂੰ ਪਹਿਲਾਂ ਵੀ ਜਾਣਦੇ ਸੀ ਤੇ ਉਹਨੇ ਸਾਨੂੰ ਕਿਹਾ ਕਿ ਤੁਸੀਂ ਵੀ ਅੰਦਰ ਦੇਵੀ ਦੀ ਮੂਰਤੀ ਦੇ ਦਰਸ਼ਨ ਕਰ ਲਵੋ। ਇਹ ਹਿਮਾਚਲ ਦੀ ਬਹੁਤ ਮਸ਼ਹੂਰ ਮੂਰਤੀ ਹੈ ਅਤੇ ਇਹ ਅਸ਼ਟ ਧਾਤ ਦੀ ਬਣੀ ਹੈ ਜਿਸ ਵਿਚ ਜਿਆਦਾ ਸੋਨਾ ਹੈ ਤੇ ਕਈ ਕੁਇੰਟਲ ਦੀ ਹੈ। ਅਸੀਂ ਤੜਕੇ ਉਠ ਕੇ ਪਾਠ ਕੀਤਾ ਤੇ ਨਦੀ ਕਿਨਾਰੇ ਬੈਠ ਗਏ ਫਿਰ ਜਿੰਦੇ ਦੇ ਕਹਿਣ 'ਤੇ ਅਸੀਂ ਮੂਰਤੀ ਦੇਖਣ ਚਲੇ ਗਏ। ਉਸ ਵਕਤ ਮੰਦਰ ਵਿਚ ਪੁਜਾਰੀ ਦੇ ਸਿਵਾਏ ਹੋਰ ਕੋਈ ਵੀ ਨਹੀਂ

ਸੀ। ਕਿਸੇ ਦੇਵੀ ਦੀ ਬਹੁਤ ਸੋਹਣੀ ਮੂਰਤੀ ਸੀ ਤੇ ਉਸ ਦਾ ਜਿਆਦਾ ਹਿੱਸਾ ਜਮੀਨ ਵਿਚ ਗੱਡਿਆ ਹੋਇਆ ਸੀ। ਡਾਕਟਰ ਨੇ ਕਿਹਾ ਕਿ ਜੇ ਬੈਂਕ ਦਾ ਕੰਮ ਨਹੀਂ ਬਣਦਾ ਤਾਂ ਇਹਨੂੰ ਹੀ ਕੱਢ ਲਓ ਇਸ ਵਿੱਚ ਬਹੁਤ ਸੋਨਾ ਹੈ। ਜਿੰਦਾ ਹੱਸ ਪਿਆ ਤੇ ਮੈਨੂੰ ਬੜੀ ਹੈਰਾਨੀ ਹੋਈ ਕਿ ਇਹ ਕੀ ਕਹੀ ਜਾਂਦਾ ਹੈ? ਉਹ ਅਸਲ ਵਿਚ ਦਿਲੋਂ ਕਹਿ ਰਿਹਾ ਸੀ। ਸ਼ਾਇਦ ਉਸ ਦੇ ਦਿਲ ਵਿਚ ਬੁੱਤਾਂ ਖਿਲਾਫ ਬਹੁਤ ਨਫ਼ਰਤ ਸੀ। ਅਸੀਂ ਘੁੰਮਦੇ ਘੁਮਾਉਂਦੇ ਚੰਡੀਗੜ੍ਹ ਆ ਗਏ ਤੇ ਉਹ ਵਾਪਿਸ ਜਲੰਧਰ ਚਲਿਆ ਗਿਆ।

ਬੈਂਕਾਂ ਦਾ ਕੰਮ ਕਰਨਾ ਬਹੁਤ ਸੌਖਾ ਸੀ ਪਰ ਪੈਸਾ ਲੈ ਕੇ ਨਿਕਲਣਾ ਬਹੁਤ ਮੁਸ਼ਕਲ ਸੀ ਇਸ ਕਰਕੇ ਪੈਸਿਆਂ ਦਾ ਵਿਚਾਰ ਅੱਗੇ ਪਾ ਦਿੱਤਾ ਗਿਆ। ਜਨਰਲ ਲਾਭ ਸਿੰਘ ਤੇ ਪੰਡਤ ਜੀ ਨੇ ਦੂਸਰਾ ਵਿਚਾਰ ਮੂਰਤੀ ਵਾਲਾ ਤਹਿ ਕਰ ਲਿਆ। ਮੈਨੂੰ ਪਤਾ ਲੱਗਿਆ ਤਾਂ ਮੈਂ ਚਾਚੇ ਮਥਰਾ ਸਿੰਘ ਨੂੰ ਕਿਹਾ ਕਿ ਤੂੰ ਜਾ ਕੇ ਓਹਨਾਂ ਨੂੰ ਸਮਝਾ ਕਿ ਇਹ ਕੰਮ ਆਪਣੇ ਲਈ ਠੀਕ ਨਹੀਂ ਹੈ। ਜਨਰਲ ਲਾਭ ਸਿੰਘ ਨੇ ਸਾਡੇ ਮਿਲਣ ਤੋਂ ਪਹਿਲਾਂ ਜਿੰਦੇ ਨੂੰ ਵੀ ਇਸ ਕੰਮ ਲਈ ਤਿਆਰ ਕਰ ਲਿਆ। ਫਿਰ ਇਸ ਵਾਸਤੇ ਅਸੀਂ ਕਾਫੀ ਸਿੰਘਾਂ ਵਿਚ ਗੱਲ ਕੀਤੀ ਅਤੇ ਉਥੇ ਜਿਆਦਾ ਸਿੰਘਾਂ ਨੇ ਨਾਂਹ ਕੀਤੀ ਤਾਂ ਇਹ ਕਾਰਵਾਈ ਦਾ ਵਿਚਾਰ ਰੁਕਿਆ। ਸੰਨ ੧੯੯੭ ਵਿੱਚ ਉਹ ਡਾਕਟਰ ਪਰਿਵਾਰ ਸਮੇਤ ਕੈਨੇਡਾ ਚਲਿਆ ਗਿਆ ਅਤੇ ਫਿਰ ਉੱਥੇ ਹੀ ਰਿਹਾ।

ਇਸੀ ਤਰ੍ਹਾਂ ਦੀ ਇੱਕ ਠਾਹਰ ਸ਼ਹਿਰ ਖੰਨੇ ਵਿਚ ਵੀ ਸੀ। ਇਹ ਬੰਦਾ ਸ਼ੇਰ ਸਿੰਘ ਸ਼ੇਰ (ਫੈਡਰੇਸ਼ਨ) ਦਾ ਮਿੱਤਰ ਸੀ। ਪੰਜਾਬ ਯੂਨੀਵਰਸਿਟੀ ਵਿੱਚ ਨੌਕਰੀ ਕਰਦਾ ਸੀ ਅਤੇ ਖੰਨੇ ਵਿਚ ਰਿਹਾਇਸ਼ ਰੱਖੀ ਸੀ। ਉਹ ਵੀ ਬ੍ਰਾਹਮਣ ਸੀ ਅਤੇ ਸ਼ੇਰ ਸਿੰਘ ਨਾਲ ਉਸ ਦਾ ਭਰਾਵਾਂ ਵਾਲਾ ਸਬੰਧ ਸੀ। ਗੁਰਨੇਕ ਸਿੰਘ ਨੇਕਾ (ਕੇ.ਸੀ.ਐਫ.), ਸੋਢੀ ਰੁੜਕਾ ਤੇ ਗੁਰਦੀਪ ਸਿੰਘ ਦੀਪਾ ਹੋਰਾਂ ਹੋਰੀਂ ਵੀ ਓਥੇ ਜਾਇਆ ਕਰਦੇ ਸਨ। ਉਹ ਬੰਦਾ ਵੀ ਸੰਘਰਸ਼ ਨਾਲ ਪੂਰਾ ਬੱਝਿਆ ਹੋਇਆ ਸੀ ਇੱਥੋਂ ਤੱਕ ਕਿ ਜਥੇਬੰਦੀਆ ਦੇ ਬਿਆਨ ਵੀ ਤਿਆਰ ਕਰ ਦਿੰਦਾ ਸੀ ਤੇ ਫਿਰ ਵੰਡਦਾ ਵੀ ਆਪ ਹੀ ਸੀ। ਏਹ ਸਾਰੇ ਸਿੰਘ ਸ਼ਹੀਦ ਹੋ ਗਏ ਅਤੇ ਉਸ ਤੋਂ ਬਾਅਦ ਮੈਂ ਉਸ ਨੂੰ ਨਹੀਂ ਮਿਲਿਆ।

ਸ੍ਰੀ ਅੰਮ੍ਰਿਤਸਰ ਦੇ ਪੁਰਾਣੇ ਸ਼ਹਿਰ ਵਿੱਚ ਇੱਕ ਹਿੰਦੂ ਦੁਕਾਨਦਾਰ ਦੇ ਘਰ ਠਾਹਰ ਸੀ। ਇਹ ਠਾਹਰ ਬਲਜਿੰਦਰ ਸਿੰਘ ਪੰਜਵੜ (ਫੈਡਰੇਸ਼ਨ) ਨੇ ਦਿੱਤੀ ਸੀ। ਉਹ ਵੀ ਜਿਆਦਾ ਉਥੇ ਹੀ ਰਹਿੰਦਾ ਸੀ। ਕਾਫੀ ਵੱਡਾ ਪਰਿਵਾਰ ਸੀ। ਬਲਜਿੰਦਰ ਸਿੰਘ ਓਹਨਾਂ ਨਾਲ ਪਰਿਵਾਰ ਵਾਂਗ ਹੀ ਘੁਲਿਆ ਮਿਲਿਆ ਸੀ। ਇਹ ਬਹੁਤ ਸੁਰੱਖਿਅਤ ਇਲਾਕਾ ਸੀ। ਕੋਈ ਸ਼ੱਕ ਨਹੀਂ ਸੀ ਕਰ ਸਕਦਾ ਕਿ ਇਸ ਇਲਾਕੇ ਵਿੱਚ ਵੀ ਸਿੰਘ ਰਹਿ ਸਕਦੇ ਹਨ। ਇਸ ਇਲਾਕੇ ਵਿੱਚ ਪੁਲਿਸ ਫੌਜ ਤਲਾਸ਼ੀ ਵੀ ਨਹੀਂ ਸੀ ਕਰਦੀ।

ਪੱਕੀਆਂ ਠਾਹਰਾਂ ਵਜੋਂ ਅਸੀਂ ਘਰ ਜਾਂ ਕੋਈ ਕਾਰੋਬਾਰ ਖਰੀਦ ਲੈਂਦੇ ਸੀ। ਕਿਸੇ

ਸਨ। ਉਹ ਆਪਣੇ ਸਮਿਆਂ ਦਾ ਮਸ਼ਹੂਰ ਭਲਵਾਨ ਸੀ ਹੁਣ ਵੀ ਉਸ ਦੀ ਜਿੰਦਗੀ ਲਈ ਅਖਾੜਾ ਅਤੇ ਭਲਵਾਨੀ ਸਭ ਤੋਂ ਅਹਿਮ ਸੀ। ਉਹ ਪੁਰਾਣੇ ਸਮਿਆਂ ਤੋਂ ਹੁਣ ਤੱਕ ਦੇ ਸਭ ਭਲਵਾਨਾਂ ਬਾਰੇ ਬਹੁਤ ਜਾਣਦਾ ਸੀ ਅਤੇ ਸਾਰਿਆਂ ਨੂੰ ਮਿਲਿਆ ਸੀ। ਉਹ ਬਹੁਤ ਤੁਰਿਆ ਫਿਰਿਆ ਸੀ ਅਤੇ ਇਧਰਲੇ ਤੇ ਓਧਰਲੇ ਪੰਜਾਬ ਦੇ ਸਾਰੇ ਇਲਾਕਿਆਂ ਦੇ ਲੋਕਾਂ ਬਾਰੇ ਚੰਗੀ ਤਰ੍ਹਾਂ ਜਾਣਦਾ ਸੀ। ਇਹ ਪਰਿਵਾਰ ਉਸ ਬਜੁਰਗ ਦੇ ਭਰਾ ਦਾ ਪਰਿਵਾਰ ਸੀ ਜਿਸ ਦੀ ਮੌਤ ਹੋ ਚੁੱਕੀ ਸੀ। ਇਹ ਨੇ ਵਿਆਹ ਨਹੀਂ ਸੀ ਕਰਵਾਇਆ ਅਤੇ ਸਾਰੀ ਉਮਰ ਬ੍ਰਹਮਚਾਰੀ ਹੀ ਰਿਹਾ। ਅਖਾੜਾ ਅਤੇ ਭਲਵਾਨੀ ਹੀ ਏਹਨਾਂ ਦਾ ਚਾਅ ਸੀ। ਓਹਨਾਂ ਦੀ ਉਮਰ ਦੇ ਲਿਹਾਜ ਨਾਲ ਸਰੀਰ ਵਿਚ ਬਹੁਤ ਜੋਰ ਸੀ ਤੇ ਹਾਲੇ ਵੀ ਚੰਗੀ ਖੁਰਾਕ ਛਕਦੇ ਸਨ। ਸਵੇਰੇ-ਸ਼ਾਮ ਕਸਰਤ ਕਰਦੇ ਸਨ। ਸ਼ਾਮ

ਨੂੰ ਮੂੰਗਲੀਆਂ ਅਤੇ ਬੋਰੇ ਵੀ ਚੁੱਕਦੇ ਸੀ। ਅਸੀਂ ਵੀ ਓਹਨਾਂ ਨੂੰ ਚੁੱਕਦੇ ਵੇਖਿਆ। ਉਹਦਾ ਛੇ ਫੁੱਟ ਤੋਂ ਉੱਚਾ ਕੱਦ ਸੀ, ਸਾਂਵਲਾ ਤੇ ਚੌੜਾ ਚਿਹਰਾ, ਵੱਡਾ ਮੱਥਾ, ਚੌੜੇ ਮੋਢੇ ਅਤੇ ਬਾਹਵਾਂ ਅਤੇ ਲੱਤਾਂ ਵਿੱਚ ਹਾਲੇ ਵੀ ਬਹੁਤ ਜਾਨ ਸੀ ਅਤੇ ਢਿੱਡ ਬਿਲਕੁਲ ਨਾਲ ਲੱਗਿਆ ਸੀ। ਆਮ ਤੌਰ 'ਤੇ ਉਹ ਚਾਦਰਾ ਤੇ ਕੁੜਤਾ ਪਾਉਂਦਾ ਸੀ। ਸਿਰ ਉਪਰ ਪਰਨਾ ਹੁੰਦਾ ਅਤੇ ਸਾਫਾ ਸਦਾ ਗੱਲ ਵਿੱਚ ਹੁੰਦਾ ਸੀ। ਚਿੱਟੀ ਦਾੜ੍ਹੀ ਸਦਾ ਬੰਨ੍ਹੀ ਹੁੰਦੀ ਸੀ। ਗਰਮੀਆਂ ਵਿੱਚ ਉਹ ਛੋਟਾ ਜਿਹਾ ਲਾਚਾ ਬੰਨ੍ਹ ਕੇ ਅਤੇ ਖਫਨੀ ਜਿਹੀ ਪਾਈ ਰੱਖਦੇ ਸੀ। ਇਸ ਬਜੁਰਗ ਦੀ ਖਾਸੀਅਤ ਇਹ ਸੀ ਕਿ ਇਹ ਦਿਲ ਦਾ ਬੜਾ ਹੀ ਸਾਫ ਸੀ। ਨਿਰਮਲਤਾ ਏਨੀ ਕਿ ਤੁਸੀਂ ਬਿਲਕੁਲ ਦਿਲ ਵਿੱਚ ਝਾਕ ਸਕਦੇ ਹੋ। ਸਿੱਖੀ ਤੇ ਗੁਰੂਆਂ ਵਿੱਚ ਉਸਦੀ ਮੁੱਢ ਤੋਂ ਹੀ ਸ਼ਰਧਾ ਸੀ। ਚਿਹਰੇ 'ਤੇ ਇਕ ਬੱਚਿਆਂ ਵਾਲੀ ਮਸੂਮੀਅਤ ਸੀ। ਹਰ ਕਿਸੇ ਨਾਲ ਨਿਮਰਤਾ ਤੇ ਪਿਆਰ ਨਾਲ ਹੀ ਵਰਤਣਾ। ਨੌਕਰ ਅਤੇ ਨਜਦੀਕੀ ਰਿਸ਼ਤੇਦਾਰਾਂ ਨਾਲ ਵੀ ਇਕੋ ਜਿਹਾ ਬੋਲਣਾ ਸੀ। ਓਹਦੇ ਦਿਲ ਵਿਚ ਕਿਸੇ ਲਈ ਈਰਖਾ, ਦਵੈਤ ਤਾਂ ਹੈ ਹੀ ਨਹੀਂ ਸੀ। ਸ਼ਾਇਦ ਓਹਨੂੰ ਕੋਈ ਬੁਰਾ ਨਹੀਂ ਸੀ ਲਗਦਾ। ਉਹਨੂੰ ਸਾਡੇ ਸਾਰਿਆਂ ਬਾਰੇ ਪਤਾ ਸੀ ਕਿ ਅਸੀਂ ਖਾੜਕੂ ਸਿੰਘ ਹਾਂ ਅਤੇ ਸਰਕਾਰ ਖਿਲਾਫ ਲੜ ਰਹੇ ਹਾਂ ਪਰ ਉਸਨੂੰ ਸਾਡੇ ਕੰਮਾਂ ਅਤੇ ਸਾਡੀਆਂ ਗੱਲਾਂ ਵਿਚ ਕੋਈ ਦਿਲਚਸਪੀ ਨਹੀਂ ਸੀ। ਜਦੋਂ ਅਸੀਂ ਆਉਣਾ ਅਸੀਂ ਓਹਨਾਂ ਵਾਲੇ ਬਰਾਂਡੇ ਵਿੱਚ ਚਲੇ ਜਾਣਾ ਉਹਨੇ ਬੜੀ ਹੀ ਖੁਸ਼ੀ ਨਾਲ ਮਿਲਣਾ ਅਤੇ ਕਹਿਣਾ ਕਿ ਆਓ ਜਵਾਨੋਂ ਆ ਗਏ ਆ ਜਾਓ ਬੈਠੋ। ਬੈਠਕ ਵਿੱਚ ਸਦਾ ਹੀ ਦੋ ਤਿੰਨ ਮੰਜੇ ਪਏ ਹੁੰਦੇ ਸੀ ਜਾਂ ਕੁਰਸੀਆਂ 'ਤੇ ਬੈਠ ਜਾਣਾ। ਬਿਨਾ ਪੁੱਛਿਆਂ ਹੀ ਪਾਣੀ ਤੇ ਪਿੱਛੋਂ ਚਾਹ, ਲੱਸੀ ਜਾਂ ਦੁੱਧ ਆ ਜਾਣਾ। ਤੁਸੀਂ ਚਾਹੇ ਨਾਂਹ ਵੀ ਕਰੋ ਉਹ ਤਾਂ ਆਉਣਾ ਹੀ ਹੁੰਦਾ ਸੀ। ਉਹ ਆਪ ਚਾਹ ਨਹੀਂ ਸੀ ਪੀਂਦਾ ਅਤੇ ਜਿਹੜਾ ਚਾਹ ਨਹੀਂ ਸੀ ਪੀਂਦਾ ਉਸ ਨੂੰ ਚੰਗਾ ਲੱਗਦਾ ਸੀ। ਪ੍ਰਸ਼ਾਦਾ ਵਗੈਰਾ ਬੀਬੀਆਂ ਆਪ ਹੀ ਭੇਜਦੀਆਂ ਰਹਿੰਦੀਆਂ ਪਰ ਸਰਦਈ ਉਹਨੇ ਆਪ ਬਣਾਉਣੀ। ਕਈ ਵਾਰ ਅਸੀਂ ਇੱਕ ਦੂਸਰੇ ਲਈ ਸੁਨੇਹੇ ਛੱਡ ਜਾਂਦੇ ਸੀ ਉਹ ਉਸੇ ਤਰੀਕੇ ਬਿਨਾਂ ਸਵਾਲ ਕੀਤਿਆਂ ਸੁਨੇਹਾ ਦੇ ਦਿੰਦਾ ਸੀ ਉਹ ਕਿਸੇ ਦਾ ਨਾਂ ਵੀ ਨਹੀਂ ਜਾਣਦਾ ਸੀ ਅਤੇ ਕਦੇ ਪੁੱਛਿਆ ਵੀ ਨਹੀਂ ਸੀ। ਬਸ ਇਸੇ ਤਰ੍ਹਾਂ ਕਹਿਣਾ ਕਿ ਉੱਧਰ ਵਾਲਾ ਜੁਆਨ ਆਇਆ ਸੀ ਅਤੇ ਇਹ ਸੁਨੇਹਾ ਹੈ।

ਮੈਨੂੰ ਯਾਦ ਹੈ ਕਿ ਕਮਾਂਡੋ ਫੋਰਸ ਦੀਆਂ ਵੱਡੀਆਂ ਬੈਠਕਾਂ ਦੋ ਤਿੰਨ ਵਾਰ ਉਸ ਕੋਲ ਹੋਈਆਂ। ਜਿਵੇਂ ਉਹਨੂੰ ਕਿਹਾ ਜਾਂਦਾ ਉਹ ਸਾਰਾ ਪ੍ਰਬੰਧ ਉਸੇ ਤਰ੍ਹਾਂ ਕਰ ਦਿੰਦਾ। ਉਸ ਕੋਲ ਸਦਾ ਸ਼ਾਗਿਰਦ, ਚਾਹੁਣ ਵਾਲੇ ਜਾਂ ਮਿਲਣ ਵਾਲਿਆਂ ਦਾ ਗੇੜਾ ਰਹਿੰਦਾ ਸੀ ਜਦੋਂ ਸਿੰਘਾਂ ਨੇ ਉਥੇ ਚਲੇ ਜਾਣਾ ਤਾਂ ਓਹਨਾਂ ਸਭ ਨੂੰ ਪਰਲੇ ਪਾਸੇ ਮਿਲਣਾ ਸ਼ੁਰੂ ਕਰ ਦੇਣਾ। ਇਸ ਪਾਸੇ ਕਿਸੇ ਨੂੰ ਨਹੀਂ ਆਉਣ ਦੇਣਾ। ਉਹਦੇ ਵਿਚ ਸੁਣਨ ਦੀ ਬਹੁਤ

ਜਿਆਦਾ ਸ਼ਕਤੀ ਸੀ ਅਤੇ ਬਹੁਤ ਚਿਰ ਕਿਸੇ ਦੀਆਂ ਗੱਲਾਂ ਸੁਣ ਸਕਦਾ ਸੀ। ਬੋਲਦਾ ਉਦੋਂ ਹੀ ਸੀ ਜਦੋਂ ਉਸ ਨੂੰ ਲੱਗੇ ਕਿ ਇਹ ਬੰਦੇ ਮੇਰੀ ਗੱਲ ਸੁਣਨਾ ਚਾਹੁੰਦੇ ਨੇ। ਜੇ ਕੋਈ ਚਾਅ ਨਾਲ ਸੁਣਦਾ ਸੀ ਤਾਂ ਉਹ ਬਹੁਤ ਕੁਝ ਸੁਣਾਉਂਦਾ ਸੀ ਕਿਉਂਕਿ ਉਹਨੇ ਬਹੁਤ ਦੁਨੀਆ ਗਾਹੀ ਸੀ।

ਇੱਕ ਰਾਤ ਡਾਕਟਰ ਸਾਹਿਬ, ਚਰਨਜੀਤ ਸਿੰਘ, ਅਵਤਾਰ ਸਿੰਘ ਤੇ ਮੈਂ ਗਰਮੀਆਂ ਦੇ ਦਿਨਾਂ ਵਿੱਚ ਬਾਹਰ ਬੈਠ ਕੇ ਰਾਤ ੨ ਵਜੇ ਤੱਕ ਬਹੁਤ ਹੀ ਦਿਲਚਸਪ ਤੇ ਸੋਹਣੀਆਂ ਗੱਲਾਂ ਸੁਣਦੇ ਰਹੇ। ਉਹ ਮੁੜ ਮੁੜ ਕੇ ਭਲਵਾਨਾਂ ਤੇ ਭਲਵਾਨੀ ਨਾਲ ਸਬੰਧਤ ਗੱਲਾਂ ਸੁਣਾਉਣ ਲੱਗ ਜਾਂਦਾ ਸੀ ਜਾਂ ਫਿਰ ਜਿੱਥੇ ਉਹ ਘੁੰਮਿਆ ਸੀ ਉੱਥੋਂ ਦੇ ਲੋਕਾਂ ਦੀਆਂ ਗੱਲਾਂ, ਜੋ ਸਾਨੂੰ ਬਹੁਤ ਦਿਲਚਸਪ ਲੱਗਦੀਆਂ। ਉਹਦੀਆਂ ਗੱਲਾਂ ਬਹੁਤ ਹੀ ਸਿੱਧੀਆਂ ਬਹੁਤ ਹੀ ਸਾਫ ਤੇ ਓਹਨਾਂ ਵਿੱਚ ਕੁਝ ਘੜਿਆ ਨਹੀਂ ਸੀ ਹੁੰਦਾ, ਦਿਲ ਦੀਆਂ ਗੱਲਾਂ ਹੁੰਦੀਆਂ ਸਨ। ਜਦੋਂ ਕੋਈ ਸਿੰਘ ਜਾਂਦਾ ਸੀ ਉਹਦੇ ਸੌਣ ਦਾ ਪਹਿਲਾਂ ਹੀ ਪ੍ਰਬੰਧ ਕਰ ਦਿੰਦਾ ਸੀ ਅਤੇ ਦਿਲੋਂ ਕਹਿੰਦਾ ਸੀ ਕਿ ਰਾਤ ਤਾਂ ਇੱਥੇ ਹੀ ਰਹਿਣਾ।

ਇਕ ਵਾਰ ਡਾਕਟਰ ਸਾਹਿਬ ਨੇ ਕਿਹਾ ਕਿ "ਚਾਚਾ, ਅਸੀਂ ਸਰਕਾਰ ਨਾਲ ਲੜ ਰਹੇ ਹਾਂ। ਏਹਨਾਂ ਸਿੰਘਾਂ 'ਤੇ ਕਿੱਡੇ ਕਿੱਡੇ ਇਨਾਮ ਹਨ ਤੁਹਾਨੂੰ ਸਾਡਾ ਏਥੇ ਆਉਣਾ ਠੀਕ ਲੱਗਦਾ ਆ, ਕੋਈ ਖਤਰਾ ਤੇ ਨਹੀਂ?" ਉਸ ਨੇ ਬਿਨਾਂ ਕਿਸੇ ਸੋਚ ਤੋਂ ਹੀ ਕਿਹਾ, "ਤੁਹਾਡੀ ਮਰਜੀ ਹੈ ਤੁਸੀਂ ਲੜੋ ਮੈਨੂੰ ਤੁਸੀਂ ਬਹੁਤ ਚੰਗੇ ਲਗਦੇ ਓ। ਮੈਂ ਨਰ ਬੰਦਿਆਂ ਦੀ ਅਤੇ ਲੜਨ ਵਾਲੇ ਬੰਦਿਆਂ ਦੀ ਸਦਾ ਹੀ ਕਦਰ ਕਰਦਾ ਹਾਂ। ਭਿੰਡਰਾਂਵਾਲਾ ਨਰ ਸੀ, ਉਹ ਬਹੁਤ ਵਧੀਆ ਲੜਿਆ। ਬਾਕੀ ਰੱਬ ਰਾਖਾ ਤੁਸੀਂ ਜੀਅ ਸਦਕੇ ਆਉ"। ਜੇ ਅਸੀਂ ਕਹਿੰਦੇ ਤਾਂ ਉਹ ਸਾਡੇ ਵਿੱਚ ਬੈਠਾ ਰਹਿੰਦਾ ਸਾਰੀਆਂ ਗੱਲਾਂ ਸੁਣਦਾ ਰਹਿੰਦਾ ਪਰ ਕੋਈ ਦਖਲ-ਅੰਦਾਜੀ ਨਾ ਕਰਦਾ ਅਤੇ ਨਾ ਹੀ ਕਦੇ ਪੁੱਛਦਾ ਕਿ ਉਹ ਕੌਣ ਹੈ ਤੇ ਆਹ ਕੀ ਹੈ। ਉਹ ਤੜਕੇ ਨ੍ਹਾ ਧੋ ਕੇ ਆਪਣੇ ਹਿਸਾਬ ਨਾਲ ਹੀ ਰੱਬ ਦਾ ਨਾਂ ਲੈਂਦਾ ਸੀ।

ਇਕ ਵਾਰ ਪੰਥਕ ਕਮੇਟੀ ਤੇ ਕਮਾਂਡੋ ਫੋਰਸ ਦੇ ਕੋਈ ੧੮-੨੦ ਸਿੰਘਾਂ ਦੀ ਬੈਠਕ ਸੀ ਜਿਸ ਵਿੱਚ ਜਨਰਲ ਲਾਭ ਸਿੰਘ, ਗੁਰਜੀਤ ਸਿੰਘ, ਮਥਰਾ ਸਿੰਘ, ਗੁਰਦੇਵ ਸਿੰਘ, ਧੰਨਾ ਸਿੰਘ ਅਤੇ ਹੋਰ ਸਾਰੇ ਹੀ ਜੁੰਮੇਵਾਰ ਸਿੰਘ ਸਨ। ਇਹੋ ਜਿਹੇ ਸਮੇਂ ਉਹ ਖਾਸ ਖਿਆਲ ਰੱਖਦਾ ਸੀ ਕਿ ਕੋਈ ਹੋਰ ਨਾ ਓਧਰ ਆ ਜਾਵੇ। ਉਹ ਉਠ ਕੇ ਜਾਣ ਲੱਗਿਆ ਤਾਂ ਜਨਰਲ ਲਾਭ ਸਿੰਘ ਨੇ ਕਿਹਾ ਕਿ 'ਬਾਪੂ ਤੂੰ ਤਾਂ ਬੈਠਾ ਰਹਿ, ਤੇਰਾ ਤਾਂ ਹੁਣ ਆਸਰਾ ਹੀ ਬਹੁਤ ਆ'। ਉਹ ਬੈਠ ਗਿਆ। ਕੋਈ ਪੰਜ ਛੇ ਘੰਟੇ ਵਿਚਾਰ ਚਰਚਾ ਚੱਲੀ ਅਤੇ ਉਹਦੇ ਵਿੱਚ ਕਾਫੀ ਗਰਮਾ ਗਰਮੀ ਹੋ ਗਈ। ਜਦੋਂ ਜਨਰਲ ਲਾਭ ਸਿੰਘ ਤੇ ਇੱਕ ਹੋਰ ਸਿੰਘ ਜਿਆਦਾ ਗਰਮ ਹੋ ਗਏ ਤਾਂ ਉਹਨੇ ਹੱਥ ਨਾਲ ਹੀ ਦੋਵਾਂ ਨੂੰ

ਇਸ਼ਾਰਾ ਕੀਤਾ ਕਿ ਸਹਿਜੇ-ਸਹਿਜੇ। ਉਹ ਹੋਰ ਕਿਸੇ ਗੱਲ ਵਿਚ ਨਹੀਂ ਬੋਲਿਆ ਜਿਵੇਂ ਉਹਨੇ ਹੋਰ ਕੋਈ ਗੱਲ ਸੁਣੀ ਹੀ ਨਹੀਂ। ਉਸ ਵਿੱਚ ਕਮਾਲ ਦਾ ਸਹਿਜ ਸੀ ਉਹ ਕਦੇ ਵੀ ਪਰੇਸ਼ਾਨ ਤੇ ਨਰਾਜ ਨਹੀਂ ਸੀ ਹੁੰਦਾ ਜਾਂ ਕਹਿ ਲਓ ਕਿ ਕਦੇ ਵੀ ਢਹਿੰਦੀ ਕਲਾ ਵਿੱਚ ਨਹੀਂ ਸੀ ਹੁੰਦਾ। ਲੱਗਦਾ ਸੀ ਕਿ ਜਿਵੇਂ ਉਹ ਦੁਨੀਆ ਵਿੱਚ ਤਾਂ ਵਿਚਰ ਰਿਹਾ ਪਰ ਦੁਨੀਆਂ ਤੋਂ ਬੇਪਰਵਾਹ ਸੀ। ਮੈਂ ਹੁਣ ਇੰਨੇ ਸਾਲਾਂ ਬਾਅਦ ਸੋਚਦਾਂ ਕਿ ਉਸ ਬਜੁਰਗ ਕੋਲ ਬਹੁਤ ਵੱਡੇ ਗੁਣ ਸਨ, ਸੰਤ ਮਹਾਤਮਾ ਵਾਲੇ। ਉਹ ਗੁਣ ਸ਼ਾਇਦ ਉਸ ਵਿਚ ਪਹਿਲਾਂ ਤੋਂ ਹੀ ਸਨ ਅਤੇ ਉਸਨੇ ਸੰਭਾਲ ਕੇ ਰੱਖੇ। ਉਸ ਵਿਚ ਕਿੰਨਾ ਠਹਿਰਾਓ, ਸਹਿਜ, ਨਿਮਰਤਾ, ਸਾਰਿਆਂ ਨੂੰ ਬਰਾਬਰ ਜਾਣਨਾ, ਕੋਈ ਹੰਕਾਰ ਨਹੀਂ, ਨਾ ਕੋਈ ਮੋਹ ਸੀ, ਨਾ ਕੋਈ ਕ੍ਰੋਧ। ਕਿੰਨਾ ਸਰਲ ਤੇ ਸਾਦਾ ਉਸਦਾ ਜੀਵਨ ਸੀ। ਉਹ ਨਾ ਭੂਤ ਬਾਰੇ ਕੋਈ ਪਰਵਾਹ ਕਰਦਾ ਸੀ ਤੇ ਨਾ ਭਵਿੱਖ ਬਾਰੇ, ਸਿਰਫ ਹੁਣ ਵਾਲੇ ਸਮੇਂ ਵਿਚ ਹੀ ਆਪਣੀ ਭਰਪੂਰ ਸ਼ਮੂਲੀਅਤ ਕਰਦਾ ਸੀ। ਏਹ ਸਾਰੇ ਗੁਣ ਤਾਂ ਮਹਾਂ-ਪੁਰਖਾਂ ਵਾਲੇ ਹੀ ਸਨ ਜੋ ਬੰਦਾ ਸਾਰੀ ਜਿੰਦਗੀ ਵਿੱਚ ਕਮਾਉਂਦਾ ਹੈ।

ਫਿਰ ਇਕ ਦਿਨ ਉਹ ਦਿਨ ਵੀ ਆਇਆ ਜੋ ਸਾਰੀਆਂ ਠਾਹਰਾਂ ਵਾਲਿਆਂ 'ਤੇ ਇਕ ਦਿਨ ਆਉਣਾ ਹੀ ਹੁੰਦਾ ਹੈ। ਪਤਾ ਨਹੀਂ ਕਿਸ ਤਰ੍ਹਾਂ ਪੁਲਿਸ ਵਾਲੇ ਉਸ ਠਾਹਰ ਤੱਕ ਪਹੁੰਚ ਗਏ। ਦੱਸਣ ਵਾਲੇ ਨੇ ਸਾਰਾ ਕੁਝ ਹੀ ਦੱਸ ਦਿੱਤਾ ਕਿ ਉੱਥੇ ਤਾਂ ਸਾਰੇ ਹੀ ਪ੍ਰਮੁੱਖ ਖਾੜਕੂ ਆ ਕੇ ਬੈਠਕਾਂ ਕਰਦੇ ਹਨ। ਸ਼ਾਇਦ ਕੋਈ ਬੰਦਾ ਫੜਿਆ ਗਿਆ ਸੀ। ਪਹਿਲਾਂ ਘਰ ਵਾਲਿਆਂ ਨੂੰ ਫੜਿਆ ਗਿਆ ਤੇ ਫੇਰ ਸਾਰੀ ਗੱਲ ਉਸ ਬਜੁਰਗ ਤੇ ਆ ਗਈ ਕਿ ਸਾਰੇ ਸਿੰਘ ਏਹਦੇ ਕੋਲ ਆਉਂਦੇ ਤੇ ਰਹਿੰਦੇ ਸੀ, ਘਰ ਵਾਲਿਆਂ ਨੂੰ ਕੁਝ ਪਤਾ ਨਹੀਂ ਸੀ। ਉਸ ਨੇ ਵੀ ਸਾਰੀ ਗੱਲ ਆਪਣੇ ਤੇ ਲੈ ਲਈ ਅਤੇ ਕਿਹਾ ਕਿ ਹਾਂ ਉਹ ਡਾਕਟਰ ਸਾਡਾ ਹੀ ਮੁੰਡਾ ਹੈ ਅਤੇ ਉਸ ਦੇ ਦੋਸਤ ਵੀ ਆਉਂਦੇ ਜਾਂਦੇ ਰਹੇ ਹਨ ਅਤੇ ਅਸੀਂ ਉਹਦੇ ਵਾਂਗ ਹੀ ਓਹਨਾਂ ਦੀ ਵੀ ਆਓ ਭਗਤ ਕਰਦੇ ਰਹੇ।

ਜਦੋਂ ਪੁਲਿਸ ਵਾਲਿਆਂ ਨੂੰ ਇਹ ਪਤਾ ਲੱਗਾ ਕਿ ਇੰਨੇ ਵੱਡੇ ਵੱਡੇ ਨਾਂ ਇਹਦੇ ਕੋਲ ਆਉਂਦੇ ਰਹੇ ਤਾਂ ਓਹਨਾਂ ਨੇ ਉਸ ਨੂੰ ਹੋਰ ਵੀ ਤੰਗ ਕੀਤਾ ਪਰ ਉਹ ਡਾਕਟਰ ਤੋਂ ਬਿਨਾਂ ਉਹਨੂੰ ਕਿਸੇ ਦਾ ਨਾਂ ਨਹੀਂ ਸੀ ਪਤਾ ਅਤੇ ਨਾ ਹੀ ਇਹ ਪਤਾ ਸੀ ਕਿ ਕਿਹੜੀ ਜਥੇਬੰਦੀ ਹੈ ਅਤੇ ਕੀ ਗੱਲਾਂ ਕਰਦੇ ਹਨ ਤੇ ਓਹਨਾਂ ਨੇ ਕੀ ਕਰਨਾ ਹੈ। ਉਸ ਨੇ ਆਉਣ ਜਾਣ ਬਾਰੇ ਸਾਰਾ ਕੁਝ ਸੱਚੋ ਸੱਚ ਦੱਸਿਆ ਜਿਵੇਂ ਅਸੀਂ ਆਉਂਦੇ ਸੀ ਜਾਂ ਰਹਿੰਦੇ ਸੀ। ਪੁਲਿਸ ਕੋਲ ਇਹੋ ਜਾਣਕਾਰੀ ਸੀ ਉਹੀ ਓਹਨੇ ਦੱਸੀ। ਪੁਲਿਸ ਨੂੰ ਅੱਗੋਂ ਕੁਝ ਸਮਝ ਨਾ ਆਵੇ ਉਹ ਉਸਨੂੰ ਹੋਰ ਤੰਗ ਕਿਵੇਂ ਅਤੇ ਕਾਹਦੇ ਲਈ ਕਰਨ। ਕਿਸੇ ਵੱਡੇ ਅਫਸਰ ਨੇ ਆ ਕੇ ਕਿਹਾ, "ਇਸਨੂੰ ਬਾਹਰ ਵੱਡੀ ਸੜਕ ਉਤੇ ਬਿਠਾਉ ਤੇ ਇਹਦੇ ਸਿਰ ਤੇ ਛਿੱਤਰ ਮਾਰੋ ਕਿਉਂਕਿ ਇਹ ਤਾਂ ਅੱਤਵਾਦ ਦੀ ਮਾਂ ਹੈ ਤੇ ਕਹਿੰਦਾ ਕਿ

ਮੈਨੂੰ ਕੁਝ ਨਹੀਂ ਪਤਾ"।

ਸਾਰੇ ਇਲਾਕੇ ਵਿੱਚ ਉਸ ਦੀ ਬਹੁਤ ਇੱਜਤ ਸੀ ਅਤੇ ਪੁਲਿਸ ਵਾਲੇ ਵੀ ਉਸ ਨੂੰ ਜਾਣਦੇ ਸੀ ਕਿ ਇਹ ਸੱਚਾ ਬੰਦਾ ਹੈ। ਪੁਲਿਸ ਉਤੇ ਇਲਾਕੇ ਦਾ ਕਾਫ਼ੀ ਦਬਾਅ ਪੈ ਗਿਆ। ਇੰਡੀਆ ਦੇ ਚੋਟੀ ਦੇ ਬਲਵਾਨਾਂ, ਸਿਆਸੀ ਪਾਰਟੀਆਂ ਤੇ ਕਿਸਾਨ ਜਥੇਬੰਦੀਆਂ ਅਤੇ ਹੋਰ ਸਾਰਿਆਂ ਨੇ ਉਸ ਦੇ ਹੱਕ ਵਿੱਚ ਨਾਹਰਾ ਲਾਇਆ ਕਿ ਇਸ ਨੂੰ ਕੁਝ ਨਾ ਕਹੋ। ਇਸ ਤਰ੍ਹਾਂ ਉਹਦਾ ਕੁੱਝ ਬਚਾਅ ਤਾਂ ਹੋ ਗਿਆ ਪਰ ਪੁਲਿਸ ਨੇ ਉਸ ਨੂੰ ਬਹੁਤ ਜਲੀਲ ਕੀਤਾ ਅਤੇ ਤਸ਼ੱਦਦ ਵੀ ਕੀਤਾ। ਅਖੀਰ ਇੱਕ ਮੁਕੱਦਮਾ ਵੀ ਪਾ ਦਿੱਤਾ। ਜਦੋਂ ਕੁਝ ਵੱਡੇ ਲੀਡਰਾਂ ਨੇ ਉਸ ਨੂੰ ਛੁਡਾਉਣ ਦੀ ਗੱਲ ਕੀਤੀ ਤਾਂ ਉਸ ਵੇਲੇ ਦੇ ਐਸ.ਐਸ.ਪੀ. ਨੇ ਕਿਹਾ ਕਿ ਇਹਨੂੰ ਕਹੋ ਗਲਤੀ ਮੰਨ ਲਵੇ, ਆਖ ਦੇਵੇ, "ਮੇਰੇ ਤੋਂ ਗਲਤੀ ਹੋ ਗਈ ਹੈ, ਮੈਂ ਮਾੜੇ ਬੰਦਿਆਂ ਨੂੰ ਘਰ ਆਉਣ ਦਿੱਤਾ" ਪਰ ਉਸ ਨੇ ਅਜਿਹੀ ਕੋਈ ਗੱਲ ਨਹੀਂ ਕੀਤੀ। ਉਹਦਾ ਸਾਦਾ ਉਤਰ ਸੀ, "ਸਾਡਾ ਮੁੰਡਾ ਅਤੇ ਉਸਦੇ ਸਾਥੀ, ਜੇ ਔਖੇ ਸੌਖੇ ਸਮੇਂ ਉਹਨਾਂ ਨੇ ਸਾਡੇ ਕੋਲ ਨਹੀਂ ਆਉਣਾ ਤਾਂ ਹੋਰ ਕਿੱਥੇ ਜਾਣਾ ਹੈ? ਮੈਂ ਤਾਂ ਸਾਰੀ ਜਿੰਦਗੀ ਕਿਸੇ ਨੂੰ ਵੀ ਘਰੋਂ ਨਹੀਂ ਮੋੜਿਆ ਉਹ ਤਾਂ ਆਪਣੇ ਮੁੰਡੇ ਆ, ਫੇਰ ਕੀ ਹੋ ਗਿਆ ਜੇ ਓਹਨਾਂ ਨੇ ਰਫਲਾਂ ਚੁੱਕ ਲਈਆਂ ਇਹ ਘਰ ਤਾਂ ਓਹਨਾਂ ਦੇ ਹੀ ਆ"।

ਉਹ ਕਾਫੀ ਸਮਾਂ ਜੇਲ੍ਹ ਵਿਚ ਰਿਹਾ ਤੇ ਫੇਰ ਬਾਹਰ ਆ ਗਿਆ ਉਸ ਤੋਂ ਬਾਅਦ ਅਸੀਂ ਉਥੇ ਨਹੀਂ ਗਏ ਪਰ ਚਰਨਜੀਤ ਸਿੰਘ ਅਤੇ ਜਨਰਲ ਲਾਭ ਸਿੰਘ ਇਕ ਵਾਰ ਉਸ ਨੂੰ ਰਾਤ ਨੂੰ ਮਿਲ ਕੇ ਆਏ। ਜਦੋਂ ਉਹ ਰਾਤ ਨੂੰ ਆਏ ਤਾਂ ਮੈਂ ਅਤੇ ਅਵਤਾਰ ਸਿੰਘ ਨੇ ਬੜੀ ਉਤਸੁਕਤਾ ਨਾਲ ਪੁੱਛਿਆ ਕਿ ਕੀ ਹਾਲ ਨੇ ਬਾਪੂ ਦੇ? ਓਹਨਾਂ ਬੜੇ ਚਾਅ ਨਾਲ ਦੱਸਿਆ ਕਿ ਉਹੀ ਹਾਲ। ਕਹਿੰਦੇ, ਸਾਡੇ ਜਾਣ ਉਤੇ ਬਾਪੂ ਬੜਾ ਖੁਸ਼ ਹੋਇਆ ਉਸੇ ਤਰ੍ਹਾਂ ਦੁੱਧ ਆ ਗਿਆ ਫਿਰ ਪ੍ਰਸ਼ਾਦਾ ਆਇਆ ਅਤੇ ਸਾਡੇ ਬਿਸਤਰੇ ਤਿਆਰ ਹੋ ਗਏ। ਅਸੀਂ ਕਿਹਾ ਕਿ ਅਸੀਂ ਤਾਂ ਸਿਰਫ ਤੇਰੇ ਦਰਸ਼ਨ ਕਰਨ ਆਏ ਹਾਂ। ਚਰਨਜੀਤ ਸਿੰਘ ਨੇ ਦੱਸਿਆ ਕਿ ਸਾਡੇ ਤੋਂ ਇਹ ਕਿਹਾ ਹੀ ਨਹੀਂ ਗਿਆ ਕਿ ਤੁਹਾਡੇ ਨਾਲ ਬਹੁਤ ਮਾੜੀ ਹੋਈ ਐ ਪਰ ਉਹਨੇ ਆਪ ਹੀ ਇਹ ਗੱਲ ਭਾਂਪਦੇ ਹੋਏ ਕਿਹਾ ਕਿ 'ਕੋਈ ਗੱਲ ਨਹੀਂ ਜੁਆਨੋ ਇਹੋ ਜਿਹਾ ਕੁਝ ਹੋ ਹੀ ਜਾਂਦਾ, ਕੋਈ ਖਾਸ ਗੱਲ ਨਹੀਂ'। ਜਨਰਲ ਲਾਭ ਸਿੰਘ ਨੇ ਉਸਨੂੰ ਪੁੱਛਿਆ ਕਿ 'ਬਾਪੂ ਕੋਈ ਖਾਸ ਅਫਸਰ, ਪੁਲਿਸ ਵਾਲਾ ਜਿਸ ਨਾਲ ਕੋਈ ਹਿਸਾਬ ਕਿਤਾਬ ਕਰਨਾ ਹੋਵੇ'? ਉਹਨੇ ਕਿਹਾ, 'ਨਹੀਂ ਨਹੀਂ ਮਿੱਟੀ ਪਾਓ ਇਹ ਗੱਲ 'ਤੇ, ਉਹ ਵੀ ਤਾਂ ਆਪਣੇ ਵਿਚੋਂ ਹੀ ਨੇ, ਏਹਨਾਂ ਪਿੰਡਾਂ ਦੇ ਹੀ ਪੁੱਤ ਨੇ। ਸਾਰੇ ਇਕੋ ਜਿਹੀ ਸਮਝ ਨਹੀਂ ਰਖਦੇ ਹੁੰਦੇ ਓਹਨਾਂ 'ਤੇ ਰੱਬ ਭਲੀ ਕਰੇਗਾ'। ਸਾਨੂੰ ਉਸ ਦੇ ਏਹਨਾਂ ਬੋਲਾਂ ਨੇ ਬਹੁਤ ਪ੍ਰਭਾਵਿਤ ਕੀਤਾ ਤੇ ਹੁਣ ਵੀ ਸੋਚਦੇ ਹਾਂ ਕਿ

ਜਿਹੜੇ ਬਿਲਕੁਲ ਹੀ ਆਮ ਬੰਦੇ ਸਨ ਪਰ ਵੱਡੇ ਸੇਵਾ ਗੁਣਾਂ ਨੂੰ ਸਾਂਭਣ ਵਾਲੇ ਹੁੰਦੇ ਸਨ ਉਹ ਕਿਵੇਂ ਔਖਿਆਂ ਸਮਿਆਂ ਵਿੱਚ ਨਿਖਰ ਕੇ ਸਾਹਮਣੇ ਆਉਂਦੇ ਹਨ। ਆਮ ਸਮਿਆਂ ਵਿਚ ਤਾਂ ਦੁਨੀਆ ਓਹਨਾਂ ਨੂੰ ਸਮਝਦੀ ਹੀ ਨਹੀਂ । ਇਹੋ ਜਿਹੀਆਂ ਕਿੰਨੀਆਂ ਰੂਹਾਂ ਸਨ ਜਿਨ੍ਹਾਂ ਨੇ ਆਪਣੇ ਵਿਰਸੇ ਤੇ ਕਿਰਦਾਰ ਅਨੁਸਾਰ ਸਾਨੂੰ ਪੁੱਤਾਂ ਵਾਂਗ ਸੰਭਾਲਿਆ ਤੇ ਪਿਆਰ ਦਿੱਤਾ ਅਤੇ ਫੇਰ ਥਾਣਿਆਂ ਵਿੱਚ ਜਲਾਲਤਾਂ ਸਹੀਆਂ, ਘੋਰ ਤਸ਼ੱਦਦ ਝੱਲੇ ਅਤੇ ਕਿੰਨਿਆਂ ਨੇ ਆਪਣੇ ਪ੍ਰਾਣ ਤਿਆਗ ਦਿੱਤੇ। ਓਹਨਾਂ ਦਾ ਸਾਡੇ ਨਾਲ ਰਿਸ਼ਤਾ ਸਿਰਫ ਇਨਸਾਨੀਅਤ, ਵਿਰਸੇ ਅਤੇ ਸਿੱਖੀ ਦਾ ਸੀ। ਇਹੋ ਜਿਹੀਆਂ ਰੂਹਾਂ ਅਜੋਕੇ ਵਿਦਿਅਕ ਇਤਿਹਾਸ ਦੇ ਕਿਸੇ ਵੀ ਤੱਥਾਂ ਵਿੱਚ ਨਹੀਂ ਆਉਂਦੀਆਂ। ਤੱਥ ਤਾਂ ਸਿਰਫ ਪ੍ਰਮੁੱਖ ਨਾਵਾਂ, ਘਟਨਾਵਾਂ ਦੇ ਵਰਤਾਰੇ ਬਾਰੇ ਹੀ ਗੱਲ ਦਸਦੇ ਹਨ ਪਰ ਏਹਨਾਂ ਲੋਕਾਂ ਕੋਲ ਜੀਵਨ ਦਾ ਸੱਚ ਹੁੰਦਾ ਹੈ। ਇਸ ਕਰਕੇ ਏਹਨਾਂ ਲੋਕਾਂ ਦੀ ਕਹਾਣੀ ਸੀਨਾ ਬਸੀਨਾ ਕਦਰਦਾਨਾਂ ਰਾਹੀਂ ਹੀ ਅੱਗੇ ਤੁਰਦੀ ਹੈ ਜਿਥੋਂ ਤੱਕ ਕੋਈ ਸਮਾਜ ਜਾਂ ਸਭਿਆਚਾਰ ਆਪਣੀਆਂ ਕੀਮਤਾਂ ਉਤੇ ਖੜ੍ਹਾ ਰਹਿੰਦਾ ਹੈ ਉਥੋਂ ਤੱਕ ਏਹ ਕਹਾਣੀਆਂ ਅੱਗੇ ਸੁਣੀਆਂ ਸੁਣਾਈਆਂ ਜਾਂਦੀਆਂ ਰਹਿੰਦੀਆਂ ਹਨ।

## ਭਲਵਾਨਾਂ ਬਾਰੇ ਕੁਝ ਗੱਲਾਂ

ਮੋਰਿੰਡੇ ਵਾਲੇ ਭਲਵਾਨ ਬਜੁਰਗ ਨੂੰ ਯਾਦ ਕਰਦਿਆਂ ਭਲਵਾਨਾਂ ਬਾਰੇ ਕੁਝ ਹੋਰ ਗੱਲਾਂ ਯਾਦ ਆ ਗਈਆਂ। ਉਹ ਵੀ ਏਹਨਾਂ ਲੋਕਾਂ ਬਾਰੇ ਕਰਨੀਆਂ ਬਣਦੀਆਂ ਹਨ।

ਭਲਵਾਨਾਂ ਦੇ ਅਖਾੜੇ ਦਾ ਆਪਣਾ ਹੀ ਖਾਸ ਸਭਿਆਚਾਰ ਹੁੰਦਾ ਹੈ। ਸੰਘਰਸ਼ ਦੌਰਾਨ ਮੈਂ ਦੇਖਿਆ ਕਿ ਤਕਰੀਬਨ ਹਰ ਥਾਂ 'ਤੇ ਹੀ ਭਲਵਾਨਾਂ ਦੇ ਅਖਾੜੇ ਤੇ ਡੇਰਿਆਂ ਦਾ ਸੰਘਰਸ਼ ਨਾਲ ਬਹੁਤ ਚੰਗਾ ਸਬੰਧ ਸੀ। ਏਹ ਲੋਕ ਸਿੰਘਾਂ ਦੀ ਇੱਜਤ ਕਰਦੇ ਸਨ ਅਤੇ ਸੰਤਾਂ ਨੂੰ ਪਿਆਰ ਕਰਦੇ ਸੀ। ਸ਼ਾਇਦ ਹੀ ਕਿਤੇ ਇਹ ਸੰਘਰਸ਼ ਦੇ ਖਿਲਾਫ ਭੁਗਤੇ ਹੋਣ। ਕਈ ਥਾਈਂ ਪੁਲਿਸ ਨੇ ਏਹਨਾਂ ਉਤੇ ਤਸ਼ੱਦਦ ਵੀ ਕੀਤੇ ਅਤੇ ਏਹਨਾਂ ਦੇ ਅਖਾੜਿਆਂ ਨੂੰ ਵੀ ਉਜਾੜਿਆ। ਏਹਨਾਂ ਦੇ ਅਖਾੜਿਆਂ ਵਿੱਚ ਪੰਜਾਬ ਦੇ ਪੁਰਾਣੇ ਸਭਿਆਚਾਰ ਦਾ ਅਸਰ ਦੇਖਣ ਨੂੰ ਮਿਲਦਾ ਹੈ ਅਤੇ ਏਹ ਆਮ ਤੌਰ 'ਤੇ ਜੁਝਾਰੂ ਬੰਦਿਆਂ ਅਤੇ ਤਕੜੇ ਖਿਲਾਫ ਲੜਨ ਵਾਲੇ ਦੀ ਇੱਜ਼ਤ ਕਰਦੇ ਹਨ। ਬਹੁਤੀ ਵਾਰ ਏਹ ਆਮ ਦੁਨੀਆ ਨਾਲੋਂ ਸਾਦੇ, ਸਰਲ ਤੇ ਸਿੱਧੇ ਸੁਭਾਅ ਦੇ ਹੁੰਦੇ ਹਨ। ਯਾਰਾਂ ਦੇ ਯਾਰ ਅਤੇ ਆਏ-ਗਏ ਮਹਿਮਾਨ ਦੀ ਖਾਤਿਰ ਕਰਨ ਵਾਲੇ ਜੀਵਨ ਦਾ ਧੁਰਾ ਭਲਵਾਨੀ ਹੀ ਹੁੰਦੀ ਹੈ। ਆਮ ਲੋਕਾਂ ਦੇ ਮੁਕਾਬਲੇ ਏਹ ਮਿਲਣਸਾਰ, ਨਿਮਰ ਤੇ ਲੋੜਵੰਦ ਦੀ ਮਦਦ ਕਰਨ ਵਾਲੇ ਹੁੰਦੇ ਹਨ। ਏਹਨਾਂ ਵਿੱਚ ਵਲ-ਛਲ ਘੱਟ ਹੁੰਦਾ ਹੈ ਅਤੇ ਸਾਫ ਦਿਲ ਹੁੰਦੇ ਹਨ। ਜਿਥੋਂ ਤੱਕ ਮੈਨੂੰ ਪਤਾ ਹੈ, ਮੈਂ ਕਿਤੇ ਨਹੀਂ ਸੁਣਿਆ ਕਿ

ਕਿਸੇ ਅਖਾੜੇ ਦੇ ਭਲਵਾਨ ਸੰਘਰਸ਼ ਦੇ ਖ਼ਿਲਾਫ਼ ਸਰਕਾਰ ਨਾਲ ਰਲ ਗਏ ਹੋਣ।

ਮੈਂ ਦਿੱਲੀ ਜੇਲ੍ਹ ਵਿੱਚ ਵੀ ਰਿਹਾ ਹਾਂ ਉੱਥੇ ਕਈ ਨਾਮੀ ਬਦਮਾਸ਼ ਤੇ ਮਾਫੀਆ ਵਾਲੇ ਵੀ ਰਹਿੰਦੇ ਸਨ। ਓਹਨਾਂ ਦਾ ਵੀ ਇਹੀ ਕਹਿਣਾ ਸੀ ਕਿ ਭਲਵਾਨਾਂ ਦੇ ਅਖਾੜੇ ਔਖੇ ਸਮੇਂ ਦੌਰਾਨ ਉਨ੍ਹਾਂ ਦੀਆਂ ਚੰਗੀਆਂ ਠਾਹਰਾਂ ਸਨ। ਓਹਨਾਂ ਵਿੱਚ ਕਈ ਭਲਵਾਨ ਵੀ ਸਨ ਜਿਹੜੇ ਅਣਖ ਤੇ ਇੱਜਤ ਕਾਰਨ ਇਸ ਪਾਸੇ ਆਏ ਸਨ।

ਫਗਵਾੜੇ ਦੇ ਨੇੜੇ ਭਲਵਾਨਾਂ ਦਾ ਇਕ ਅਖਾੜਾ ਸੀ ਉਹ ਭਾਊ ਲਾਭ ਸਿੰਘ ਦੀ ਠਾਹਰ ਸੀ। ਉਹ ਮਾਝੇ ਦਾ ਕਾਫੀ ਮਸ਼ਹੂਰ ਭਲਵਾਨ ਸੀ ਤੇ ਜਨਰਲ ਲਾਭ ਸਿੰਘ ਤੇ ਕੇ.ਐਲ.ਐਫ. ਵਾਲੇ ਸਿੰਘ ਉੱਥੇ ਆਮ ਹੀ ਆਉਂਦੇ ਜਾਂਦੇ ਸਨ। ਤਕਰੀਬਨ ਸਾਰੇ ਅਖਾੜੇ ਨੂੰ ਪਤਾ ਸੀ ਕਿ ਉਹ ਕੌਣ ਹਨ। ਕਈ ਵਾਰ ਨਵੇਂ ਸਿੰਘਾਂ ਨੂੰ ਉਥੇ ਸਰੀਰ ਬਣਾਉਣ ਲਈ ਕਈ ਕਈ ਹਫਤੇ ਛੱਡ ਦੇਣਾ ਅਤੇ ਉਹ ਭਲਵਾਨਾਂ ਵਿਚ ਹੀ ਰਲ ਮਿਲ ਜਾਂਦੇ। ਜਦੋਂ ਉਹ ਸਿੰਘ ਕਿਤੇ ਚੜ੍ਹਾਈ ਕਰ ਜਾਂਦਾ ਤਾਂ ਭਲਵਾਨ ਉਹਦਾ ਬੜਾ ਦੁੱਖ ਮਨਾਉਂਦੇ। ਮੈਂ, ਜਨਰਲ ਲਾਭ ਸਿੰਘ, ਬਾਪੂ ਮਲਕੀਤ ਸਿੰਘ, ਪਰਮਜੀਤ ਸਿੰਘ ਪੰਜਵੜ, ਧੰਨਾ ਸਿੰਘ (ਜਸਪਾਲ ਸਿੰਘ) ਨਾਲ ਤਿੰਨ ਕੁ ਵਾਰ ਏਹਨਾਂ ਕੋਲ ਗਿਆ ਤੇ ਉਹ ਬਹੁਤ ਇੱਜਤ ਮਾਣ ਕਰਦੇ ਸਨ। ਸ਼ਾਇਦ ਬਾਅਦ ਵਿਚ ਪੁਲਿਸ ਨੂੰ ਓਹਨਾਂ ਬਾਰੇ ਪਤਾ ਲੱਗ ਗਿਆ। ਓਹਨਾਂ 'ਤੇ ਤਸ਼ੱਦਦ ਵੀ ਹੋਇਆ ਅਤੇ ਉਹ ਅਖਾੜਾ ਉਥੋਂ ਪੁੱਟਿਆ ਗਿਆ।

ਲੁਧਿਆਣੇ ਕੋਲ ਵੀ ਦੋ ਨਾਮੀ ਅਖਾੜਿਆਂ ਵਿਚ ਅਸੀ ਆਉਂਦੇ ਜਾਂਦੇ ਰਹੇ। ਗੁਰਜੰਟ ਸਿੰਘ, ਅਜਮੇਰ ਸਿੰਘ ਲੋਪੀਵਾਲ ਅਤੇ ਜਗਰੂਪ ਸਿੰਘ ਜਗਜੀਤ ਪੁਰਾ ਦੇ ਏਹਨਾਂ ਅਖਾੜਿਆਂ ਨਾਲ ਨੇੜਲੇ ਸਬੰਧ ਸਨ। ਮੈਂ ਓਹਨਾਂ ਨਾਲ ਇਥੇ ਗਿਆ। ਇਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਦੇ ਨੇੜੇ ਵੀ ਕੰਵਰਜੀਤ ਸਿੰਘ ਸੁਲਤਾਨਵਿੰਡ ਹੁਰਾਂ ਨਾਲ ਇੱਕ ਮਿਲਣੀ ਅਖਾੜੇ ਵਿੱਚ ਹੀ ਕੀਤੀ। ਹੋਰ ਵੀ ਖਾੜਕੂ ਸਿੰਘਾਂ ਦੇ ਅਖਾੜਿਆਂ ਨਾਲ ਬੜੇ ਪ੍ਰੇਮ ਵਾਲੇ ਸੰਬੰਧ ਸੀ। ਕਿਤੇ ਵੀ ਮੈਂ ਇਹ ਨਹੀਂ ਦੇਖਿਆ ਕਿ ਕਿਸੇ ਭਲਵਾਨ ਨੂੰ ਸਿੰਘਾਂ ਨੇ ਮੁਖਬਰ ਵਜੋਂ ਮਾਰਿਆ ਹੋਵੇ।

ਇਕ ਵਾਰ ਲਿਬਰੇਸ਼ਨ ਫੋਰਸ ਦੇ ਮਾਲਵੇ ਦੇ ਕੁਝ ਸਿੰਘਾਂ ਨਾਲ ਜਥੇਦਾਰ ਗੁਰਜੰਟ ਸਿੰਘ ਅਤੇ ਮੈਂ ਆਲਮਗੀਰ ਗੁਰੂ ਘਰ ਵਿਖੇ ਮਿਲਣ ਦਾ ਸਮਾਂ ਰੱਖਿਆ। ਗੁਰਜੰਟ ਸਿੰਘ, ਮੈਂ ਅਤੇ ਮਨੋਹਰ ਸਿੰਘ ਧੀਰਾ (ਕੇ.ਐਲ.ਐਫ.) ਇੱਕ ਗੱਡੀ ਵਿੱਚ ਗਏ ਅਤੇ ਬਾਕੀਆਂ ਨੂੰ ਉਡੀਕਣ ਲੱਗ ਪਏ। ਓਹਨਾਂ ਸਿੰਘਾਂ ਨੇ ਵੀ ਕਿਸੇ ਟਰੱਕ ਵਿਚ ਹੀ ਆਉਣਾ ਸੀ ਪਰ ਉਹ ਪਛੜ ਗਏ। ਉਥੇ ਸਾਨੂੰ ਕੁਝ ਬੰਦਿਆਂ 'ਤੇ ਸ਼ੱਕ ਹੋ ਗਿਆ ਕਿ ਓਹ ਪੁਲਿਸ ਦੇ ਸੂਹੀਏ ਨਾ ਹੋਣ। ਕੁਝ ਚਿਰ ਬਾਅਦ ਡਾਕਟਰ ਰਜਿੰਦਰ ਪਾਲ ਸਿੰਘ ਬੁਲਾਰਾ ਵੀ ਉਥੇ ਆ ਗਏ, ਮਿਲ ਕੇ ਬੜੀ ਖੁਸ਼ੀ ਹੋਈ ਤੇ ਓਹਨਾਂ ਨੇ ਕਿਹਾ ਕਿ ਤੁਸੀਂ

ਦਿਨ-ਦਿਹਾੜੇ ਹੀ ਇਥੇ ਕਿਵੇਂ ਖੜੇ ਹੋ? ਉਹ ਵੀ ਉੱਥੇ ਕਿਸੇ ਨੂੰ ਮਿਲਣ ਲਈ ਆਏ ਸੀ ਤਦ ਤੱਕ ਸਾਨੂੰ ਮਿਲਣ ਵਾਲੇ ਸਿੰਘ ਵੀ ਆ ਗਏ। ਉਹ ਪੰਜ ਜਣੇ ਸਨ। ਡਾਕਟਰ ਸਾਹਿਬ ਨੇ ਕਿਹਾ ਕਿ ਇਥੇ ਇੰਝ ਖੜਨਾ ਠੀਕ ਨਹੀਂ ਹੈ, ਇਥੇ ਸੀ. ਆਈ. ਡੀ. ਹੁੰਦੀ ਹੈ। ਆਓ ਆਪਾਂ ਗੁਰੂ ਘਰ ਦੇ ਨਾਲ ਹੀ ਭਲਵਾਨਾਂ ਦਾ ਅਖਾੜਾ ਹੈ ਓਹਨਾਂ ਕੋਲ ਚਲਦੇ ਹਾਂ। ਅਸੀਂ ਸਾਰੇ ਜਾਣੇ ਉਸ ਅਖਾੜੇ ਵਿਚ ਚਲੇ ਗਏ ਅਤੇ ਅਖਾੜੇ ਵਿੱਚ ਪੂਰੇ ਜੋਰ ਸ਼ੋਰ ਨਾਲ ਭਲਵਾਨ ਕਸਰਤ ਅਤੇ ਕੁਸ਼ਤੀਆਂ ਕਰ ਰਹੇ ਸਨ। ਅਖਾੜੇ ਦੇ ਦੋਵੇਂ ਮੁੱਖ ਭਲਵਾਨ ਓਹਨਾਂ ਨੂੰ ਦੇਖ ਰਹੇ ਸਨ। ਡਾਕਟਰ ਸਾਹਿਬ ਨੂੰ ਉਹ ਜਾਣਦੇ ਸਨ ਕਿ ਇਹ ਭਗੌੜਾ ਹੈ, ਉਹ ਇੰਡੀਆ ਦੇ ਮਸ਼ਹੂਰ ਭਲਵਾਨ ਸਨ। ਉਹ ਸਾਨੂੰ ਬੜੇ ਪਿਆਰ ਨਾਲ ਮਿਲੇ ਸਾਨੂੰ ਆਪਣੇ ਖਾਸ ਕਮਰੇ ਵਿੱਚ ਲੈ ਕੇ ਗਏ ਅਤੇ ਬਹੁਤ ਖਾਤਰ ਕੀਤੀ। ਡਾਕਟਰ ਸਾਹਿਬ ਨੇ ਓਹਨਾਂ ਨੂੰ ਕਿਹਾ ਕਿ ਸਿੰਘਾਂ ਨੇ ਕੁਝ ਸਮਾਂ ਇਥੇ ਬੈਠ ਕੇ ਗੱਲਬਾਤ ਕਰਨੀ ਹੈ। ਓਹਨਾਂ ਨੇ ਬਿਨਾਂ ਕੁਝ ਪੁੱਛਿਆਂ ਸਾਡੇ ਲਈ ਇੱਕ ਵਧੀਆ ਕਮਰਾ ਖੋਲ੍ਹ ਦਿੱਤਾ। ਅਸੀਂ ਉਥੇ ਕੋਈ ਡੇਢ ਘੰਟਾ ਰਹੇ। ਓਹਨਾਂ ਸਾਨੂੰ ਸ਼ਰਦਈ ਪਿਆਈ ਅਤੇ ਦੁੱਧ ਵੀ ਪਿਆਇਆ। ਉਹਨਾਂ ਸਾਨੂੰ ਕੁਝ ਨਹੀਂ ਪੁੱਛਿਆ। ਜਾਣ ਲੱਗੇ ਵੀ ਬੜੇ ਆਦਰ ਨਾਲ ਮਿਲੇ। ਆਉਂਦੇ ਹੋਏ ਡਾਕਟਰ ਸਾਹਿਬ ਨੇ ਦੱਸਿਆ ਕਿ ਭਲਵਾਨਾਂ ਨੇ ਗੁਰਜੰਟ ਸਿੰਘ ਨੂੰ ਪਹਿਚਾਣ ਲਿਆ ਸੀ। ਭਲਵਾਨਾਂ ਦੇ ਜਿਆਦਾ ਅਖਾੜਿਆਂ ਦਾ ਸਿੰਘਾਂ ਨਾਲ ਇਹੋ ਜਿਹਾ ਹੀ ਵਿਹਾਰ ਸੀ।

# ਤਹਿਖਾਨੇ ਵਾਲਾ ਕਾਰੋਬਾਰੀ

ਇਹ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਸੰਨ ੧੯੯੧-੯੨ ਦੀ ਗੱਲ ਹੈ ਜਦੋਂ ਦਿਨੋ ਦਿਨ ਸਰਕਾਰ ਦਾ ਹੱਥ ਉਪਰ ਹੋ ਰਿਹਾ ਸੀ ਅਤੇ ਖਾੜਕੂ ਜਥੇ ਕਮਜੋਰ ਪੈ ਰਹੇ ਸਨ। ਭਾੜੇ ਦੇ ਟੋਲੇ ਅਤੇ ਪੁਲਿਸ ਦੇ ਖੁਫੀਆ ਦਸਤੇ ਬਹੁਤ ਸਰਗਰਮ ਸਨ। ਸਰਕਾਰ ਨੇ ਆਮ ਜਨਤਾ ਵਿੱਚ ਡਰ ਦਾ ਮਾਹੌਲ ਬਣਾ ਦਿੱਤਾ ਸੀ ਜਿਸ ਕਰਕੇ ਹੁਣ ਸਿਰਫ ਤਕੜੇ ਬੰਦੇ ਹੀ ਠਾਹਰਾਂ ਦਿੰਦੇ ਸਨ, ਆਮ ਲੋਕ ਟਲਣ ਲੱਗ ਪਏ ਸਨ ਕਿਉਂਕਿ ਮੁਖਬਰੀ ਅੱਗੇ ਨਾਲੋਂ ਬਹੁਤ ਵੱਧ ਗਈ ਸੀ। ਹਰਮਿੰਦਰ ਸਿੰਘ ਸੁਲਤਾਨਵਿੰਡ ਨੇ ਸ਼ਹਿਰ ਵਿਚ ਮੈਨੂੰ ਇਕ ਠਾਹਰ ਦਿੱਤੀ ਜੋ ਆਪਣੇ ਸਮੇਂ ਵਿਚ ਮਸ਼ਹੂਰ ਵੈਲੀ ਰਿਹਾ ਸੀ। ਉਹਦਾ ਲੋਕਾਂ ਵਿੱਚ ਮਸ਼ਹੂਰ ਨਾਂ ਸੀ ਤੇ ਪੁਲਿਸ ਤੇ ਅਫਸਰਸ਼ਾਹੀ ਵਿਚ ਉੱਠਣ-ਬੈਠਣ ਸੀ ਮੈਂ ਇੱਥੇ ਸਿਰਫ ੩ ਕੁ ਵਾਰ ਗਿਆ ਅਤੇ ਇੱਕ ਰਾਤ ਹੀ ਰਿਹਾ ਹਾਂ। ਕੋਠੀ ਕਾਫੀ ਵੱਡੀ ਸੀ ਅਤੇ ਥੋੜ੍ਹੇ ਹੀ ਜੀਅ ਰਹਿੰਦੇ ਸਨ। ਮੈਨੂੰ ਕਦੇ ਘਰ ਦਾ ਮਾਲਕ ਮਿਲਿਆ ਨਹੀਂ ਸੀ ਕਿਉਂਕਿ ਉਹ ਜਿਆਦਾਤਰ ਬਾਹਰ ਹੀ ਰਹਿੰਦਾ ਸੀ। ਉਸ ਦੇ ਰਿਸ਼ਤੇਦਾਰ ਜਾਂ ਕੋਈ ਪਰਿਵਾਰ ਦਾ ਜੀਅ ਹੀ ਉਥੇ ਹੁੰਦਾ ਸੀ। ਮਾਲਕ ਨੂੰ ਤਾਂ ਸਾਡੇ ਬਾਰੇ ਪਤਾ ਸੀ ਪਰ ਸ਼ਾਇਦ ਹੋਰਨਾਂ ਨੂੰ ਨਹੀਂ ਸੀ ਪਤਾ। ਇਥੇ ਸਾਡੇ ਲਈ ਇੱਕ ਖਾਸ ਕਮਰਾ ਸੀ ਜਿਸ ਵਿੱਚ ਸਾਰੀਆਂ ਸਹੂਲਤਾਂ ਸਨ ਤੇ ਉਥੇ ਕੋਈ ਨਹੀਂ ਸੀ ਆਉਂਦਾ। ਇਕ ਵਫਾਦਾਰ ਨੌਕਰ ਹੀ ਸੇਵਾ ਪਾਣੀ ਕਰਦਾ ਸੀ। ਹਰਮਿੰਦਰ ਸਿੰਘ ਨੇ ਦੱਸਿਆ ਕਿ ਇਹ ਬੰਦਾ ਬੜਾ ਤਾਕਤਵਰ ਹੈ ਤੇ ਇਥੇ ਸੰਘਰਸ਼ ਦੇ ਬਹੁਤ ਦੁਸ਼ਮਣ ਵੀ ਆਉਂਦੇ ਹਨ ਇਸ ਦੀ ਸਾਰਿਆਂ ਨਾਲ ਯਾਰੀ ਦੋਸਤੀ ਹੈ ਪਰ ਆਪਣਾ ਵੀ ਪੂਰਾ ਸਤਿਕਾਰ ਕਰਦਾ ਹੈ ਅਤੇ ਪੂਰਾ ਭਰੋਸੇਯੋਗ ਹੈ। ਉਥੇ ਸਾਡੇ ਮੁੱਖ ਨਿਸ਼ਾਨੇ ਵਾਲੇ ਸਿਆਸਤਦਾਨ ਤੇ ਪੁਲਿਸ ਵਾਲੇ ਵੀ ਆ ਕੇ ਪਾਰਟੀਆਂ ਕਰਦੇ ਸਨ। ਅਸੀਂ ਬੱਸ ਇਹੋ ਖਿਆਲ ਰੱਖਣਾ ਸੀ ਕਿ ਕੋਈ ਇਹੋ ਜਿਹਾ ਬੰਦਾ ਨਾ ਟੱਕਰ ਜਾਵੇ। ਹੋਰ ਪੱਖਾਂ ਤੋਂ ਇਹ ਸਭ ਤੋਂ ਸੁਰੱਖਿਅਤ ਥਾਂ ਸੀ ਕਿਉਂਕਿ ਏਸ ਜਗ੍ਹਾ ਬਾਰੇ ਪੁਲਿਸ ਸੋਚ ਵੀ ਨਹੀਂ ਸੀ ਸਕਦੀ। ਇਥੇ ਤਲਾਸ਼ੀ ਦਾ ਕੋਈ ਖਤਰਾ ਨਹੀਂ ਸੀ ਅਸੀਂ ਘਰ ਦੇ ਪਿੱਛੋਂ ਦੀ ਜਾਂ ਸਿੱਧੇ ਹੀ ਗੱਡੀ ਵਿੱਚ ਬੈਠੇ ਅੰਦਰ ਆ ਸਕਦੇ ਸੀ।

ਉਥੋਂ ਦੇ ਵਿਸ਼ਵਾਸ਼ ਯੋਗ ਬੰਦਿਆਂ ਨੂੰ ਪਤਾ ਸੀ ਕਿ ਸਾਨੂੰ ਕਿਸੇ ਹੋਰ ਨਾਲ ਨਹੀਂ ਮਿਲਣ ਦੇਣਾ। ਕਮਾਂਡੋ ਫੋਰਸ ਦੇ ਹੋਰ ਕਈ ਸਿੰਘ ਵੀ ਇਥੇ ਲੋੜ ਪੈਣ 'ਤੇ ਆ ਜਾਂਦੇ ਸਨ। ਜੇ ਕੋਈ ਬੰਦਾ ਆਮ ਲੋਕਾਂ ਵਿੱਚ ਇਹ ਕਹਿ ਗੱਲ ਕਹੇ ਕਿ ਇਥੇ ਖਾੜਕੂ ਆਉਂਦੇ ਹਨ ਤਾਂ ਕਿਸੇ ਨੇ ਵਿਸ਼ਵਾਸ਼ ਨਹੀਂ ਕਰਨਾ ਸੀ। ਲੋਕਾਂ ਵਿੱਚ ਆਮ ਪ੍ਰਭਾਵ ਸੀ ਕਿ ਇਹ ਧਨਾਢ ਵੈਲੀ ਖਾੜਕੂਆਂ ਦੇ ਵਿਰੁੱਧ ਹੈ ਅਤੇ ਇਸ ਨੂੰ ਓਹਨਾਂ ਤੋਂ ਖਤਰਾ ਹੈ। ਸਮੱਗਲਰਾਂ ਅਤੇ ਵੈਲੀਆਂ ਨਾਲ ਸਬੰਧਤ ਇਹੋ ਜਿਹੇ ਬੰਦਿਆਂ ਨੂੰ ਮੈਂ ਪਹਿਲਾਂ ਵੀ ਜਾਣਦਾ ਸੀ। ਵੈਲੀਆਂ ਵਿਚ ਜਿਹੜੇ ਬੰਦਿਆਂ ਲਈ ਪੈਸਾ ਸਭ ਕੁਝ ਨਹੀਂ ਹੁੰਦਾ ਓਹਨਾਂ ਲਈ ਅਣਖ-ਇੱਜ਼ਤ, ਬਚਨ ਤੇ ਦੋਸਤੀ ਜਿਆਦਾ ਵੱਡਾ ਰੁਤਬਾ ਰੱਖਦੀ ਹੈ। ਓਹ ਲੋਕ ਆਮ ਲੋਕਾਂ ਦੇ ਮੁਕਾਬਲੇ ਬਹੁਤ ਖਰੇ 'ਤੇ ਉੱਚੇ ਕਿਰਦਾਰ ਵਾਲੇ ਹੁੰਦੇ ਹਨ। ਏਹ ਲੋਕ ਸਭ ਤੋਂ ਔਖੇ ਸਮਿਆਂ ਵਿਚ ਵੀ ਸਾਥ ਨਹੀਂ ਛੱਡਦੇ। ਮੇਰਾ ਇਹੋ ਜਿਹੇ ਕਈ ਬੰਦਿਆਂ ਨਾਲ ਵਾਹ ਪਿਆ ਸੀ ਤੇ ਇਸ ਕਰ ਕੇ ਮੈਨੂੰ ਇਹ ਥਾਂ ਬਹੁਤ ਮਹਿਫੂਜ ਲਗਦੀ ਸੀ। ਸਾਡੇ ਵਾਲੇ ਕਮਰੇ ਵਿਚ ਉਸ ਦੀ ਛੱਤ ਇਸ ਤਰ੍ਹਾਂ ਸੀ ਕਿ ਇਕ ਖਾਸ ਥਾਂ ਤੋਂ ਇਕ ਪੇਚ ਹਟਾ ਕੇ ਥੱਲੇ ਨੂੰ ਇੱਕ ਪਉੜੀ ਉੱਤਰ ਆਉਂਦੀ ਸੀ। ਇਸ ਪੌੜੀ ਨਾਲ ਉੱਪਰ ਚੜ੍ਹ ਕੇ ਛੱਤ ਤੇ ਕੋਈ ੪x੮x੬ ਫੁੱਟ ਦਾ ਇੱਕ ਕੈਬਿਨ ਬਣਿਆ ਹੋਇਆ ਸੀ ਜਿਹੜਾ ਅਵਾਜਬੰਦ ਸੀ ਜਿਸ ਵਿੱਚ ਗੱਦੇ ਲੱਗੇ ਹੋਏ ਸਨ। ਏ.ਸੀ. ਦੀ ਹਵਾ ਆਉਂਦੀ ਸੀ। ਟੀ.ਵੀ., ਵੀ.ਸੀ.ਆਰ., ਛੋਟਾ ਜਿਹਾ ਫ਼ਰਿਜ, ਤਾਸ਼, ਸ਼ਤਰੰਜ ਅਤੇ ਹੋਰ ਚੀਜਾਂ ਪਈਆਂ ਹੁੰਦੀਆਂ ਸਨ। ਜੇ ਕਿਤੇ ਖਤਰਾ ਹੋਵੇ ਜਾਂ ਤਲਾਸ਼ੀ ਹੋਵੇ ਤਾਂ ਤੁਸੀਂ ਉਪਰ ਚੜ੍ਹ ਕੇ ਪੌੜੀ ਉਪਰ ਖਿੱਚ ਲਉ ਅਤੇ ਅੰਦਰੋਂ ਨੱਟ ਕਸ ਦੇਵੋ। ਥੱਲੇ ਕਿਸੇ ਨੂੰ ਕੁਝ ਨਹੀਂ ਸੀ ਪਤਾ ਲੱਗਦਾ। ਇਥੇ ਤਿੰਨ ਬੰਦੇ ਅਰਾਮ ਨਾਲ ਲੁਕ ਸਕਦੇ ਸਨ। ਇਹ ਪ੍ਰਬੰਧ ਓਹਨੇ ਆਪਣੇ ਲਈ ਕੀਤਾ ਸੀ ਪਰ ਸਾਡੀ ਸੁਰੱਖਿਆ ਲਈ ਸਾਡੇ ਨਾਲ ਵੀ ਸਾਂਝਾ ਕਰ ਲਿਆ। ਜਦੋਂ ੧੯੯੨ ਵਿੱਚ ਬਹੁਤ ਸਖ਼ਤੀ ਸੀ ਉਦੋਂ ਕਈ ਵਾਰ ਸਿੰਘ ਇਥੇ ਆ ਜਾਂਦੇ ਸਨ। ੧੯੯੬ ਵਿਚ ਜਦੋਂ ਮੈਂ ਫੜਿਆ ਗਿਆ ਤਾਂ ਮੈਨੂੰ ਜੇਲ੍ਹ ਵਿਚ ਪਤਾ ਲੱਗਾ ਕਿ ਇਸ ਵੈਲੀ ਨੂੰ ਪੁਲਿਸ ਨੇ ਫੜ ਲਿਆ ਸੀ ਕਿਸੇ ਤਰ੍ਹਾਂ ਓਹਨਾਂ ਨੂੰ ਸਾਡੇ ਇੱਥੇ ਆਉਣ ਬਾਰੇ ਪਤਾ ਲੱਗ ਗਿਆ ਸੀ ਪਰ ਉਹ ਬੰਦਾ ਨਹੀਂ ਮੰਨਿਆ ਪੁਲਿਸ ਨੇ ਬਹੁਤ ਵਕਤ ਉਸਨੂੰ ਨਜਾਇਜ ਹਿਰਾਸਤ ਵਿੱਚ ਵੀ ਰੱਖਿਆ ਅਤੇ ਉਸ ਦੇ ਘਰ ਵਾਲਿਆਂ ਤੋਂ ਬਹੁਤ ਪੈਸਾ ਵਸੂਲਿਆ। ਇਸ ਦੇ ਬਾਅਦ ਵੀ ਉਸ ਨੂੰ ਮਾਰ ਮੁਕਾਇਆ ਤੇ ਗੁੰਮਸ਼ੁਦਾ ਕਰਾਰ ਦੇ ਦਿੱਤਾ।

ਇਹੋ ਜਿਹੇ ਬੰਦੇ ਪੰਜਾਬ ਵਿੱਚ ਹੋਰ ਵੀ ਸਨ ਜਿਹੜੇ ਸਾਡੇ ਨਾਲ ਵੀ ਸਾਂਝ ਰੱਖਦੇ ਸਨ ਤੇ ਸਰਕਾਰ ਨਾਲ ਵੀ ਅਤੇ ਆਪਣਾ ਕੰਮ ਵੀ ਕਰਦੇ ਸਨ। ਏਹਨਾਂ 'ਚੋਂ ਕੁਝ ਕੁ ਨੂੰ ਛੱਡ ਕੇ ਬਹੁਤਿਆਂ ਨੇ ਸੰਘਰਸ਼ ਨਾਲ ਵਫਾ ਕਮਾਈ ਹੈ। ਬਹੁਤਿਆਂ ਦਾ ਸਰਕਾਰ ਨੂੰ

ਪਤਾ ਵੀ ਨਹੀਂ ਲੱਗਿਆ ਕਿ ਉਹ ਦੋਵੇਂ ਪਾਸੇ ਸੰਬੰਧ ਰੱਖਦੇ ਸਨ। ਜਿਨ੍ਹਾਂ ਦਾ ਪਤਾ ਲੱਗਿਆ ਓਹਨਾਂ ਨੂੰ ਵੱਡਾ ਨੁਕਸਾਨ ਉਠਾਉਣਾ ਪਿਆ। ਆਪਣੀ ਜਾਨ ਵੀ ਕੁਰਬਾਨ ਕਰਨੀ ਪਈ। ਏਹਨਾਂ ਵਿੱਚੋਂ ਕਈਆਂ ਨੇ ਬੜੀ ਚੜ੍ਹਦੀ ਕਲਾ ਵਿੱਚ ਤਸ਼ੱਦਦ ਝੱਲਿਆ ਅਤੇ ਸ਼ਹਾਦਤ ਪ੍ਰਾਪਤ ਕੀਤੀ ਪਰ ਆਮ ਲੁਕਾਈ ਇਹੋ ਹੀ ਸੋਚਦੀ ਹੈ ਕਿ ਇਹ ਸ਼ਾਇਦ ਪੁਲਿਸ ਦੇ ਲੈਣ ਦੇਣ 'ਚ ਮਾਰੇ ਗਏ। ਜਿਹੜੇ ਸਾਡੇ ਗੁਪਤ ਸਮਰਥਕ ਸਨ ਓਹਨਾਂ ਦੀ ਦੇਣ ਕਦੇ ਵੀ ਨਹੀਂ ਦਿੱਤੀ ਜਾ ਸਕਦੀ। ਖਾਲਸਾ ਪੰਥ ਨੂੰ ਸਦਾ ਏਹਨਾਂ ਵਫਾਦਾਰਾਂ ਉੱਤੇ ਮਾਣ ਰਹੇਗਾ ਅਤੇ ਪੰਥ ਏਹਨਾਂ ਨੂੰ ਸਦਾ ਆਪਣੀ ਯਾਦ ਵਿੱਚ ਸੰਭਾਲ ਕੇ ਰੱਖੇਗਾ।

ੴ

# ਪੰਥਕ ਭਾਵਨਾ ਵਾਲਾ ਲਾਣਾ

ਇਕ ਵੱਡੇ ਪਰਿਵਾਰ ਬਾਰੇ, ਜਿਸ ਨੂੰ ਆਪਾਂ ਲਾਣਾ ਵੀ ਕਹਿ ਦਿੰਦੇ ਹਾਂ ਚਾਰ ਜਾਂ ਪੰਜ ਭਰਾਵਾਂ ਦੇ ਅੱਗੇ ਪਰਿਵਾਰਾਂ ਦੀ ਵਾਰਤਾ ਹੈ। ਲੁਧਿਆਣੇ ਤੋਂ ੨੦ ਕੁ ਕਿਲੋਮੀਟਰ ਦੀ ਦੂਰੀ 'ਤੇ ਇੱਕ ਪ੍ਰਮੁੱਖ ਸੜਕ 'ਤੇ ਵਸੇ ਪਿੰਡ ਵਿੱਚ ਰਹਿੰਦੇ ਹਨ। ਉਸ ਵੇਲੇ ਵੀ ਇਲਾਕੇ ਵਿੱਚ ਇਹ ਮੰਨਿਆ ਪ੍ਰਮੰਨਿਆ ਅਤੇ ਅਸਰ ਰਸੂਖ ਵਾਲਾ ਪਰਿਵਾਰ ਸੀ। ਪਿੰਡ ਦੀ ਸਰਪੰਚੀ, ਗੁਰੂ ਘਰ ਦੀ ਪ੍ਰਧਾਨਗੀ ਅਤੇ ਹੋਰ ਕਿਸੇ ਨਾ ਕਿਸੇ ਰਾਜਸੀ ਦਲ ਵਿਚ ਇਸ ਪਰਿਵਾਰ ਦਾ ਕੋਈ ਜੀਅ ਇਲਾਕੇ ਪੱਧਰ ਦਾ ਅਹੁਦੇਦਾਰ ਹੁੰਦਾ ਸੀ। ਓਹਨਾਂ ਦੀ ਚੰਗੀ ਜਿਮੀਦਾਰੀ ਹੈ, ਟਰੱਕਾਂ ਦਾ ਧੰਦਾ ਤੇ ਅੱਡੇ ਵਿੱਚ ਵੀ ਦੁਕਾਨਾਂ ਹਨ ਇਕ ਵੱਡਾ ਢਾਬਾ ਵੀ ਚਲਦਾ ਹੈ। ਖਾਂਦਾ ਪੀਂਦਾ ਪਰਿਵਾਰ ਹੈ ਅਤੇ ਕਈ ਬੱਚੇ ਬਾਹਰ ਵੀ ਗਏ ਹਨ। ਏਹਨਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਏਹ ਖਾਲਿਸਤਾਨੀ ਭਾਵਨਾ ਦੇ ਧਾਰਕ ਹਨ। ਸਦਾ ਗਰੀਬ ਗੁਰਬੇ ਦੀ ਮਦਦ ਵਿੱਚ ਖੜ੍ਹਦੇ ਹਨ ਭਾਵੇਂ ਕਿ ਰਾਜ ਕਰਨ ਵਾਲੀਆਂ ਪਾਰਟੀਆਂ ਵਿਚ ਵੀ ਏਹਨਾਂ ਦੀ ਸ਼ਮੂਲੀਅਤ ਰਹਿੰਦੀ ਹੈ। ਕੰਮਕਾਜਾਂ ਅਤੇ ਲੋੜ ਲਈ ਏਹਨਾਂ ਦੇ ਸਰਕਾਰੇ-ਦਰਬਾਰੇ ਚੰਗੇ ਸਬੰਧ ਹਨ ਪਰ ਅੰਦਰੋਂ ਇਨਾਂ ਦੀ ਖਸਲਤ ਲੜਨ ਵਾਲੀ ਜੰਗਜੂ ਹੈ। ਪਰਿਵਾਰਾਂ ਦੇ ਜਿਆਦਾ ਜੀਅ ਅੰਮ੍ਰਿਤਧਾਰੀ ਹਨ ਮੈਂ ਇਸ ਲਾਣੇ ਨੂੰ ਸੰਨ ੧੯੮੮ ਤੋਂ ਜਾਣਦਾ ਹਾਂ ਜਦੋਂ ਮੈ ਬਾਈ ਛਿੰਦੇ (ਕੇ.ਸੀ.ਐਫ.) ਦੇ ਨਾਲ ਏਹਨਾਂ ਕੋਲ ਰਿਹਾ ਸੀ। ਬਾਈ ਸੁਰਿੰਦਰ ਸਿੰਘ ਛਿੰਦਾ ਸ਼ਾਹਬਾਜਪੁਰ, ਭਾਈ ਗੁਰਜੀਤ ਸਿੰਘ ਫੈਡਰੇਸ਼ਨ, ਕੰਵਰਜੀਤ ਸਿੰਘ ਸੁਲਤਾਨਵਿੰਡ ਤੇ ਲਿਬਰੇਸ਼ਨ ਦੇ ਜਸਪਾਲ ਸਿੰਘ ਫੌਜੀ ਦਾ ਏਹਨਾਂ ਕੋਲ ਆਉਣਾ ਜਾਣਾ ਸੀ। ਏਹ ਦਸਵੰਧ ਵੀ ਕੱਢਦੇ ਸਨ। ਏਹਨਾਂ ਦੀਆਂ ਗੱਡੀਆਂ ਵੀ ਸਿੰਘ ਵਰਤਦੇ ਰਹਿੰਦੇ ਸਨ ਅਤੇ ਹੋਰ ਕੋਈ ਵੀ ਕੰਮ ਹੋਵੇ, ਏਹ ਨਾਲ ਜਾ ਕੇ ਕਰਵਾ ਆਉਂਦੇ ਸਨ। ਫੇਰ ੧੯੯੧ ਵਿੱਚ ਲੁਧਿਆਣਾ ਪੁਲਿਸ ਨੂੰ ਏਹਨਾਂ ਬਾਰੇ ਪਤਾ ਲੱਗ ਗਿਆ ਤਾਂ ਦੋ ਤਿੰਨ ਸਾਲ ਪੁਲਿਸ ਦੇ ਕਹਿਰ ਦਾ ਚੱਕਰ ਚੱਲਿਆ ਏਹਨਾਂ ਵਿੱਚੋਂ ਤਿੰਨ ਭਰਾਵਾਂ ਅਤੇ ਦੋ ਮੁੰਡਿਆਂ 'ਤੇ ਬਹੁਤ ਤਸ਼ੱਦਦ ਹੋਇਆ। ਦੋ ਜਣਿਆਂ ਉਤੇ ਕੇਸ ਪਾ ਕੇ ਜੇਲ੍ਹ ਭੇਜ ਦਿੱਤਾ। ਪੁਲਿਸ ਨੇ ਏਹਨਾਂ ਦੇ

ਕੰਮਕਾਜ ਦਾ ਵੀ ਬਹੁਤ ਨੁਕਸਾਨ ਕੀਤਾ। ਟਰੈਕਟਰ ਅਤੇ ਦੋ ਗੱਡੀਆਂ ਵਾਪਸ ਨਹੀਂ ਮੋੜੀਆਂ। ਮੁਕਾਬਲਾ ਨਾ ਬਣਾਉਣ ਦਾ ਵੀ ਓਹਨਾਂ ਦਿਨਾਂ ਵਿੱਚ ਦਸ ਪੰਦਰਾਂ ਲੱਖ ਰੁਪਈਆ ਲੈ ਲਿਆ। ਏਹਨਾਂ ਵਿੱਚੋਂ ਇੱਕ ਭਰਾ ਜਿਸ 'ਤੇ ਬਹੁਤ ਜਿਆਦਾ ਤਸ਼ੱਦਦ ਹੋਇਆ ਸੀ ਉਹ ਘਰ ਆ ਕੇ ਮੰਜੇ ਤੋਂ ਨਹੀਂ ਉਠਿਆ। ਦੋ ਕੁ ਸਾਲ ਬਾਅਦ ਉਸ ਦੀ ਮੌਤ ਹੋ ਗਈ। ਜਦੋਂ ਮੈਨੂੰ ਫੜਣ ਮਗਰੋਂ ਪਹਿਲੇ ਦਿਨ ਅਦਾਲਤ ਵਿਚ ਪੇਸ਼ ਕੀਤਾ ਤਾਂ ਉਸ ਵਕਤ ਕਾਫੀ ਲੋਕ ਦੇਖਣ ਆਏ। ਓਹਨਾਂ ਲੋਕਾਂ ਵਿੱਚ ਇੱਕ ਭਰਾ ਏਹਨਾਂ ਵਿਚੋਂ ਵੀ ਸੀ। ਜੋ ਮੇਰੇ ਵੱਲ ਦੇਖ ਕੇ ਬਹੁਤ ਖੁਸ਼ ਨਜਰ ਆ ਰਿਹਾ ਸੀ। ਉਹ ਬਾਅਦ ਵਿਚ ਮੇਰੀ ਮੁਲਾਕਾਤ 'ਤੇ ਸਮੇਤ ਪਰਿਵਾਰ ਆਉਂਦੇ ਰਹਿੰਦੇ ਸਨ। ਸਿੰਘਾਂ ਲਈ ਘਿਉ, ਬਦਾਮ, ਪੰਜੀਰੀ ਵਗੈਰਾ ਲੈ ਕੇ ਆਉਂਦੇ ਰਹੇ।

ਓਹਨਾਂ ਨੇ ਮੁਲਾਕਾਤਾਂ ਦੌਰਾਨ ਦੱਸਿਆ ਕਿ ਕਿਸ ਤਰ੍ਹਾਂ ਤਸ਼ੱਦਦ ਦਾ ਦੌਰ ਚੱਲਿਆ ਪਰ ਹੁਣ ਉਹ ਫਿਰ ਗੁਰੂ ਦੀ ਕ੍ਰਿਪਾ ਨਾਲ ਪੈਰਾਂ 'ਤੇ ਹੋ ਗਏ ਹਨ। ਜਦੋਂ ਮੈਂ ਕਿਹਾ ਕਿ ਤੁਹਾਡਾ ਬਹੁਤ ਨੁਕਸਾਨ ਹੋਇਆ, ਤੁਸੀਂ ਬਹੁਤ ਸੇਵਾ ਕੀਤੀ ਤਾਂ ਓਹਨਾਂ ਨਾਲ ਹੀ ਓਹਨਾਂ ਦੀ ਮਾਤਾ ਜੋ ਬਿਰਧ ਹੋ ਗਈ ਸੀ ਨੇ ਕਿਹਾ 'ਫੇਰ ਕੀ ਹੋਇਆ ਸਿੰਘਾਂ ਨਾਲ ਤਾਂ ਐਵੇਂ ਹੀ ਬੀਤਦੀ ਰਹੀ ਹੈ, ਤੇਰੇ ਤੋਂ ਸਿਵਾ ਹੋਰ ਜਿੰਨੇ ਵੀ ਸਿੰਘ ਘਰ ਗਏ ਸੀ, ਉਹ ਸਾਰੇ ਹੀ ਗੁਰੂ ਪਿਆਰੇ ਹੋ ਗਏ ਗੁਰੂ ਕਿਰਪਾ ਨਾਲ ਅਸੀਂ ਜਿਊਂਦੇ ਵੱਸਦੇ ਹਾਂ' ਫਿਰ ਜਦੋਂ ਮੈਂ ਬਾਹਰ ਆਇਆ ਉਹ ਕਈ ਵਾਰ ਘਰ ਮਿਲਣ ਆਏ ਅਤੇ ਕਿਹਾ ਕਿਸੇ ਵੀ ਤਰਾਂ ਦੀ ਸੇਵਾ ਹੋਵੇ ਅਸੀਂ ਹਾਜਿਰ ਹਾਂ। ਜਦੋਂ ਸਭ ਤੋਂ ਪਹਿਲਾਂ ਅਸੀਂ ਸ਼੍ਰੋਮਣੀ ਖਾਲਸਾ ਦਲ ਬਣਾਇਆ ਤਾਂ ਉਹ ਸਿੰਘ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਪੁੱਜੇ ਅਤੇ ਫਿਰ ੧੨ ਫਰਵਰੀ ਨੂੰ ਸੰਤ ਜੀ ਦੇ ਜਨਮ ਦਿਨ ਦੇ ਸਬੰਧ ਵਿਚ ਮਾਨ ਦਲ ਵੱਲੋਂ ਰੱਖੇ ਗਏ ਸਮਾਗਮ 'ਤੇ ਉਹ ਮਿਲੇ ਅਤੇ ਦੱਸਿਆ ਕਿ ਉਹ ਹਰ ਸਾਲ ਇਸ ਵੇਲੇ ਇੱਕ ਬੱਸ ਲੈ ਕੇ ਆਉਂਦੇ ਹਨ। ਆਪਣੇ ਇਲਾਕੇ ਵਿੱਚ ਮਾਨ ਸਾਹਿਬ ਦੀ, ਜਾਂ ਕਿਸੇ ਵੀ ਖਾਲਿਸਤਾਨੀ ਧਿਰ ਜਾਂ ਸੰਤ ਜੀ ਨਾਲ ਸਬੰਧਤ ਧਿਰਾਂ ਦੀ ਮਦਦ ਕਰਨੀ ਹੋਵੇ ਜਾਂ ਓਹਨਾਂ ਨੇ ਕੋਈ ਕੰਮ ਕਰਨਾ ਹੋਵੇ ਤਾਂ ਸਾਰੀ ਜਿੰਮੇਵਾਰੀ ਇਹ ਪਰਿਵਾਰ ਹੀ ਲੈ ਲੈਂਦਾ ਹੈ:- ਪੈਸਿਆਂ ਦੀ, ਗੱਡੀ ਦੀ, ਲੰਗਰ ਦੀ ਅਤੇ ਬੰਦਿਆਂ ਦੀ। ਗੱਲ ਕੀ ਪੰਜਾਬ ਵਿੱਚ ਕਿਤੇ ਵੀ ਸੰਤ ਜੀ ਨਾਲ ਸਬੰਧਤ, ਸ਼ਹੀਦ ਸਿੰਘਾਂ ਨਾਲ ਸਬੰਧਤ ਕੋਈ ਵੀ ਸਮਾਗਮ ਹੋਵੇ ਤਾਂ ਇਹ ਲਾਣਾ ਆਪਣੀ ਹਾਜਰੀ ਜਰੂਰ ਲਗਾਉਂਦਾ ਹੈ। ਹੁਣ ਏਹਨਾਂ ਦਾ ਇਕ ਹਿੱਸਾ ਕੈਨੇਡਾ ਚਲਿਆ ਗਿਆ ਹੈ ਤੇ ਆਰਥਿਕ ਹਾਲਤ ਵੀ ਪਹਿਲਾਂ ਤੋਂ ਬਿਹਤਰ ਹੋ ਗਈ ਹੈ ਪਰ ਏਹਨਾਂ ਨੇ ਆਪਣਾ ਖਾਸਾ ਨਹੀਂ ਬਦਲਿਆ। ਜਦੋਂ ਸ਼੍ਰੋਮਣੀ ਖਾਲਸਾ ਦਲ ਤੇ ਮਾਨ ਦਲ ੨੦੦੬ ਵਿੱਚ ਇਕੱਠੇ ਹੋਏ ਤਾਂ ਇਨ੍ਹਾਂ ਦਾ ਇਕ ਪੁੱਤਰ ਆਪਣੇ ਪੰਜ ਛੇ ਸਾਥੀਆਂ ਨਾਲ ਸ੍ਰੀ ਅੰਮ੍ਰਿਤਸਰ ਪਹੁੰਚਿਆ ਹੋਇਆ ਸੀ, ਉਸਨੇ ਕਿਹਾ ਕਿ ਸਾਰਾ ਪਰਿਵਾਰ ਬਹੁਤ ਖੁਸ਼ ਹੈ।

ਇਲਾਕੇ ਵਿੱਚ ਕਿਸਾਨ ਜਥੇਬੰਦੀਆਂ ਜਾਂ ਮਜਦੂਰ ਜਥੇਬੰਦੀਆਂ ਦੀ ਇਹ ਸਦਾ ਆਰਥਿਕ ਤੌਰ 'ਤੇ ਮਦਦ ਕਰਦੇ ਅਤੇ ਸਦਾ ਓਹਨਾਂ ਨਾਲ ਖੜ੍ਹਦੇ ਹਨ। ਮਾਨ ਸਾਹਿਬ ਵੱਲੋਂ ਹਰ ਚੋਣ ਵਿਚ ਬੰਦੇ ਖੜਾਏ ਜਾਂਦੇ ਹਨ, ਪਤਾ ਹੋਣ ਦੇ ਬਾਵਜੂਦ ਕਿ ਹਾਰ ਹੋਣੀ ਹੀ ਹੋਣੀ ਹੈ ਏਹਨਾਂ ਨੇ ਸਦਾ ਓਹਨਾਂ ਦੀ ਮਦਦ ਕਰਨੀ ਹੈ। ਇਕ ਵਾਰ ਏਹਨਾਂ 'ਚੋਂ ਇਕ ਬਜੁਰਗ ਨੇ ਕਿਹਾ ਕਿ ਤੁਸੀਂ ਮਾਨ ਸਾਹਿਬ ਨੂੰ ਸਮਝਾਓ ਕਿ ਉਥੇ ਹੀ ਲੜੇ ਜਿਥੇ ਜਮੀਨ 'ਤੇ ਕੁਝ ਹੋਵੇ। ਵਾਰ ਵਾਰ ਹਾਰਨ ਲਈ ਲੜੀ ਜਾਣਾ ਏਹ ਸਿਆਣਪ ਨਹੀਂ। ਜਦੋਂ ਪੰਜਾਬ ਵਿੱਚ ਨਕਸਲੀ ਲਹਿਰ ਚੱਲੀ ਤਾਂ ਏਹਨਾਂ ਕੋਲ ਓਹਨਾਂ ਦਾ ਆਉਣ ਜਾਣ ਸੀ। ਇੱਕ ਨਕਸਲੀ ਬਾਬਾ ਤਾਂ ਕਈ ਸਾਲ ਏਹਨਾਂ ਕੋਲ ਹੀ ਰਿਹਾ। ਅਕਾਲੀ ਦਲ ਨੇ ਜਦੋਂ ਵੀ ਕੋਈ ਮੋਰਚਾ ਲਾਇਆ ਤਾਂ ਇਸ ਲਾਣੇ ਨੇ ਵਧ-ਚੜ੍ਹ ਕੇ ਹਿੱਸਾ ਪਾਇਆ ਤੇ ਜੇਲ੍ਹਾਂ ਵੀ ਕੱਟੀਆਂ। ਸੰਤ ਜਰਨੈਲ ਸਿੰਘ ਜੀ ਹੁਰਾਂ ਦੇ ਅੱਗੇ ਆਉਣ ਨਾਲ ਇਹ ਲਾਣਾ ਓਹਨਾਂ ਦਾ ਪੱਕਾ ਸੇਵਕ ਬਣ ਗਿਆ ਅਤੇ ਉਦੋਂ ਤੋਂ ਅੱਜ ਤੱਕ ਦਮਦਮੀ ਟਕਸਾਲ ਦੀ ਹਰ ਤਰ੍ਹਾਂ ਸੇਵਾ ਵਿਚ ਰਹੇ। ਹੁਣ ਵੀ ਛੇ ਜੂਨ ਨੂੰ ਇਹ ਚੌਕ ਮਹਿਤੇ ਹਾਜਰੀ ਜਰੂਰ ਲਗਵਾਉਂਦੇ ਹਨ। ਇਸ ਬਾਬਤ ਉਸ ਸਿੰਘ ਨੇ ਕਿਹਾ ਕਿ ਭਾਵੇਂ ਬਾਬਾ ਹਰਨਾਮ ਸਿੰਘ ਨਾਲ ਸਾਡੇ ਕਈ ਮਤਭੇਦ ਹਨ ਪਰ ਉਹ ਦਮਦਮੀ ਟਕਸਾਲ ਦਾ ਮੁਖੀ ਹੈ ਇਸ ਲਈ ਅਸੀਂ ਸਦਾ ਸੇਵਾ ਵਿੱਚ ਹਾਜਿਰ ਹਾਂ। ਜੂਨ ੮੪ ਵੇਲੇ ਏਹਨਾਂ ਨੇ ਆਪਣੇ ਇਲਾਕੇ ਵਿੱਚ ਜਿਸ ਤਰ੍ਹਾਂ ਵਿਰੋਧ ਵਿਖਾਇਆ ਜਾ ਸਕਦਾ ਸੀ ਉਸ ਤਰ੍ਹਾਂ ਹੀ ਕੀਤਾ। ੬ ਜੂਨ ਨੂੰ ਏਹਨਾਂ ਨੇ ਸ੍ਰੀ ਅਕਾਲ ਤਖ਼ਤ ਵਿਖੇ ਵੀ ਹਾਜਰੀ ਜਰੂਰ ਲਗਾਉਣੀ ਹੁੰਦੀ ਹੈ ਅਤੇ ਇੱਥੇ ਹਰ ਸਾਲ ਏਹਨਾਂ ਨਾਲ ਮੁਲਾਕਾਤ ਹੁੰਦੀ ਹੀ ਹੈ। ਏਹਨਾਂ ਦਾ ਸਿਦਕ ਬੜਾ ਤਕੜਾ ਹੈ ਅਤੇ ਬੜੇ ਸਬਰ ਵਾਲੇ ਹਨ। ਹਾਲੇ ਵੀ ਜੇ ਕਿਤੋਂ ਕੋਈ ਖਾਲਸੇ ਦੀ ਚੜ੍ਹਦੀ ਕਲਾ ਦੀ ਖਬਰ ਜਾਂ ਸੂਹ ਆਉਂਦੀ ਹੈ ਤਾਂ ਉਥੇ ਹੀ ਪਹੁੰਚ ਜਾਂਦੇ ਹਨ। ਜਥੇਦਾਰ ਗੁਰਜੰਟ ਸਿੰਘ ਜਾਂ ਵੀਰ ਜਿੰਦੇ ਸੁੱਖੇ ਦੀ ਬਰਸੀ ਹੋਵੇ, ੬ ਜੂਨ ਹੋਵੇ, ੧੨ ਫਰਵਰੀ ਹੋਵੇ, ਦਲ ਖਾਲਸਾ ਵੱਲੋਂ ਕੋਈ ਖਾਲਿਸਤਾਨ ਸਬੰਧੀ ਮਾਰਚ ਹੋਵੇ, ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਕੋਈ ਸੱਦਾ ਹੋਵੇ, ਜਗਤਾਰ ਸਿੰਘ ਹਵਾਰਾ ਵੱਲੋਂ ਸੱਦਾ ਹੋਵੇ, ਦਮਦਮੀ ਟਕਸਾਲ ਵੱਲੋਂ ਕੋਈ ਸਮਾਗਮ ਹੋਵੇ ਏਹ ਹਰ ਥਾਂ ਹਾਜਰ ਹੁੰਦੇ ਹਨ। ਸਾਰੇ ਹੀ ਜਥਿਆਂ ਤੇ ਜਥੇਬੰਦੀਆਂ ਨਾਲ ਏਹਨਾਂ ਦੇ ਸੰਬੰਧ ਹਨ ਪਰ ਏਹ ਕਿਸੇ ਜਥੇਬੰਦੀ ਵਿਚ ਨਹੀਂ ਆਉਂਦੇ। ਏਹਨਾਂ ਨੇ ਪਤਾ ਨਹੀਂ ਕਿਵੇਂ ਇਹ ਸਹੀ ਪਛਾਣ ਕਰ ਲਈ ਹੈ ਕਿ ਅਸਲ ਜਥੇਬੰਦੀ ਤਾਂ ਖਾਲਸਾ ਪੰਥ ਹੀ ਹੈ। ਕੋਈ ਵੀ ਜੇ ਆਜਾਦੀ ਤੇ ਸਿੱਖੀ ਨੂੰ ਲੈ ਕੇ ਕੋਈ ਸੰਘਰਸ਼ ਦੀ ਗੱਲ ਕਰਦਾ ਹੈ ਤਾਂ ਇਹ ਆਪਣਾ ਫਰਜ ਸਮਝਦੇ ਹਨ, ਉਸ ਨਾਲ ਜਾ ਕੇ ਖੜ੍ਹਨਗੇ, ਭਾਵੇਂ ਕਈ ਵਾਰ ਪਿੱਛੋਂ ਪੱਲੇ ਨਮੋਸ਼ੀ ਹੀ ਪੈਂਦੀ ਹੈ ਕਿਉਂਕਿ ਅੱਜ ਕੱਲ੍ਹ ਕੁਝ ਲੋਕ ਇਹ ਕੰਮ ਦਿਖਾਵੇ ਵਜੋਂ ਵੀ ਕਰ ਰਹੇ ਹਨ। ਇਸ ਲਾਣੇ ਦਾ ਦਿਲ ਬਹੁਤ ਸਾਫ ਹੈ ਏਹਨਾਂ ਨੂੰ ਕਿਸੇ ਵਿੱਚ ਵਲ ਅਤੇ ਭੇਖ

ਨਹੀਂ ਦਿਖਦਾ, ਇਹ ਸਭ ਨੂੰ ਆਪਣੇ ਵਰਗਾ ਹੀ ਸਮਝਦੇ ਹਨ ਤੇ ਹਰ ਇਹੋ ਜਿਹੇ ਸੱਦੇ ਵਿੱਚ ਏਹਨਾ ਨੂੰ ਪੰਥ ਦੀ ਚੜਦੀ ਕਲਾ ਦੀ ਤਲਾਸ਼ ਹੁੰਦੀ ਹੈ। ਏਹ ਪੈਸਾ ਖਰਚ ਕੇ, ਗੱਡੀਆ ਕਰਕੇ ਨਾਲ ਬੰਦਿਆ ਨੂੰ ਲੈ ਕੇ ਜਾਂਦੇ ਹਨ ਪੂਰੀ ਤਰ੍ਹਾਂ ਉਸ ਕੋਸ਼ਿਸ਼ ਵਿਚ ਸ਼ਾਮਲ ਹੋ ਜਾਂਦੇ ਹਨ ਤੇ ਜਦੋਂ ਉਸ ਵਿੱਚੋਂ ਕੁਝ ਨਹੀਂ ਨਿਕਲਦਾ ਤਾਂ ਮਾਯੂਸ ਹੋ ਕੇ ਵਾਪਸ ਆ ਜਾਂਦੇ ਹਨ।

ਜਦੋ ਸਿਰਸੇ ਵਾਲੇ ਸਾਧ ਦੇ ਵਿਰੁੱਧ ਸੰਘਰਸ਼ ਚੱਲਿਆ ਤਾਂ ਹਰ ਜਗ੍ਹਾ ਏਹਨਾਂ ਨੇ ਸਾਡਾ ਸਾਥ ਆਪਣੇ ਜਥੇ ਨਾਲ ਦਿੱਤਾ। ਜਦੋਂ ਦਮਦਮੀ ਟਕਸਾਲ ਪਿੱਛੇ ਹੱਟ ਗਈ ਤੇ ਅਕਾਲੀ ਦਲ ਅੰਮ੍ਰਿਤਸਰ ਤੇ ਸਾਡਾ ਤੋੜ-ਵਿਛੋੜਾ ਹੋ ਗਿਆ ਤਾਂ ਏਹਨਾਂ 'ਚੋਂ ਇਕ ਬਜ਼ੁਰਗ ਜੋ ਹੁਣ ਨਹੀਂ ਰਿਹਾ ਉਸ ਦਾ ਕਹਿਣਾ ਸੀ ਕਿ ਇਹ ਬਹੁਤ ਮਾੜਾ ਹੋਇਆ। ਮੈਂ ਕਿਹਾ ਕਿ ਹੋਇਆ ਤਾਂ ਬਹੁਤ ਮਾੜਾ ਪਰ ਆਪਾਂ ਕੀ ਕਰ ਸਕਦੇ ਹਾਂ। ਅਖੀਰ ਤੱਕ ੨੦੦੯ ਵਿਚ ਮੇਰੇ ਫੜੇ ਜਾਣ ਤਕ ਉਹ ਸੰਘਰਸ਼ ਨਾਲ ਜੁੜੇ ਰਹੇ। ਫੇਰ ਰਾਜੋਆਣਾ ਦੀ ਫਾਂਸੀ ਦੇ ਸੰਘਰਸ਼ ਵਿਚ ਵੀ ਵਧ-ਚੜ੍ਹ ਕੇ ਸ਼ਾਮਲ ਸੀ। ਜਦੋਂ ਬੇਅਦਬੀ ਵਾਲਾ ਸੰਘਰਸ਼ ਹੋਇਆ ਤਾਂ ਆਪਣੇ ਇਲਾਕੇ ਵਿੱਚ ਏਹਨਾਂ ਜਿੰਮੇਵਾਰੀ ਸੰਭਾਲੀ ਹੋਈ ਸੀ। ਬਰਗਾੜੀ ਸ਼ਹੀਦੀ ਸਮਾਗਮ ਵਿੱਚ ਏਹ ਸਾਡੇ ਨਾਲ ਹੀ ਗਏ। ਸਮਾਗਮ ਖਤਮ ਹੋਣ ਤੋਂ ਬਾਅਦ ਏਹਨਾਂ ਨੂੰ ਮਹਿਸੂਸ ਹੋਇਆ ਕਿ ਸੰਘਰਸ਼ ਖਤਮ ਹੋ ਗਿਆ ਹੈ ਅਤੇ ਵਾਪਸ ਮਾਯੂਸ ਹੀ ਆਏ। ਮੈਂ ਓਹਨਾਂ ਨੂੰ ਅਸਲੀਅਤ ਬਾਰੇ ਦੱਸਿਆ ਪਰ ਉਹ ਫੇਰ ਵਧ ਚੜ੍ਹ ਕੇ ਉਥੇ ਪਹੁੰਚੇ। ਜਦੋਂ ਗੁਰਬਖਸ਼ ਸਿੰਘ ਦਾ ਮੋਰਚਾ ਲੱਗਿਆ ਤਾਂ ਮੈਨੂੰ ਬਾਹਰਲੇ ਸਿੰਘਾਂ ਦੇ ਬਹੁਤ ਕਹਿਣ ਕਰਕੇ ਉੱਥੇ ਜਾਣਾ ਪਿਆ। ਉਥੇ ਏਹਨਾਂ ਨੇ ਅੱਗੋ ਲੰਗਰ ਦੀ ਸੇਵਾ ਸੰਭਾਲੀ ਹੋਈ ਸੀ। ਆਖਰੀ ਵਾਰ ਏਹ ਬਰਗਾੜੀ ਮੋਰਚੇ ਵੇਲੇ ਮੇਰੇ ਕੋਲ ਆਏ ਮੈਨੂੰ ਉਥੇ ਜਾਣ ਬਾਰੇ ਤਾਂ ਨਹੀਂ ਕਿਹਾ ਪਰ ਇਹ ਦੱਸਿਆ ਕਿ ਲੋਕਾਂ ਵਿੱਚ ਬਹੁਤ ਜੋਸ਼ ਤੇ ਉਮੀਦ ਹੈ ਪਰ ਸਾਨੂੰ ਪਤਾ ਹੈ ਕਿ ਜਿਹੜੇ ਬੰਦੇ ਅੱਗੇ ਲੱਗੇ ਹਨ ਓਹਨਾਂ ਦਾ ਕੋਈ ਭਰੋਸਾ ਨਹੀਂ।

ਇਹ ਸਾਰੀ ਵਾਰਤਾ ਇਸ ਕਰਕੇ ਕੀਤੀ ਹੈ ਕਿ ਇਹੋ ਜਹੇ ਸਿੰਘ ਤੇ ਪਰਿਵਾਰ ਹਰ ਇਲਾਕੇ ਵਿੱਚ ਹਨ ਅਤੇ ਏਹਨਾਂ ਨੇ ਸਦਾ ਹੀ ਪੰਥ ਦੀ ਸੇਵਾ ਕੀਤੀ ਹੈ ਅਤੇ ਸਦਾ ਹੀ ਪੰਥ ਦੀ ਸੇਵਾ ਵਿਚ ਹਾਜਰ ਰਹੇ ਹਨ। ਪੰਥ ਦੀ ਚੜ੍ਹਦੀ ਕਲਾ ਦੀ ਉਡੀਕ ਵਿੱਚ ਸਦਾ ਹੀ ਸੰਘਰਸ਼ਸ਼ੀਲ ਰਹੇ ਹਨ। ਇਹ ਕਿਸੇ ਜਥੇਬੰਦੀ ਦੇ ਜੀਅ ਨਹੀਂ ਤੇ ਨਾ ਹੀ ਏਹਨਾਂ ਨੂੰ ਕੋਈ ਬਹੁਤੇ ਲੋਕ ਜਾਣਦੇ ਹਨ। ਆਪਣੇ-ਆਪਣੇ ਇਲਾਕੇ ਵਿਚ ਏਹਨਾਂ ਨੇ ਪੰਥ ਦਾ ਦਰਦ ਸੰਭਾਲਿਆ ਹੋਇਆ ਹੈ ਤੇ ਖਾਲਸਾ ਰਾਜ ਦੀ ਉਡੀਕ ਵਿੱਚ ਰਹਿੰਦੇ ਹਨ। ਇਹੋ ਜਿਹੇ ਪਰਿਵਾਰਾਂ ਦੇ ਯੋਗਦਾਨ ਬਿਨਾਂ ਕੋਈ ਵੀ ਸੰਘਰਸ਼ ਚੱਲ ਨਹੀਂ ਸਕਦਾ। ਸਿੱਖ ਸੰਘਰਸ਼ ਨੂੰ ਏਹਨਾਂ ਦੀ ਬਹੁਤ ਵੱਡੀ ਦੇਣ ਹੈ ਤੇ ਰਹੇਗੀ।

# ਬਜ਼ੁਰਗ ਹਿੰਦੂ ਜੋੜਾ

ਸ਼ੇਰ ਸਿੰਘ ਸ਼ੇਰ (ਫੈਡਰੇਸ਼ਨ) ਨੇ ਦੁਰਾਹੇ ਵਿਚ ਇਕ ਬਜ਼ੁਰਗ ਹਿੰਦੂ ਪਰਿਵਾਰ ਤੋਂ ਦੋ ਕਮਰਿਆਂ ਵਾਲਾ ਘਰ ਕਿਰਾਏ 'ਤੇ ਲਿਆ ਹੋਇਆ ਸੀ। ਉਸ ਵੇਲੇ ਉਹਨੇ ਆਪਣੀ ਪਛਾਣ ਸਤਲੁਜ ਯਮਨਾ ਨਹਿਰ ਉਤੇ ਕੰਮ ਕਰਨ ਵਾਲੇ ਇੰਜਨੀਅਰ ਦੀ ਬਣਾਈ ਹੋਈ ਸੀ। ਉਹਦੀ ਇਸ ਠਾਹਰ ਬਾਰੇ ਸ਼ਾਇਦ ਹੀ ਹੋਰ ਕਿਸੇ ਸਿੰਘ ਨੂੰ ਪਤਾ ਹੋਵੇ। ਇਹ ਥਾਂ ਉਹਨੇ ਮੈਨੂੰ ਇਕ ਵਾਰ ਵਿਖਾਈ ਸੀ। ਮੈਂ ਇਕ ਰਾਤ ਇਥੇ ਰਿਹਾ ਸੀ ਅਤੇ ਤਿੰਨ ਵਾਰ ਇਥੇ ਉਹਨੂੰ ਮਿਲਿਆ ਵੀ ਸੀ। ਦੋਵੇਂ ਬਜ਼ੁਰਗ ਉਹਨੂੰ ਆਪਣੇ ਬੇਟੇ ਵਾਂਗ ਹੀ ਸਮਝਦੇ ਸਨ। ਉਹ ਜਦੋਂ ਉਥੇ ਹੁੰਦਾ ਤਾਂ ਰੋਟੀ ਵੀ ਓਹਨਾਂ ਕੋਲ ਹੀ ਖਾਂਦਾ ਸੀ। ਓਹਨਾਂ ਦੇ ਸਾਰੇ ਕੰਮ ਵੀ ਇਕ ਪੁੱਤਰ ਵਾਂਗ ਹੀ ਕਰਦਾ ਸੀ। ਸੰਘਰਸ਼ ਦੀ ਲੋੜ ਮੁਤਾਬਿਕ ਉਹ ਥਾਂ ਸਚਮੁਚ ਹੀ ਮਹਿਫੂਜ਼ ਸੀ।

ਉਹਦੀ ਸ਼ਹਾਦਤ ਤੋਂ ੨ ਕੁ ਮਹੀਨੇ ਬਾਅਦ ਮੈਂ ਕਿਸੇ ਸਿੰਘ ਨੂੰ ਉਸ ਬਜ਼ੁਰਗ ਜੋੜੇ ਕੋਲ ਭੇਜਿਆ ਕਿ ਹੁਣ ਓਹਨਾਂ ਨੂੰ ਸੱਚ ਦੱਸ ਦਿੱਤਾ ਜਾਵੇ ਕਿਉਂਕਿ ਮੈਂ ਵੇਖਿਆ ਸੀ ਕਿ ਓਹਨਾਂ ਦਾ ਉਹ ਸਿੰਘ ਨਾਲ ਬਹੁਤ ਲਗਾਓ ਸੀ। ਉਹ ਸਿੰਘ ਨੇ ਵਾਪਸ ਆ ਕੇ ਦੱਸਿਆ ਕਿ ਉਹ ਬਜ਼ੁਰਗ ਉਹਦੇ ਲਈ ਬਹੁਤ ਪਰੇਸ਼ਾਨ ਸਨ। ਓਹਨਾਂ ਨੇ ਸੱਚਮੁੱਚ ਪੁੱਤਰ ਵਾਂਗ ਹੀ ਉਹਨੂੰ ਲੱਭਣ ਦੀ ਕੋਸ਼ਿਸ਼ ਕੀਤੀ। ਜਦੋਂ ਉਹ ਕਈ ਦਿਨ ਨਾ ਆਇਆ ਤਾਂ ਓਹਨਾਂ ਨੇ ਸ਼ੇਰ ਸਿੰਘ ਵਲੋਂ ਦੱਸੀ ਹੋਈ ਕੰਮ ਵਾਲੀ ਥਾਂ ਉਤੇ ਵੀ ਉਹਦਾ ਪਤਾ ਕੀਤਾ। ਓਹਨਾਂ ਦੀ ਪਰੇਸ਼ਾਨੀ ਹੋਰ ਵਧ ਗਈ ਕਿਉਂਕਿ ਉਸ ਨਾਂ ਦਾ ਕੋਈ ਬੰਦਾ ਵੀ ਉਥੇ ਕੰਮ ਨਹੀਂ ਕਰਦਾ ਸੀ। ਓਹਨਾਂ ਨੇ ਆਪਣੇ ਆਪ ਨੂੰ ਧਰਵਾਸਾ ਦੇਣ ਲਈ ਅਤੇ ਆਸੇ ਪਾਸੇ ਦੇ ਲੋਕਾਂ ਦੇ ਸਵਾਲਾਂ ਦੇ ਜੁਆਬ ਵਜੋਂ ਕਹਿਣਾ ਸ਼ੁਰੂ ਕਰ ਦਿੱਤਾ ਕਿ ਉਹ ਨੌਜਵਾਨ ਹੁਣ ਬਾਹਰਲੇ ਮੁਲਕ ਚਲਾ ਗਿਆ ਹੈ। ਜਦੋਂ ਇਹ ਸਿੰਘ ਨੇ ਉਹਦੀ ਅਸਲੀ ਪਛਾਣ ਦੱਸ ਕੇ ਉਹਨਾਂ ਲਈ ਦਰਦਨਾਕ ਅਤੇ ਉਦਾਸ ਕਰਨ ਵਾਲੀ ਸ਼ਹੀਦੀ ਬਾਰੇ ਦੱਸਿਆ ਤਾਂ ਉਹ ਦੋਵੇਂ ਜਣੇ ਹੀ ਫੁਟ ਫੁਟ ਕੇ ਰੋਣ ਲੱਗ ਪਏ। ਚੁੱਪ ਕਰਾਉਣ ਦੀ ਕੁਝ ਕੋਸ਼ਿਸ਼ ਤੋਂ ਬਾਅਦ ਉਹ ਸਿੰਘ ਓਹਨਾਂ ਨੂੰ ਰੋਂਦਿਆਂ ਛੱਡ ਕੇ ਵਾਪਸ ਆ ਗਿਆ।

# ਠਾਹਰਾਂ ਬਾਰੇ ਸਾਂਝਾ ਨੁਕਤਾ

ਹਕੂਮਤਾਂ ਖਿਲਾਫ ਜੰਗਜੂ ਸੰਘਰਸ਼ਾਂ ਵਿੱਚ ਬਹੁਤ ਕੁਝ ਐਸਾ ਹੁੰਦਾ ਹੈ ਜੋ ਨਾ ਮੰਨਣ ਜੋਗਾ ਲਗਦਾ ਹੈ ਪਰ ਸੱਚ ਹੁੰਦਾ ਹੈ। ਸਰਕਾਰ ਦੇ ਜ਼ੁਲਮ ਅਤੇ ਰੂਪੋਸ਼ ਜਿੰਦਗੀ ਦੀ ਜੱਦੋ-ਜਹਿਦ ਅਜਿਹੀਆਂ ਔਖੀਆਂ ਹਾਲਤਾਂ ਬਣਾ ਦਿੰਦੀਆਂ ਹਨ ਕਿ ਹਰ ਹਾਲਤ ਵਿੱਚ ਅੰਤ ਬੜਾ ਹੀ ਦਰਦਨਾਕ ਤੇ ਉਦਾਸ ਕਰਨ ਵਾਲਾ ਹੁੰਦਾ ਹੈ। ਹਰ ਕੋਈ ਆਪਣੀ ਮਰਜੀ ਨਾਲ ਭਗੌੜਾ ਨਹੀਂ ਹੁੰਦਾ। ਬਹੁਤ ਵਾਰ ਮਜਬੂਰਨ ਭਗੌੜਾ ਹੋਣਾ ਪੈਂਦਾ ਹੈ ਕਿਉਂਕਿ ਸਰਕਾਰ ਤਸ਼ੱਦਦ ਤੇ ਜਲਾਲਤ ਤੋਂ ਬਿਨਾਂ ਹੋਰ ਕਿਸੇ ਸੱਭਿਅਕ ਤਰੀਕੇ ਨਾਲ ਪੇਸ਼ ਹੀ ਨਹੀਂ ਆ ਰਹੀ ਹੁੰਦੀ। ਇਸ ਜਲਾਲਤ, ਤਸ਼ੱਦਦ ਤੇ ਮੌਤ ਦੇ ਡਰ ਕਾਰਨ ਬਹੁਤ ਲੋਕ ਸਦਾ ਲਈ ਭਗੌੜੇ ਹੋ ਜਾਂਦੇ ਹਨ ਤੇ ਐਸੇ ਰਾਹ ਤੇ ਤੁਰ ਪੈਂਦੇ ਹਨ ਜਿਹੜਾ ਨਾ ਓਹਨਾਂ ਨੇ ਚੁਣਿਆ ਹੁੰਦਾ ਹੈ ਅਤੇ ਨਾ ਹੀ ਉਹ ਉਸ ਤੇ ਤੁਰਨ ਦੇ ਜੋਗ ਹੁੰਦੇ ਹਨ।

ਠਾਹਰਾਂ ਵਾਲੇ ਲੋਕਾਂ ਦੇ ਬੇਘਰ ਅਤੇ ਬੇਦੇਸ ਹੋਣ ਦੀ ਦਰਦ ਕਹਾਣੀ ਪੰਜਾਬ ਦੇ ਹਰ ਪਿੰਡ ਅਤੇ ਸ਼ਹਿਰ ਵਾਪਰੀ ਹੈ। ਕਈ ਲੋਕ ਬਚਣ ਲਈ ਕਿਤੇ ਦੂਰ ਨਿਕਲ ਜਾਂਦੇ ਹਨ ਜਾਂ ਕਈ ਡੇਰਿਆਂ 'ਤੇ ਚਲੇ ਜਾਂਦੇ ਹਨ। ਕੁਝ ਪਹੁੰਚ ਵਾਲੇ ਬਾਹਰ ਨਿਕਲ ਗਏ ਪਰ ਬਹੁਤ ਲੋਕ ਥਾਂ-ਥਾਂ ਧੱਕੇ ਖਾਂਦੇ ਰਹੇ ਅਤੇ ਪਿਛੋਂ ਘਰ ਤਬਾਹ ਹੋ ਗਏ। ਇਹੋ ਜਿਹੇ ਹਜਾਰਾਂ ਹੀ ਸਿੰਘ ਸਿੰਘਣੀਆਂ, ਬੱਚੇ ਬਜੁਰਗ ਹੋਣਗੇ, ਜਿਨ੍ਹਾਂ ਦੀ ਠਾਹਰ ਦਾ ਸਰਕਾਰ ਨੂੰ ਪਤਾ ਲੱਗ ਜਾਂਦਾ ਸੀ ਜਿਸ ਕਰਕੇ ਓਹਨਾਂ ਨੇ ਕਿੰਨਾ ਕਿੰਨਾ ਸਮਾਂ ਬਾਹਰ ਰਹਿ ਕੇ ਕਸ਼ਟ ਝੱਲੇ। ਏਹਨਾਂ ਅਣਗਿਣਤ ਸਿੰਘਾਂ, ਸਿੰਘਣੀਆਂ ਦੀ ਕਮਾਈ ਵੀ ਕੋਈ ਘੱਟ ਨਹੀਂ ਹੈ ਜਿਨ੍ਹਾਂ ਨੇ ਪਹਿਲਾਂ ਸੰਘਰਸ਼ ਲਈ ਆਪਣੇ ਘਰ-ਬਾਰ ਖੋਲੇ ਤੇ ਫਿਰ ਘਰੋਂ ਬੇਘਰ ਹੋ ਗਏ ਅਤੇ ਘਰ ਸਦਾ ਲਈ ਬੰਦ ਹੋ ਗਏ ਪਰ ਏਹਨਾਂ ਨੇ ਸਰਕਾਰ ਦੀ ਈਨ ਨਾ ਮੰਨੀ।

ੴ

# ਕੇਸਰੀ ਦਸਤਾਰ ਵਾਲਾ ਗੱਭਰੂ

ਮੇਰੀ ਜਲੰਧਰ ਵਾਲੀ ਪੇਸ਼ੀ ਦੀ ਗਾਰਦ ਦੇ ਇਕ ਹੌਲਦਾਰ ਵਲੋਂ ਸੁਣਾਈ ਹੱਡ ਬੀਤੀ ਮੈਨੂੰ ਯਾਦ ਆਉਂਦੀ ਹੈ। ਉਹਨੂੰ ਇਹ ਤੌਖਲਾ ਸੀ ਕਿ ਕਿਤੇ ਇਹ ਕਹਾਣੀ ਬਿਨਾ ਸੁਣਾਈ ਨਾ ਰਹਿ ਜਾਵੇ।

ਸਿੱਖ ਸੰਘਰਸ਼ ਨੇ ਅਜਿਹੇ ਅਨੇਕਾਂ ਨਾਇਕ ਸਿਰਜੇ ਹਨ ਜੋ ਹਰ ਇਲਾਕੇ ਵਿਚ ਹਾਲੇ ਵੀ ਟਾਂਵੇ ਟਾਂਵੇ ਲੋਕਾਂ ਦੀ ਯਾਦ ਵਿਚ ਵਸੇ ਹੋਏ ਹਨ। ਏਹਨਾਂ ਨੂੰ ਸਾਂਭੇ ਜਾਣ ਨਾਲ ਇਤਿਹਾਸ ਦਾ ਅਮੁਕ ਵਹਿਣ ਸਮੇਂ ਦੇ ਇਸ ਗੰਧਲੇ ਮੋੜ ਉਤੇ ਨਿਰਮਲ ਅਤੇ ਭਰਪੂਰ ਦਰਿਆ ਵਾਂਗ ਵਗਦਾ ਰਹਿ ਸਕਦਾ ਹੈ ਜੋ ਸਾਡੀ ਪੀੜ੍ਹੀ ਦੀ ਜਿੰਮੇਵਾਰੀ ਹੈ।

ਮੈਨੂੰ ਕਹਾਣੀ ਸੁਣਾਉਣ ਵਾਲਾ ਹੌਲਦਾਰ ਉਸ ਵੇਲੇ ਕਪੂਰਥਲੇ ਜਿਲ੍ਹੇ ਦੇ ਕਿਸੇ ਬਦਨਾਮ ਇੰਸਪੈਕਟਰ ਨਾਲ ਤਾਇਨਾਤ ਸੀ। ਇਹ ਗੱਲ ਸੰਨ ੧੯੯੦ ਦੇ ਨੇੜੇ ਦੀ ਹੈ। ਸਿੰਘਾਂ ਦਾ ਸ਼ਿਕਾਰ ਹੋ ਰਿਹਾ ਸੀ। ਸ਼ਿਕਾਰੀ ਇਨਾਮ ਦੀ ਹੋੜ ਵਿਚ ਹਰ ਦਿਨ ਨਵੀਆਂ ਹੱਦਾਂ ਟੱਪ ਰਹੇ ਸਨ। ਜੇ ਕੋਈ ਅਸਲੀ ਸਿੰਘ ਅੜਿੱਕੇ ਨਹੀਂ ਆਇਆ ਤਾਂ ਕਿਸੇ ਗਰੀਬ ਮਾਸੂਮ ਨਾਲ ਮੁਕਾਬਲੇ ਦਾ ਖਾਤਾ ਪੂਰਿਆ ਜਾਂਦਾ ਸੀ। ਇਹ ਇੰਸਪੈਕਟਰ ਵੀ ਇਨਾਮ ਦੇ ਲਾਲਚੀ ਸ਼ਿਕਾਰੀਆਂ ਵਿਚੋਂ ਇਕ ਸੀ।

ਉਹ ਹੌਲਦਾਰ ਦੇ ਦੱਸਣ ਅਨੁਸਾਰ ਕਾਲਾ ਸੰਘਿਆਂ ਤੋਂ ਥੋੜਾ ਅੱਗੇ ਇਕ ਪਿੰਡ ਦੇ ਅੱਡੇ ਉਤੇ ਕੁਝ ਸਵਾਰੀਆਂ ਬੱਸ ਦੀ ਉਡੀਕ ਵਿਚ ਖੜ੍ਹੀਆਂ ਸਨ। ਉਹਨੇ ਦੱਸਿਆ, "ਅਸੀਂ ਜੀਪ ਵਿਚ ਇੰਸਪੈਕਟਰ ਸਣੇ ੬ ਜਣੇ ਸਵਾਰ ਸੀ। ਹੌਲੀ ਹੌਲੀ ਚਾਲ ਵਿਚ ਸੜਕ 'ਤੇ ਜਾ ਰਹੇ ਸਾਂ। ਅੱਡੇ ਤੋਂ ਕੁਝ ਅੱਗੇ ਲੰਘ ਕੇ ਸਾਹਬ ਨੇ ਗੱਡੀ ਰੋਕਣ ਲਈ ਕਿਹਾ। ਅਸੀਂ ਚਾਰ ਸਿਪਾਹੀ ਜੋ ਪਿਛੇ ਬੈਠੇ ਸਾਂ ਸਾਨੂੰ ਓਹਨਾਂ ਸਵਾਰੀਆਂ ਵਿਚ ਖੜ੍ਹੇ ਕੇਸਰੀ ਪੱਗ ਵਾਲੇ ਨੌਜਵਾਨ ਨੂੰ ਬੁਲਾ ਕੇ ਲਿਆਉਣ ਲਈ ਕਿਹਾ। ਓਹਨਾਂ ਦਿਨਾਂ ਵਿਚ ਕੇਸਰੀ ਰੰਗ ਆਮ ਹੋ ਗਿਆ ਸੀ। ਸਕੂਲਾਂ ਕਾਲਜਾਂ ਦੇ ਮੁੰਡੇ ਕੁੜੀਆਂ ਆਮ ਹੀ ਇਹ ਰੰਗ ਦੀਆਂ ਪੱਗਾਂ ਚੁੰਨੀਆਂ ਵਿਚ ਹੁੰਦੇ ਸਨ। ਅਸੀਂ ਚਾਰੇ

ਜਣੇ ਗਏ ਅਤੇ ਉਸ ਵੀਹ ਕੁ ਸਾਲ ਦੇ ਮੁੰਡੇ ਨੂੰ ਆਪਣੇ ਨਾਲ ਚੱਲਣ ਲਈ ਕਿਹਾ। ਉਹ ਕੋਈ ੬ ਫੁਟ ਲੰਮਾ ਇਕਹਿਰੇ ਸਰੀਰ ਦਾ ਜਵਾਨ ਸੀ। ਉਹਨੇ ਪੈਂਟ ਕਮੀਜ ਪਾਈ ਹੋਈ ਸੀ ਅਤੇ ਲੋਈ ਦੀ ਬੁੱਕਲ ਮਾਰੀ ਹੋਈ ਸੀ"। ਓਹਨਾਂ ਵੇਲਿਆਂ ਵਿਚ ਪੁਲਿਸ ਅਤੇ ਇੰਡੀਆ ਵਾਲਿਆਂ ਲਈ ਇਹ ਰੰਗ ਅਣਸੁਖਾਂਵਾ ਸੀ। ਓਹਨਾਂ ਵਿਚ ਡਰ, ਨਫਰਤ ਅਤੇ ਚਿੜ੍ਹ ਵਰਗਾ ਕਈ ਕੁਝ ਇਹ ਰੰਗ ਨਾਲ ਜੁੜਿਆ ਹੋਇਆ ਸੀ।

ਓਹਨਾਂ ਦਿਨਾਂ ਵਿਚ ਜਦੋਂ ਭੀੜ ਵਿਚੋਂ ਪੁਲਿਸ ਕਿਸੇ ਨੂੰ ਵੀ ਚੁਕ ਲੈਂਦੀ ਸੀ ਤਾਂ ਕੋਈ ਬੋਲਦਾ ਨਹੀਂ ਸੀ। ਉਹਨੇ ਅੱਗੇ ਕਿਹਾ, 'ਅਸੀਂ ਉਹ ਮੁੰਡੇ ਨੂੰ ਲੈ ਆਏ ਅਤੇ ਸਾਰੇ ਲੋਕ ਸਹਿਮ ਕੇ ਖੜ੍ਹੇ ਰਹੇ। ਉਹ ਜਵਾਨ ਮੁੰਡੇ ਨੂੰ ਕੋਈ ਡਰ ਨਹੀਂ ਲੱਗ ਰਿਹਾ ਸੀ, ਉਹ ਬੜੇ ਅਰਾਮ ਨਾਲ ਸਾਡੇ ਨਾਲ ਤੁਰ ਪਿਆ। ਸ਼ਾਇਦ ਉਹ ਮਾਸੂਮ ਅਤੇ ਅਣਜਾਣ ਸੀ, ਉਹਨੂੰ ਕੁਝ ਪਤਾ ਨਹੀਂ ਸੀ ਕਿ ਦੁਨੀਆ 'ਤੇ ਕੀ ਹੋ ਰਿਹਾ ਹੈ। ਉਹ ਇੰਸਪੈਕਟਰ ਕੋਲ ਆ ਕੇ ਉਹਦੇ ਵਲ ਵੇਖਣ ਲੱਗ ਪਿਆ। ਇਹ ਗੱਲ ਓਹਨਾਂ ਦਿਨਾਂ ਦੇ ਹਿਸਾਬ ਨਾਲ ਬੜੀ ਅਜੀਬ ਸੀ। ਸਾਹਿਬ ਨੇ ਉਹਦੇ ਝਾਕਣ ਤੋਂ ਕਣਤਾਅ ਕੇ ਉਹਨੂੰ ਪੁਛਿਆ ਕਿਥੋਂ ਦਾ ਏ ਤੂੰ। ਉਹਨੇ ਬੜੇ ਅਰਾਮ ਨਾਲ ਕਿਹਾ ਇਥੋਂ ਦਾ ਹੀ ਹਾਂ। ਸਾਹਬ ਉਹਨੂੰ ਉਹਦੀ ਪੱਗ ਵੱਲ ਝਾਕ ਕੇ ਔਖਾ ਹੋ ਕੇ ਕਹਿਣ ਲੱਗਾ "ਤੂੰ ਬੜਾ ਭਿੰਡਰਾਂਵਾਲਾ ਬਣਦੈ"? ਉਹਨੇ ਬੜੇ ਧੀਰਜ ਭਾਅ ਨਾਲ ਕਿਹਾ "ਉਹ ਤਾਂ ਮਹਾਨ ਸੰਤ ਸਨ ਮੈਂ ਤਾਂ...", ਸਾਹਬ ਵਿਚਕਾਰੋਂ ਭੜਕ ਪਿਆ ਤੇ ਤਿੰਨ ਚਾਰ ਗਾਲ੍ਹਾਂ ਸੰਤ ਦਾ ਨਾਂ ਲੈ ਕੇ ਕੱਢੀਆਂ। ਉਹ ਮੁੰਡਾ ਇਕ ਵਾਰ ਝਿਜਕ ਗਿਆ। ਉਹਦਾ ਰੰਗ ਬੜਾ ਗੋਰਾ ਸੀ। ਜਦੋਂ ਇੰਸਪੈਕਟਰ ਨੇ ਸਾਹ ਲੈ ਕੇ ਦੁਬਾਰਾ ਫੇਰ ਗਾਲ੍ਹਾਂ ਕੱਢੀਆਂ ਤਾਂ ਮੁੰਡੇ ਦੇ ਮੂੰਹ ਦਾ ਰੰਗ ਪਲਾਂ ਵਿਚ ਲਾਲ ਸੂਹਾ ਹੋ ਗਿਆ। ਉਹਨੇ ਮੋੜ ਕੇ ਮੂਹਰੋਂ ਪੂਰੇ ਜੋਰ ਨਾਲ ਇੰਸਪੈਕਟਰ ਨੂੰ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਅਸੀਂ ਤਾਂ ਮਤਹਿਤ ਸਾਂ। ਆਪਣੇ ਸਾਹਿਬ ਦੀ ਸ਼ਾਨ ਵਿਚ ਅਸੀਂ ਪਲਾਂ ਵਿਚ ਆਪਣੀ ਆਈ 'ਤੇ ਆ ਗਏ। ਪੁਲਿਸ ਵਿਚ ਸਦਾ ਹੀ ਇਹ ਕੰਮ ਹੁੰਦਾ ਹੈ ਕਿ ਵੱਡੇ ਦੀ ਇਜਤ ਲਈ ਸਭ ਕਾਨੂੰਨ ਛਿੱਕੇ ਟੰਗ ਦੇਣੇ। ਅਸੀਂ ਉਹ ਮੁੰਡੇ ਨੂੰ ਢਾਹ ਲਿਆ ਉਹਦੇ ਲੱਤਾਂ ਅਤੇ ਬੰਦੂਕਾਂ ਦੇ ਬੱਟ ਮਾਰ ਕੇ ਉਹਨੂੰ ਓਥੇ ਹੀ ਬੰਨ੍ਹ ਲਿਆ ਅਤੇ ਆਪਣੀ ਜੀਪ ਵਿਚ ਪਿੱਛੇ ਸੁੱਟ ਲਿਆ। ਅਗਲੇ ਨਾਕੇ ਤੱਕ ਜਾ ਕੇ ਸਾਡੀ ਜੀਪ ਵਾਪਸ ਥਾਣੇ ਵੱਲ ਨੂੰ ਚੱਲ ਪਈ। ਉਹ ਮੁੰਡਾ ਜੀਪ ਵਿਚ ਚੁਪ ਬੈਠਾ ਰਿਹਾ ਪਰ ਡਰ ਦਾ ਨਿਸ਼ਾਨ ਉਹਦੇ ਚਿਹਰੇ 'ਤੇ ਨਹੀਂ ਸੀ। ਥਾਣੇ ਲਿਆ ਕੇ ਉਹਨੂੰ ਹਵਾਲਾਤ ਵਿਚ ਸੁਟ ਲਿਆ। ਅਸੀਂ ਕਈ ਜਣਿਆਂ ਨੇ ਫਿਰ ਉਹਦੀ ਕਾਫੀ ਕੁਟਮਾਰ ਕੀਤੀ। ਉਹ ਚੁਪ ਹੀ ਰਿਹਾ, ਨਾ ਉਹਨੇ ਗਾਲ੍ਹਾਂ ਕੱਢੀਆਂ ਨਾ ਹੀ ਚੀਕਾਂ ਮਾਰੀਆਂ। ਉਹਦਾ ਚਿਹਰਾ ਪਹਿਲਾਂ ਵਾਂਗ ਹੀ ਬੇਖੌਫ ਰਿਹਾ। ਡਰ ਜਾਂ ਪੀੜ ਦੇ ਹਾਵ ਭਾਵ ਉਹਦੇ ਚਿਹਰੇ 'ਤੇ ਆਏ ਹੀ ਨਾ। ਇੰਸਪੈਕਟਰ ਆਇਆ ਅਤੇ ਕਾਫੀ ਚਿਰ ਉਹਦੇ ਚਿਹਰੇ

ਵੱਲ ਵੇਖਦਾ ਰਿਹਾ ਪਰ ਕੁਝ ਨਾ ਬੋਲਿਆ। ਮੈਨੂੰ ਇਹ ਗੱਲ ਨਾਲ ਚਿੰਤਾ ਹੋ ਗਈ। ਮੈਨੂੰ ਮੁੰਡੇ ਦਾ ਸੁਭਾਅ ਵੀ ਪਤਾ ਲਗ ਗਿਆ ਅਤੇ ਮੈਂ ਸਾਡੇ ਅਫਸਰ ਨੂੰ ਵੀ ਜਾਣਦਾ ਸਾਂ। ਮੈਂ ਆਪਣੇ ਨਾਲ ਦੇ ਸਿਪਾਹੀ ਨਾਲ ਗੱਲ ਕੀਤੀ ਉਹ ਵੀ ਮੇਰੇ ਵਾਂਗ ਹੀ ਉਸ ਮੁੰਡੇ ਬਾਰੇ ਸੋਚ ਰਿਹਾ ਸੀ'।

'ਓਹਨਾਂ ਦਿਨਾਂ ਵਿਚ ਥਾਣਿਆਂ ਦੀ ਕਾਰਗੁਜ਼ਾਰੀ ਇਸ ਤਰ੍ਹਾਂ ਵੇਖੀ ਜਾਂਦੀ ਸੀ ਕਿ ਕਿਸ ਥਾਣੇ ਨੇ ਕਿੰਨੇ ਝੂਠੇ ਜਾਂ ਸੱਚੇ ਮੁਕਾਬਲੇ ਬਣਾਏ। ਸਾਡੇ ਥਾਣੇ ਅਧੀਨ ਪੈਂਦੇ ਇਲਾਕੇ ਵਿਚ ਕਾਫੀ ਦਿਨਾਂ ਤੋਂ ਕੋਈ ਮੁਕਾਬਲਾ ਵੀ ਨਹੀਂ ਹੋਇਆ ਸੀ। ਸਾਡੇ ਮਨ ਵਿਚ ਆਈ ਕਿ ਉਹਦੇ ਪਿਛਲਿਆਂ ਨੂੰ ਦਸ ਦਈਏ ਪਰ ਓਹਨਾਂ ਦਿਨਾਂ ਵਿਚ ਇਹ ਕੰਮ ਬਹੁਤ ਔਖਾ ਸੀ। ਜਿਸ ਨੂੰ ਸੁਨੇਹਾ ਦੇਣਾ ਹੋਵੇ ਕੀ ਪਤਾ ਉਹਦੀ ਵੱਡੇ ਅਫਸਰਾਂ ਨਾਲ ਹੋਵੇ ਤਾਂ ਉਲਟਾ ਸਾਡੀ ਜਾਨ 'ਤੇ ਬਣ ਸਕਦੀ ਸੀ। ਸੋਚ ਸੋਚਕੇ ਅਖੀਰ ਮੈਂ ਇਹੋ ਕੀਤਾ ਕਿ ਮੈਂ ਉਹ ਮੁੰਡੇ ਕੋਲ ਹਵਾਲਾਤ ਵਿਚ ਗਿਆ। ਉਹ ਕੰਧ ਨਾਲ ਢੋਅ ਲਾਈ ਬੈਠਾ ਸੀ। ਉਹਨੇ ਮੈਨੂੰ ਪਛਾਣ ਲਿਆ ਕਿ ਮੈਂ ਉਹਦਾ ਦੁਸ਼ਮਣ ਨਹੀਂ ਹਾਂ। ਮੈਂ ਉਹਨੂੰ ਹਾਲਾਤ ਸਮਝਾਉਣ ਦੀ ਕੋਸ਼ਿਸ ਕੀਤੀ ਕਿ ਚਾਰ ਚੁਫੇਰੇ ਕਿਵੇਂ ਕੀ ਹੋ ਰਿਹਾ ਹੈ। ਉਹ ਬੜੇ ਧਿਆਨ ਨਾਲ ਮੇਰੀ ਗੱਲ ਸੁਣੀ ਗਿਆ। ਜਦੋਂ ਮੈਂ ਉਹਨੂੰ ਕਿਹਾ ਕਿ ਤੂੰ ਸਾਹਿਬ ਤੋਂ ਮੁਆਫੀ ਮੰਗ ਲੈ ਤਾਂ ਉਹ ਇਕਦਮ ਹਰਕਤ ਵਿਚ ਆਇਆ "ਕਿਸ ਗੱਲ ਦੀ ਮੁਆਫੀ ਮੰਗਾਂ"? ਉਹਦਾ ਵਤੀਰਾ ਵੇਖ ਕੇ ਮੇਰਾ ਮਨ ਬੈਠ ਗਿਆ। ਏਨੇ ਚਿਰ ਨੂੰ ਕੋਈ ਵੱਡਾ ਅਫਸਰ ਥਾਣੇ ਵਿਚ ਆ ਗਿਆ। ਸਾਰਿਆਂ ਨੂੰ ਇਕਦਮ ਭਾਜੜ ਜਿਹੀ ਪੈ ਗਈ। ਜਿਹੜੀ ਹਰ ਵਾਰ ਵੱਡੇ ਅਫਸਰਾਂ ਦੇ ਆਉਣ ਨਾਲ ਥਾਣਿਆਂ ਵਿਚ ਪੈਂਦੀ ਹੀ ਹੁੰਦੀ ਹੈ। ਉਹ ਮੁੰਡੇ ਨਾਲ ਮੇਰੀ ਗੱਲ ਵਿਚਾਲੇ ਹੀ ਰਹਿ ਗਈ'।

"ਵੱਡੇ ਸਾਹਬ ਦੇ ਜਾਣ ਮਗਰੋਂ ਮੈਂ ਇੰਸਪੈਕਟਰ ਕੋਲ ਗਿਆ ਤੇ ਕਿਹਾ ਕਿ ਮੁੰਡਾ ਬੇਸਮਝ ਹੈ ਪਰ ਨਿਰਦੋਸ਼ ਹੈ। ਕੁਟਾਪਾ ਕਰਕੇ ਛੱਡ ਦੇਈਏ। ਸਾਹਬ ਨੇ ਅੱਗੋਂ ਕੁਝ ਵੀ ਨਾ ਕਿਹਾ। ਮੈਨੂੰ ਮੇਰਾ ਤੌਖਲਾ ਹੋਰ ਪੱਕਾ ਹੋ ਗਿਆ ਕਿ ਹੁਣ ਭਾਣਾ ਵਰਤੂਗਾ"।

"ਥੋੜ੍ਹੇ ਚਿਰ ਪਿਛੋਂ ਹੀ ਮੈਨੂੰ ਮੁਨਸ਼ੀ ਨੇ ਬੁਲਾਇਆ ਅਤੇ ਚੰਡੀਗੜ੍ਹ ਅਦਾਲਤ ਜਾਣ ਦੀ ਡਿਊਟੀ ਲਾ ਦਿੱਤੀ। ਓਹਨਾਂ ਦਿਨਾਂ ਵਿਚ ਆਪਣੀ ਲੱਗੀ ਜਿੰਮੇਵਾਰੀ ਨੂੰ ਬਦਲਣ ਲਈ ਕਹਿਣਾ ਵੀ ਗਦਾਰੀ ਸਮਝੀ ਜਾਂਦੀ ਸੀ। ਮੈਨੂੰ ਉਸੇ ਵੇਲੇ ਹੀ ਥਾਣੇ ਦੀ ਹਾਜਰੀ ਤੋਂ ਛੁੱਟੀ ਦੇ ਦਿੱਤੀ। ਥਾਣਿਆਂ ਵਿਚੋਂ ਸਿਪਾਹੀਆਂ ਹੌਲਦਾਰਾਂ ਨੂੰ ਵੇਲ਼ੇ ਸਿਰ ਛੁੱਟੀ ਕਦੇ ਹੀ ਮਿਲਦੀ ਹੁੰਦੀ ਏ ਪਰ ਉਸ ਦਿਨ ਮੈਨੂੰ ਛੁੱਟੀ ਦੀ ਖੁਸ਼ੀ ਨਾਲੋਂ ਤੌਖਲਾ ਵਧੇਰੇ ਹੋ ਗਿਆ। ਮੈਂ ਉਹ ਮੁੰਡੇ ਨੂੰ ਓਥੇ ਛੱਡ ਕੇ ਨਹੀਂ ਜਾਣਾ ਚਾਹੁੰਦਾ ਸੀ ਪਰ ਨੌਕਰੀ ਅਤੇ ਹਾਲਾਤ ਕਰਕੇ ਮੈਂ ਚਲਾ ਹੀ ਗਿਆ। ਆਪਣੇ ਮਨ ਨੂੰ ਸਮਝਾਇਆ ਕਿ ਸ਼ਾਇਦ ਇਹ ਮੇਰੇ ਮਨ ਦਾ ਬੁਰਾ ਖਿਆਲ ਹੀ ਹੋਵੇ। ਅਜਿਹਾ ਕੁਝ ਨਾ ਹੀ ਹੋਵੇ"।

"ਮੈਂ ਦੂਜੇ ਦਿਨ ਸਵੇਰੇ ਚੰਡੀਗੜ੍ਹ ਚਲਾ ਗਿਆ ਅਤੇ ਅਗਲੇ ਦਿਨ ਵੀ ਮੈਨੂੰ ਚੰਡੀਗੜ੍ਹ ਹੀ ਰਹਿਣਾ ਪਿਆ। ਅਗਲੇ ਦਿਨ ਜਦੋਂ ਮੈਂ ਸਵੇਰੇ ਅਖਬਾਰ ਪੜ੍ਹੀ ਤਾਂ ਸਾਡੇ ਥਾਣੇ ਅਧੀਨ ਪੈਂਦੇ ਇਕ ਪਿੰਡ ਦੇ ਨਾਕੇ 'ਤੇ ਇਕ ਖਾੜਕੂ ਦੇ ਮਾਰੇ ਜਾਣ ਦੀ ਖਬਰ ਛਪੀ ਹੋਈ ਸੀ। ਮੇਰੀਆਂ ਅੱਖਾਂ ਸਾਹਮਣੇ ਉਹ ਮੁੰਡੇ ਦਾ ਚਿਹਰਾ ਵਾਰ-ਵਾਰ ਘੁੰਮਦਾ ਰਿਹਾ"।

ਹੌਲਦਾਰ ਨੇ ਅਖੀਰ ਨੂੰ ਕਿਹਾ "ਮੈਨੂੰ ਇਹੋ ਗੱਲ ਵੱਢਦੀ ਰਹੀ ਅਤੇ ਹੁਣ ਵੀ ਬੜੀ ਵਾਰ ਤੰਗ ਕਰਦੀ ਏ ਕਿ ਉਹਦੇ ਮੱਥੇ ਉਤੇ ਡਰ ਭੈਅ ਦੀ ਥਾਂ ਚਮਕ ਜਿਹੀ ਕਿਉਂ ਸੀ? ਮੈਨੂੰ ਉਹਦੇ ਮਾਰੇ ਜਾਣ ਦਾ ਕਿਉਂ ਡਰ ਲਗਦਾ ਸੀ। ਉਹ ਨਿਰਭੈ ਮੁੰਡੇ ਦੀ ਮੌਤ ਦਾ ਮੇਰੀ ਰੂਹ 'ਤੇ ਬੋਝ ਪਿਆ ਹੈ। ਮੈਨੂੰ ਹੁਣ ਵੀ ਲਗਦਾ ਹੈ ਕਿ ਮੈਂ ਆਪਣੀ ਨੌਕਰੀ ਕਰਕੇ ਅਤੇ ਕਮਜ਼ੋਰ ਕਿਰਦਾਰ ਕਰਕੇ ਉਹ ਬੇਕਸੂਰ ਨੂੰ ਬਚਾਅ ਨਹੀਂ ਸਕਿਆ। ਮੈਂ ਉਹਦੀ ਮੌਤ ਤੋਂ ਬਾਅਦ ਉਹਦੇ ਬਾਰੇ ਕੋਈ ਪੜਤਾਲ ਨਹੀਂ ਕੀਤੀ ਕਿ ਉਹ ਕੌਣ ਸੀ ਪਰ ਆਪਣੀ ਬਦਲੀ ਪੁਲਿਸ ਲਾਈਨ ਵਿਚ ਕਰਵਾ ਲਈ ਓਦੋਂ ਤੋਂ ਹੁਣ ਤੱਕ ਇਥੇ ਹੀ ਹਾਂ"।

# ਕੇਸਰੀ ਦਸਤਾਰ ਵਾਲਾ ਬਜੁਰਗ

ਸ੍ਰੀ ਅੰਮ੍ਰਿਤਸਰ ਵਿਚ ਹੀ ਇਕ ਠਾਹਰ ਉਤੇ ਇਕ ਪਰਿਵਾਰ ਮਿਲਣ ਆਇਆ ਕਰਦਾ ਸੀ ਉਹ ਵੀ ਹੋਰਾਂ ਸਿੰਘਾਂ ਵਾਂਗ ੩ ਜੂਨ ਨੂੰ ਅੰਦਰ ਘਿਰ ਗਏ ਸਨ। ਉਹ ਸਿੰਘ ਸਿੰਘਣੀ ਦੋਵੇਂ ਹੀ ਬਚ ਗਏ ਪਰ ਓਹਨਾਂ ਨੇ ਵੀ ਉਥੇ ਬਹੁਤ ਕੁਝ ਵੇਖਿਆ ਸੀ ਕਿ ਕਿਵੇਂ ਫੌਜ ਨੇ ਸਰਾਵਾਂ ਦੇ ਕਮਰਿਆਂ ਵਿਚ ਅੰਨ੍ਹੇਵਾਹ ਗੋਲੀਬਾਰੀ ਕੀਤੀ ਅਤੇ ਹੱਥਗੋਲੇ ਸੁੱਟੇ ਸਨ। ਫਿਰ ਸੰਗਤ ਵਿਚੋਂ ਜੁਆਨ ਮੁੰਡਿਆਂ ਨੂੰ ਕੱਢ ਕੇ ਬਾਹਰ ਵਿਹੜੇ ਵਿਚ ਬਹਾ ਕੇ ਗੋਲ਼ੀਆਂ ਨਾਲ ਉਡਾ ਦਿੱਤਾ। ਫੌਜ ਪੂਰਾ ਦਿਨ ਸਰਾਂਵਾਂ ਵਿਚ ਲੋਕਾਂ ਦੀਆਂ ਜਾਨਾਂ ਨਾਲ ਇੰਝ ਖੇਡਦੀ ਰਹੀ ਜਿਵੇਂ ਉਹ ਖਿਡੌਣੇ ਹੋਣ। ਲੋਕ ਥਾਂ ਥਾਂ ਸਹਿਮੇ ਅਤੇ ਜਖਮੀ ਹੋਏ ਪਏ ਸਨ ਪਰ ਕੋਈ ਹਿਲ ਜਾਂ ਬੋਲ ਨਹੀਂ ਰਿਹਾ ਸੀ। ਪਤਾ ਨਹੀਂ ਸੀ ਉਹ ਕਿਸ ਨੂੰ ਗੋਲ਼ੀ ਮਾਰ ਦੇਣ। ਏਹ ਦੋਵੇਂ ਜੀਅ ਇਕ ਖੂੰਜੇ ਵਿਚ ਲੱਗੇ ਬੈਠੇ ਸਨ ਏਹਨਾਂ ਨੂੰ ਵੀ ਗੋਲ਼ੇ ਦੇ ਸ਼ਰੇ ਵੱਜੇ ਸਨ ਪਰ ਬਚ ਗਏ।

ਫੌਜੀਆਂ ਦਾ ਵਤੀਰਾ ਸਭ ਨੇ ਬਹੁਤ ਬੁਰਾ ਦੱਸਿਆ ਹੈ। ਓਹਨਾਂ ਦੇ ਕਹਿਣ ਮੁਤਾਬਿਕ ਫੌਜੀਆਂ ਦੀ ਇਕ ਟੁਕੜੀ ਨੇ ਬਹੁਤ ਗੁੱਸੇ ਨਾਲ ਸਰਾਂ ਵਿਚ ਇਕ ਪਾਸਿਓਂ ਲੋਕਾਂ ਨੂੰ ਗੋਲੀਆਂ ਨਾਲ ਮਾਰਨਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਉਹ ਉਸ ਪਾਸੇ ਵੱਲ ਨੂੰ ਆ ਰਹੇ ਸਨ ਜਿਥੇ ਏਹ ਬੈਠੇ ਸਨ। ਅਚਾਨਕ ਇਕ ਬਜੁਰਗ ਜਿਸ ਨੇ ਸਿਰ ਉਤੇ ਕੇਸਰੀ ਪੱਗ ਬੰਨ੍ਹੀ ਹੋਈ ਸੀ ਅਤੇ ਚੋਲਾ ਪਾਇਆ ਹੋਇਆ ਸੀ ਉਹ ਫੌਜੀਆਂ ਵੱਲ ਵਧਿਆ ਅਤੇ ਲਲਕਾਰ ਕੇ ਕਿਹਾ ਕਿ ਏਹਨਾਂ ਨਿਰਦੋਸ਼ਾਂ ਨੂੰ ਮਾਰਨ ਵਿਚ ਕਿਹੜੀ ਬਹਾਦਰੀ ਹੈ। ਪਹਿਲਾਂ ਮੈਨੂੰ ਮਾਰੋ ਉਸ ਨੇ ਇਕ ਫੌਜੀ ਦੀ ਬੰਦੂਕ ਦੀ ਨਾਲੀ ਫੜ ਕੇ ਆਪਣੀ ਛਾਤੀ ਨਾਲ ਲਾ ਲਈ ਅਤੇ ਲਲਕਾਰ ਕੇ ਕਿਹਾ ਕਿ ਚਲਾ ਗੋਲੀ। ਇਕ ਵਾਰ ਸਾਰੇ ਫੌਜੀ ਭੁਚਲਾ ਗਏ ਪਰ ਕੁਝ ਪਲਾਂ ਵਿਚ ਹੀ ਦੂਜੇ ਫੌਜੀ ਨੇ ਉਸ ਬਜੁਰਗ ਨੂੰ ਗੋਲੀਆਂ ਮਾਰ ਦਿੱਤੀਆਂ ਅਤੇ ਉਹ ਬਜੁਰਗ ਸ਼ਹੀਦ ਹੋ ਗਿਆ। ਉਸ ਬਜੁਰਗ ਦੇ ਲਲਕਾਰੇ ਨਾਲ ਦੂਹਰਾ ਅਸਰ ਹੋਇਆ। ਸੰਗਤ ਵਿਚੋਂ ਲੋਕਾਂ ਨੇ ਫੌਜੀਆਂ ਉਤੇ ਇਤਰਾਜ ਕਰਨਾ ਸ਼ੁਰੂ ਕਰ ਦਿੱਤਾ ਕਿ ਉਹ ਇਸ ਤਰ੍ਹਾਂ ਕਿਉਂ ਮਾਰਦੇ ਹਨ ਅਤੇ ਦੂਜੇ

ਪਾਸੇ ਫੌਜੀਆਂ ਵਿਚ ਆਪਸ ਵਿਚ ਬੇਯਕੀਨੀ ਹੋ ਗਈ। ਉਹ ਆਪਸ ਵਿਚ ਬਹਿਸਣ ਲੱਗ ਪਏ। ਅਗਲੇ ਡੇਢ ਦੋ ਘੰਟੇ ਓਹਨਾਂ ਨੇ ਕਿਸੇ ਨੂੰ ਨਾ ਮਾਰਿਆ ਅਤੇ ਐਨੇ ਚਿਰ ਵਿਚ ਕੋਈ ਵੱਡਾ ਅਫਸਰ ਆ ਗਿਆ ਜਿਸ ਦੇ ਅਉਣ ਨਾਲ ਸਾਰਾ ਮਾਹੌਲ ਬਦਲ ਗਿਆ। ਲੋਕਾਂ ਨੂੰ ਮਾਰਨ ਦੀ ਥਾਂ ਗ੍ਰਿਫਤਾਰੀ ਸ਼ੁਰੂ ਹੋ ਗਈ। ਉਸ ਬਜ਼ੁਰਗ ਦੇ ਲਲਕਾਰ ਕੇ ਜਾਨ ਦੇਣ ਨਾਲ ਕਿੰਨੇ ਲੋਕਾਂ ਦੀ ਜਾਨ ਬਚ ਗਈ।

ੴ

# ਅਣਖੀਲਾ ਬਜੁਰਗ

ਇਹ ਘਟਨਾ ਜੋ ਮੈਂ ਲਿਖਣ ਲੱਗਾ ਹਾਂ ਇਹ ਮਹਿਤਾ ਚੌਂਕ ਦੇ ਨੇੜੇ ਇਕ ਛੋਟੇ ਜਿਹੇ ਪਿੰਡ ਦੀ ਹੈ। ਇਹ ਵਾਰਤਾ ਮੈਨੂੰ ਨਿਰਮਲ ਸਿੰਘ ਮੀਆਂਵਿੰਡ (ਕੇ.ਸੀ.ਐਫ.) ਨੇ ਸੁਣਾਈ ਸੀ ਜਦੋਂ ਮੈਂ ਉਸ ਕੋਲ ਵੇਰਕੇ ਪਿੰਡ ਵਿੱਚ ਰਾਤ ਠਹਿਰਿਆ ਹੋਇਆ ਸਾਂ। ਉਸ ਦਿਨ ਓਥੇ ਕੰਵਰਜੀਤ ਸਿੰਘ ਸੁਲਤਾਨਵਿੰਡ ਅਤੇ ਉਹਦੇ ਨਾਲ ਦੋ ਹੋਰ ਸਿੰਘ ਹਾਜਰ ਸਨ।

ਓਹਨਾਂ ਦਿਨਾਂ ਵਿੱਚ ਪੁਲਿਸ, ਬੀ.ਐਸ.ਐਫ. ਅਤੇ ਸੀ.ਆਰ.ਪੀ.ਐਫ. ਵਾਲੇ ਸਾਂਝੇ ਰੂਪ ਵਿੱਚ ਪਿੰਡਾਂ ਨੂੰ ਘੇਰਾ ਪਾ ਕੇ ਤਲਾਸ਼ੀਆਂ ਕਰਦੇ ਸਨ। ਕਿਸੇ ਵੀ ਸਮੇਂ ਕਿਸੇ ਵੀ ਪਿੰਡ ਨੂੰ ਘੇਰ ਕੇ ਸਾਰੇ ਲੋਕਾਂ ਨੂੰ ਇਕ ਖੁੱਲੇ ਥਾਂ ਵਿਚ ਇਕੱਠੇ ਕਰਕੇ ਪੁਛਗਿੱਛ ਕੀਤੀ ਜਾਂਦੀ ਸੀ ਅਤੇ ਦੂਜੇ ਪਾਸੇ ਖਾਲੀ ਪਿੰਡ ਦੀ ਬਾਰੀਕੀ ਨਾਲ ਤਲਾਸ਼ੀ ਲਈ ਜਾਂਦੀ ਸੀ। ਕਈ ਵਾਰ ਮੁਖਬਰ ਜਾਂ ਗਦਾਰ ਬੰਦੇ ਵੀ ਵਰਦੀ ਵਿੱਚ ਜਾਂ ਕਿਸੇ ਕਾਲੇ ਸ਼ੀਸ਼ਿਆਂ ਵਾਲੀ ਗੱਡੀ ਵਿੱਚ ਹੁੰਦੇ ਸਨ।

ਓਹਨਾਂ ਪਿੰਡਾਂ ਦੇ ਸਿੰਘਾਂ ਨੇ ਆ ਕੇ ਆਪਣੀ ਵਿਥਿਆ ਸੁਣਾਈ ਅਤੇ ਕੁਝ ਕਰਨ ਦੀ ਬੇਨਤੀ ਕੀਤੀ। ਓਹਨਾਂ ਦੇ ਪਿੰਡ ਨੂੰ ਹਨੇਰੇ ਹੀ ਘੇਰਾ ਪੈ ਗਿਆ ਸੀ ਅਤੇ ਗੁਰਦੁਆਰੇ ਤੋਂ ਬੋਲ ਦਿੱਤਾ ਗਿਆ ਕਿ ਪਿੰਡ ਵਿੱਚ ਖਾੜਕੂ ਛੁਪੇ ਹਨ ਸਾਰੇ ਲੋਕ ਸਕੂਲ ਦੇ ਮੈਦਾਨ ਵਿਚ ਇਕੱਠੇ ਹੋ ਜਾਣ। ਸਭ ਬੁਢੇ ਬੱਚਿਆਂ ਨੂੰ ਹੁਕਮ ਮੰਨ ਕੇ ਜਾਣਾ ਹੀ ਪੈਣਾ ਸੀ। ਲੋਕ ਸਕੂਲ ਦੇ ਮੈਦਾਨ ਵਿਚ ਜਮਾਂ ਹੋਣੇ ਸ਼ੁਰੂ ਹੋ ਗਏ। ਵੱਡੇ ਅਫਸਰ ਜੀਪਾਂ ਕੋਲ ਕੁਰਸੀਆਂ ਡਾਹ ਕੇ ਬੈਠ ਗਏ। ਏਹ ਸਾਰੇ ਅਫਸਰ ਪੰਜਾਬ ਤੋਂ ਬਾਹਰਲੇ ਅਤੇ ਗੈਰ ਸਿੱਖ ਸਨ। ਲੋਕਾਂ ਨੂੰ ਇਕਹਿਰੀਆਂ ਲੰਮੀਆਂ ਕਤਾਰਾਂ ਵਿਚ ਬੈਠਾਇਆ ਹੋਇਆ ਸੀ। ਓਹਨਾਂ ਦੀ ਕੱਲੇ ਕੱਲੇ ਕਰਕੇ ਪਛਾਣ ਹੋਣ ਲੱਗੀ। ਚੌਕੀਦਾਰ ਅਤੇ ਪੰਚਾਇਤ ਵਾਲੇ ਵੀ ਨਾਲ ਹੀ ਬੈਠੇ ਸਨ। ਕੁਝ ਬਦਨਾਮ ਪੁਲਿਸ ਵਾਲੇ ਅਤੇ ਬੀ.ਐਸ.ਐਫ. ਵਾਲੇ ਬਹੁਤ ਮਾੜੇ ਸ਼ਬਦ ਬੋਲ ਰਹੇ ਸਨ। ਲੋਕ ਬਹੁਤ ਸਹਿਮੇ ਅਤੇ ਔਖੇ ਹੋਏ ਬੈਠੇ ਸਨ। ਏਨੇ ਚਿਰ ਨੂੰ ਬੀ.ਐਸ.ਐਫ. ਦਾ ਵੱਡਾ ਅਫਸਰ ਉਠ ਕੇ ਗਰੂਰ ਭਰੇ

ਲਹਿਜੇ ਵਿੱਚ ਕਹਿਣ ਲੱਗਾ, "ਤੁਸੀਂ ਦੇਸ਼ ਦੇ ਨਾਗਰਕਿ ਹੋ ਅਤੇ ਅਤਿਵਾਦੀ ਦੇਸ਼ ਦੇ ਦੁਸ਼ਮਣ ਅਤੇ ਗਦਾਰ ਹਨ। ਤੁਸੀਂ ਓਹਨਾਂ ਨੂੰ ਮੂੰਹ ਨਾ ਲਾਓ, ਓਹਨਾਂ ਨੂੰ ਫੜਾਓ, ਅਸੀਂ ਤੁਹਾਨੂੰ ਇਨਾਮ ਦਿਆਂਗੇ। ਉਹ ਬੋਲਦਾ ਰਿਹਾ ਲੋਕ ਸਿਰ ਸੁਟ ਕੇ ਸੁਣਦੇ ਰਹੇ। ਉਹ ਕਹਿਣ ਲੱਗਾ ਕਿ ਸਾਨੂੰ ਇਤਲਾਹ ਹੈ ਕਿ ਤੁਹਾਡੇ ਪਿੰਡ ਦੇ ਕੁਝ ਲੋਕ ਓਹਨਾਂ ਗਦਾਰਾਂ ਨੂੰ ਪਨਾਹ ਦੇ ਰਹੇ ਹਨ ਅਤੇ ਆਪਣੀਆਂ ਔਰਤਾਂ ਵੀ ਦੇ ਰਹੇ ਹਨ"। ਕੋਈ ਕੁਝ ਨਹੀਂ ਬੋਲਿਆ। ਉਹ ਅਫਸਰ ਫਿਰ ਪਿੰਡ ਦੀਆਂ ਔਰਤਾਂ 'ਤੇ ਗੱਲ ਲੈ ਆਇਆ ਤਾਂ ਇਕ ੭੦-੮੦ ਸਾਲ ਦਾ ਬਜੁਰਗ ਖਫਾ ਹੋਇਆ ਅਤੇ ਉਹਨੂੰ ਰੋਕ ਕੇ ਕਹਿੰਦਾ "ਹੁਣ ਬਸ ਕਰ, ਬਹੁਤ ਹੋ ਗਈ। ਧੀਆਂ ਭੈਣਾਂ ਸਭ ਦੀਆਂ ਸਾਂਝੀਆਂ ਹੁੰਦੀਆਂ ਹਨ। ਇਹ ਬਰਦਾਸ਼ਤ ਤੋਂ ਬਾਹਰ ਦੀ ਗੱਲ ਹੈ"। ਏਨਾ ਸੁਣ ਕੇ ਬੀ.ਐਸ.ਐਫ. ਵਾਲਿਆਂ ਉਹਨੂੰ ਫੜ ਕੇ ਧੂਹ ਲਿਆ। ਉਹਦੀ ਦਸਤਾਰ ਲਾਹ ਕੇ ਸੁੱਟ ਦਿੱਤੀ ਅਤੇ ਬੂਟਾਂ ਦੇ ਠੁੱਡੇ ਮਾਰਨ ਲੱਗ ਪਏ। ਕੁਝ ਬੰਦੇ ਛੁਡਾਉਣ ਲਈ ਅੱਗੇ ਆਏ ਤਾਂ ਓਹਨਾਂ ਨਾਲ ਵੀ ਇਹੋ ਹੀ ਹੋਈ। ਉਸ ਅਫਸਰ ਨੇ ਬੰਦੂਕ ਫੜ ਕੇ ਹਵਾਈ ਗੋਲੀ ਚਲਾਈ ਅਤੇ ਆਪਣੇ ਸਿਪਾਹੀਆਂ ਨੂੰ ਕਹਿਣ ਲੱਗਾ ਇਸ ਬੁਢੇ ਨੂੰ ਬੰਨ੍ਹ ਕੇ ਗੱਡੀ ਵਿੱਚ ਸੁੱਟੋ। ਉਹ ਬਜੁਰਗ ਆਪਣੇ ਅਸਲ ਰੌਅ ਵਿੱਚ ਆ ਗਿਆ ਅਤੇ ਅਗੋਂ ਲਲਕਾਰੇ ਮਾਰਨ ਲੱਗ ਪਿਆ। ਉਹਨੂੰ ਏਦਾਂ ਕਰਦੇ ਨੂੰ ਹੀ ਉਹ ਬੰਨ ਕੇ ਗੱਡੀ ਵਿੱਚ ਸੁਟ ਕੇ ਲੈ ਗਏ। ਸਵੇਰੇ ੧੦ ਵਜੇ ਤੱਕ ਪਿੰਡ ਦੀ ਤਲਾਸ਼ੀ ਹੋਈ ਅਤੇ ਫਿਰ ਵਰਦੀਧਾਰੀ ਟੋਲੇ ਚਲੇ ਗਏ। ਪਿੰਡ ਦੀ ਪੰਚਾਇਤ ਅਤੇ ਹੋਰ ਮੋਹਤਬਰ ਬੰਦੇ ਥਾਣੇ ਗਏ ਤਾਂ ਓਹਨਾਂ ਨੇ ਅੱਗੋਂ ਕਹਿ ਦਿੱਤਾ ਕਿ ਉਹ ਬੰਦਾ ਤਾਂ ਬੀ.ਐਸ.ਐਫ. ਕਬਜੇ ਵਿੱਚ ਹੀ ਹੈ ਉਹ ਹੀ ਲੈ ਗਏ ਹਨ। ਕੁਝ ਹੋਰ ਪਤਾ ਕਰਕੇ ਪਿੰਡ ਦੇ ਲੋਕ ਅਗਲੇ ਦਿਨ ਬੀ.ਐਸ.ਐਫ. ਦੇ ਕੈਂਪ ਜਾ ਪਹੁੰਚੇ ਤਾਂ ਓਥੋਂ ਵੀ ਕੋਈ ਤਸੱਲੀਬਖਸ਼ ਜੁਆਬ ਨਾ ਮਿਲਿਆ। ਉਸ ਤੋਂ ਬਾਅਦ ਪਿੰਡ ਵਾਲਿਆਂ ਨੂੰ ਉਸ ਬਜੁਰਗ ਦਾ ਕੋਈ ਪਤਾ ਨਾ ਲੱਗਿਆ।

ਉਹ ਬਜੁਰਗ ਆਪਣੇ ਪਿੰਡ ਦਾ ਬਹੁਤ ਸਾਊ ਅਤੇ ਸਭ ਦੇ ਕੰਮ ਕਰਨ ਵਾਲਾ ਬੰਦਾ ਸੀ। ਕਦੇ ਕਿਸੇ ਨਾਲ ਲੜਿਆ ਨਹੀਂ ਸੀ ਪਰ ਅਜਿਹੇ ਮੌਕੇ ਬੋਲਿਆ ਜੋ ਇਤਿਹਾਸ ਸਿਰਜਣ ਵਾਲਾ ਸੀ। ਇਹ ਬਜੁਰਗ ਨੇ ਘੋਰ ਸਹਿਮ ਦੇ ਪਲਾਂ ਵਿਚ ਅਣਖ ਦੀ ਵਿਆਖਿਆ ਕਰ ਵਿਖਾਈ ਸੀ। ਜਿਵੇਂ ਉਹ ਜਿੰਦਗੀ ਨੂੰ ਸਮਝਦਾ ਸੀ ਉਹਨੂੰ ਉਵੇਂ ਹੀ ਜਿਉਂ ਕੇ ਚਲਾ ਗਿਆ। ਇਹੋ ਜਿਹੇ ਨਿਕੇ ਨਿਕੇ ਜਾਪਦੇ ਕਿੰਨੇ ਹੀ ਵਾਕਿਆਤ ਹਨ ਜਿਹੜੇ ਆਮ ਜਾਪਦੇ ਲੋਕਾਂ ਦੀ ਸਹਿਜ ਸੁਭਾਅ ਦ੍ਰਿੜ੍ਹਤਾ, ਨਿਸ਼ਚੇ ਅਤੇ ਅਣਖ ਦਾ ਮੌਤ ਦੇ ਮੂੰਹ ਤੱਕ ਮੁਜਾਹਰਾ ਪੇਸ਼ ਕਰਦੇ ਹਨ।

ജ്ഞ

# ਸਵਾਂ ਨਦੀ ਕੰਢੇ ਦਾ ਜਾਂਬਾਜ

ਇਹ ਗੱਲ ਸੰਨ ੨੦੦੯ ਦੀ ਹੈ ਜਦੋਂ ਮੈਨੂੰ ਰੋਪੜ ਤਫਤੀਸ਼ੀ ਪੁਲਿਸ ਨੇ ਅਦਾਲਤ ਵਿਚ ਪੇਸ਼ ਕਰਕੇ ਪੁਛ-ਗਿਛ ਦੀ ਮੋਹਲਤ ਮੰਗੀ ਤਾਂ ਇਨਸਾਫ ਦੀ ਕੁਰਸੀ ਨੇ ਓਹਨਾਂ ਦੀ ਆਸ ਤੋਂ ਜਿਆਦਾ ਹੀ ਮੋਹਲਤ ਦੇ ਦਿੱਤੀ ਸੀ। ਉਹ ਮੋੜ ਕੇ ਅਦਾਲਤ ਨੂੰ ਸਮਾਂ ਘੱਟ ਕਰਨ ਲਈ ਵੀ ਨਹੀਂ ਕਹਿ ਸਕਦੇ ਸਨ। ਇਸ ਕਰਕੇ ਓਹਨਾਂ ਉਤੇ ਮੈਨੂੰ ਆਪਣੀ ਰਖਵਾਲੀ ਵਿਚ ਰੱਖਣ ਦਾ ਬੋਝ ਵੱਧ ਗਿਆ। ਉਥੇ ਪੁੱਛ-ਗਿੱਛ ਵਾਲ਼ਿਆਂ ਵਿਚ ਇਕ ਸਬ ਇੰਸਪੈਟਰ ਸੀ ਜੋ ਕਾਫੀ ਚਤਰ ਜਾਪਦਾ ਸੀ। ਉਹ ਰਾਤ ਵੇਲੇ ਗੱਲਾਂ ਕਰਨ ਲੱਗ ਜਾਂਦਾ ਸੀ। ਉਹਦੀਆਂ ਗੱਲਾਂ ਤੋਂ ਲਗਦਾ ਸੀ ਕਿ ਉਹਨੇ ਵੀ ਕੁਝ ਜਾਨਾਂ ਲਈਆਂ ਹੋਣਗੀਆਂ।

ਇਕ ਦਿਨ ਗੱਲਾਂ ਕਰਦਿਆਂ ਉਹ ਆਪ ਹੀ ੨੦ ਸਾਲ ਪਿਛੇ ਵੱਲ ਚਲਾ ਗਿਆ। ਹੱਥ ਕਰਕੇ ਦੱਸਣ ਲੱਗਾ ਕਿ ਇਥੇ ਇਕ ਪਿੱਪਲ ਹੁੰਦਾ ਸੀ ਹੁਣ ਪੁੱਟ ਦਿੱਤਾ। ਉਹ ਬੜਾ ਇਤਿਹਾਸਕ ਪਿੱਪਲ ਸੀ। ਜਿਸ ਵੀ ਮਹਿਮਾਨ ਨੂੰ ਲਿਆਈਦਾ ਸੀ ਪਹਿਲਾਂ ਏਥੇ ਹੀ ਟੰਗੀਦਾ ਸੀ। ਕੁਝ ਨੂੰ ਸਿੱਧੇ, ਕੁਝ ਨੂੰ ਹੱਥ ਬੰਨ੍ਹ ਕੇ, ਕਈ ਵਾਰ ਇਕੋ ਵੇਲੇ ਕਈ ਕਈ ਬੰਦੇ ਲਟਕਦੇ ਹੋਣੇ। ਜਿਹੜੇ ਬੰਦਿਆਂ ਨੂੰ ਮਾਰਨਾ ਹੁੰਦਾ ਸੀ ਓਹਨਾਂ ਨੂੰ ਪੁੱਠੇ ਟੰਗੀਦਾ ਸੀ ਅਤੇ ਭੁੱਲ ਜਾਈਦਾ ਸੀ ਕਿ ਕੋਈ ਤੜਫ ਤੜਫ ਕੇ ਮਰ ਰਿਹਾ ਹੈ। ਜਦੋਂ ਸਰੀਰ ਸ਼ਾਂਤ ਹੋ ਜਾਂਦਾ ਤਾਂ ਲਾਹ ਕੇ ਲਾਸ਼ ਖਪਾ ਦਿੰਦੇ ਸਾਂ। ਕਈ ਕਈ ਬੰਦਿਆਂ ਨੇ ਤੜਫਦੇ ਚੀਕਦੇ ਹੋਣਾ ਓਦੋਂ ਇਥੇ ਬੜਾ ਅਜਬ ਨਜਾਰਾ ਹੁੰਦਾ ਸੀ। ਉਦੋਂ ਇਹ ਸਾਰਾ ਕੁਝ (ਭਾਵ ਤਸ਼ੱਦਦ ਅਤੇ ਮੌਤ ਦਾ ਖੇਲ) ਕਰਨਾ ਬੁਰਾ ਨਹੀਂ ਲਗਦਾ ਸੀ, ਅਸੀਂ ਸਭ ਕੁਝ ਇਕ ਜੰਗ ਲੜਣ ਵਾਂਗ ਕਰਦੇ ਸਾਂ। ਓਹਨਾਂ ਦਿਨਾਂ ਵਿਚ ਸੀ.ਆਈ.ਏ. ਥਾਣਿਆਂ ਵਿਚ ਓਹੀ ਬੰਦੇ ਟਿਕਦੇ ਸਨ ਜਿਹੜਿਆਂ ਅੰਦਰੋਂ ਸਭ ਕੁਝ ਮਰ ਗਿਆ ਹੋਵੇ। ਉਹ ਆਪਣੀ ਸਾਰੀ ਕਾਰਵਾਈ ਮਸ਼ੀਨਾਂ ਵਾਂਗ ਕਰਦੇ ਰਹਿੰਦੇ ਸਨ। ਪਰ ਹੁਣ ਜਦੋਂ ਉਹ ਦਿਨ ਯਾਦ ਕਰਦੇ ਹਾਂ ਤਾਂ ਡਰ ਵੀ ਲੱਗਦਾ ਹੈ, ਤਰਸ ਵੀ ਆਉਂਦਾ ਹੈ ਅਤੇ ਅੰਦਰੋਂ ਫਿਟਕਾਰ ਵੀ ਪੈਂਦੀ ਹੈ।

ਗੱਲਾਂ ਕਰਦਿਆਂ ਉਹ ਆਤਮ ਚਿੰਤਨ ਵਿਚ ਉਤਰ ਗਿਆ ਕਹਿੰਦਾ, "ਅਸੀਂ ਵੀ ਤੁਹਾਡੇ ਵਰਗੇ ਚੰਗੇ ਭਲੇ ਲੋਕ ਸਾਂ ਪਰ ਨੌਕਰੀ ਨੇ ਸਾਨੂੰ ਕਿਵੇਂ-ਕਿਵੇਂ ਅੰਦਰੋਂ ਖਤਮ ਕਰ ਦਿੱਤਾ। ਹੁਣ ਲਗਦਾ ਹੈ ਸਾਡੇ ਨਾਲ ਵੀ ਜੁਲਮ ਹੋਇਆ ਜਾਂ ਅਸੀਂ ਆਪਣੇ ਆਪ ਤੇ ਵੀ ਜੁਲਮ ਕੀਤਾ"। ਫਿਰ ਉਹ ਇਕ ਘਟਨਾ ਦੇ ਵੇਰਵੇ ਦੇਣ ਲੱਗ ਪਿਆ। ਕਹਿੰਦਾ ਜਿਹੜੇ ਸੁਆੜੇ ਪਿੰਡ ਨੇੜੇ ਤੁਸੀਂ ਫੜੇ ਗਏ ਨਾ, ਓਥੇ ਸਵਾਂ ਨਦੀ ਦੇ ਕੰਢੇ ਇਕ ਦਰਦਨਾਕ ਘਟਨਾ ਵਾਪਰੀ ਸੀ ਜਿਹੜੀ ਉਹਨੂੰ ਭੁੱਲਦੀ ਨਹੀਂ ਹਾਲੇ ਤੱਕ ਵੀ ਟੁੰਬਦੀ ਹੈ।

ਉਹਨੇ ਗੱਲ ਤੋਰੀ, "ਜਿਹੜੇ ਦਿਨਾਂ ਵਿਚ ਪੁਲਿਸ ਵਾਲਿਆਂ ਦੇ ਬਹੁਤ ਪਰਿਵਾਰਾਂ ਨੂੰ ਮਾਰਿਆ ਗਿਆ। ਓਹਨਾਂ ਦਿਨਾਂ ਵਿਚ ਅਸੀਂ ਵੀ ਬਦਲੇ ਵਜੋਂ ਖਾੜਕੂਆਂ ਦੇ ਪਰਿਵਾਰਾਂ, ਦੋਸਤਾਂ ਅਤੇ ਠਾਹਰਾਂ ਵਾਲਿਆਂ ਨੂੰ ਚੁੱਕ ਚੁੱਕ ਕੇ ਮਾਰਿਆ ਸੀ। ਇਸੇ ਸਬੰਧ ਵਿਚ ਗੁਰਦਾਸਪੁਰ ਤੋਂ ਚਾਰ ਬੰਦੇ ਅਸੀਂ ਰੋਪੜ ਤਫਤੀਸ਼ੀ ਥਾਣੇ ਲਿਆਂਦੇ ਅਤੇ ਕਈ ਦਿਨ ਰੱਖੇ। ਓਹਨਾਂ ਨੂੰ ਅਸੀਂ ਕੋਈ ਬਹੁਤਾ ਚੀਰਫਾੜ ਤਾਂ ਨਹੀਂ ਕੀਤਾ ਕਿਉਂਕਿ ਪਤਾ ਹੀ ਸੀ ਓਹਨਾਂ ਕੋਲ ਕੁਝ ਨਹੀਂ ਸੀ। ਨਾ ਹੀ ਓਹਨਾਂ ਦਾ ਕਿਸੇ ਕੰਮ ਵਿੱਚ ਹੱਥ ਸੀ। ਉਹਨੀ ਦਿਨੀਂ ਇਥੇ ਰਹਿਣਾ ਨਰਕ ਬਰਾਬਰ ਹੁੰਦਾ ਸੀ। ਬੰਦੇ ਨੂੰ ਜੋ ਜਲਾਲਤ ਸਹਿਣੀ ਪੈਂਦੀ ਸੀ, ਉਹ ਤਸ਼ੱਦਦ ਸਹਿਣ ਦੇ ਬਰਾਬਰ ਹੀ ਹੁੰਦੀ ਸੀ"।

"ਇਕ ਦਿਨ ਪੋਹ ਦੀ ਰਾਤ ਨੂੰ ਓਹਨਾਂ ਨੂੰ ਸੁਆੜ ਪਿੰਡ ਵੱਲ ਸਵਾਂ ਨਦੀ ਦੇ ਕੰਢੇ ਲੈ ਗਏ। ਓਹਨਾਂ ਵਿਚੋਂ ਇਕ ੫੦ ਕੁ ਸਾਲ ਦਾ ਬਜੁਰਗ ਸੀ ਜਿਸਨੇ ਅੰਮ੍ਰਿਤ ਛਕਿਆ ਹੋਇਆ ਸੀ ਉਹਦਾ ਛੋਟਾ ਭਰਾ ਸਿੰਘਾਂ ਵਿੱਚ ਸੀ। ਉਹ ਸਾਰਿਆਂ ਨੂੰ ਬੜੀ ਨਿਮਰਤਾ ਨਾਲ ਬੋਲਦਾ ਸੀ। ਦੂਜਾ ੩੫ ਕੁ ਸਾਲ ਦਾ ਕਮਜੋਰ ਜਿਹਾ ਬੰਦਾ ਸੀ ਅਤੇ ਇਹ ਪੱਕੀ ਠਾਹਰ ਵਾਲਾ ਸੀ। ਉਹ ਸਦਾ ਡਰਿਆ ਅਤੇ ਤ੍ਰਭਕਿਆ ਰਹਿੰਦਾ ਸੀ। ਤੀਜਾ ੧੫-੧੬ ਸਾਲ ਦਾ ਅਲ੍ਹੜ ਮੁੰਡਾ ਸੀ ਜੋ ਚੰਗੇ ਖਾਂਦੇ ਪੀਂਦੇ ਘਰ ਦਾ ਸੀ, ਬਹੁਤ ਗੱਲਾਂ ਮਾਰਦਾ ਰਹਿੰਦਾ ਸੀ। ਇਹਦਾ ਕੋਈ ਖਾੜਕੂਆਂ ਨਾਲ ਚੱਕਰ ਸੀ ਜੋ ਮੈਂ ਭੁੱਲ ਗਿਆ। ਚੌਥਾ ੨੪-੨੫ ਸਾਲ ਦਾ ਜਵਾਨ ਅਤੇ ਬਹੁਤ ਫੁਰਤੀਲਾ ਸੀ। ਉਹ ਡਾਢਾ ਦਲੇਰ ਬੰਦਾ ਸੀ। ਉਹਦਾ ਇਕ ਦੋਸਤ ਖਾੜਕੂਆਂ ਵਿਚ ਸੀ। ਇਹ ਜੁਆਨ ਜਿਨ੍ਹਾਂ ਚਿਰ ਵੀ ਇਥੇ ਰਿਹਾ ਪੂਰੀ ਜੁਰਅਤ ਨਾਲ ਰਿਹਾ। ਅਸਲ ਵਿਚ ਉਹਨੂੰ ਮਹਿਸੂਸ ਹੋ ਗਿਆ ਸੀ ਕਿ ਇਥੋਂ ਵਾਪਸ ਨਹੀਂ ਜਾਣਾ। ਉਹਨੇ ਆਪਣੀ ਹੋਣੀ ਮਨਜੂਰ ਕਰ ਲਈ ਸੀ। ਉਹ ਹਰ ਅਫਸਰ ਅਤੇ ਮੁਲਾਜਮ ਨੂੰ ਵੰਗਾਰਦਾ ਸੀ। ਸਾਡੀ ਹਰ ਗੱਲ ਦਾ ਪੁੱਠਾ ਜੁਆਬ ਦਿੰਦਾ ਸੀ। ਉਹਦੇ ਅਸੀਂ ਹੱਥ ਬੰਨ੍ਹ ਕੇ ਹੀ ਰਖਦੇ ਸੀ। ਉਹਦੀ ਦੂਜਿਆਂ ਨਾਲੋਂ ਕੁੱਟਮਾਰ ਵੀ ਇਸੇ ਲਈ ਜਿਆਦਾ ਕੀਤੀ ਸੀ ਪਰ ਉਹ ਗਾਲ੍ਹਾਂ ਕੱਢਣੋਂ ਨਹੀਂ ਹਟਦਾ ਸੀ। ਸ਼ਾਇਦ ਉਹ ਛੇਤੀ ਮੌਤ ਚਾਹੁੰਦਾ ਸੀ। ਅਸੀਂ ਉਹਨੂੰ ਪੁੱਠਾ ਵੀ ਟੰਗ ਲਿਆ ਸੀ

ਪਰ ਐਸ.ਐਸ.ਪੀ. ਨਵਾਂ (ਆਈ.ਪੀ.ਐਸ.) ਸੀ ਉਹਨੇ ਲਹਾ ਲਿਆ। ਉਹ ਸਾਰਿਆਂ ਨੂੰ ਕੱਠੇ ਖਤਮ ਕਰਨਾ ਚਾਹੁੰਦਾ ਸੀ। ਏਹ ਚਾਰੇ ਬੰਦੇ ਸਾਡੇ ਕੋਲ ਕਈ ਦਿਨ ਰਹੇ। ਛੋਟਾ ਮੁੰਡਾ ਰੋਂਦਾ ਹੀ ਰਿਹਾ ਵਿਚਦੀ ਬਿਮਾਰ ਵੀ ਹੋ ਗਿਆ। ਉਹ ਅੰਮ੍ਰਿਤਧਾਰੀ ਬਜੁਰਗ ਚੁਪ ਚਾਪ ਏਦਾਂ ਰਿਹਾ ਜਿਵੇਂ ਆਮ ਜਿੰਦਗੀ ਬੀਤ ਰਹੀ ਹੋਵੇ। ਤੀਜਾ ਬੰਦਾ ਉਦਾਸੀ ਵਿਚ ਚਲਾ ਗਿਆ ਜਿਵੇਂ ਉਹ ਕਿਸੇ ਹੋਰ ਜਿੰਦਗੀ ਵਿਚ ਹੋਵੇ ਜੋ ਕੁਝ ਵਾਪਰ ਰਿਹਾ ਸੀ ਉਹ ਉਹਦੇ ਨਾਲ ਨਹੀਂ ਕਿਸੇ ਹੋਰ ਨਾਲ ਹੋ ਰਿਹਾ ਹੋਵੇ। ਉਹਨੇ ਖਾਣਾ ਪੀਣਾ ਵੀ ਛੱਡ ਦਿੱਤਾ। ਚੌਥਾ ਨੌਜਵਾਨ ਸਾਨੂੰ ਗਾਹਲਾਂ ਕਢਦਾ ਅਤੇ ਕੁੱਟ ਖਾਂਦਾ ਰਿਹਾ। ਇਹਦੇ ਬਿਨਾਂ ਬਾਕੀ ਸਾਰੇ ਕਮਜੋਰ ਪੈ ਗਏ। ਆਖਰ ਪੋਹ ਦੀ ਉਹ ਠੰਡੀ ਰਾਤ ਆ ਗਈ ਜਦੋਂ ਸਾਹਿਬ ਦਾ ਹੁਕਮ ਆ ਗਿਆ ਕਿ ਸਵਾਂ ਨਦੀ 'ਤੇ ਲਿਜਾ ਕੇ ਏਹਨਾਂ ਦਾ ਮੁਕਾਬਲਾ ਬਣਾ ਦਿਓ। ਏਥੇ ਤਿਆਰੀਆਂ ਸ਼ੁਰੂ ਹੋ ਗਈਆਂ ਪੁਲਿਸ ਅਤੇ ਸੀ.ਆਰ.ਪੀ.ਐਫ. ਦਾ ਪ੍ਰਬੰਧ ਹੋ ਗਿਆ। ਸਾਹਿਬ ਨੇ ਬਦਨਾਮ ਥਾਣੇਦਾਰ ਬਲਵੰਤ ਸਿੰਘ ਦੀ ਜਿੰਮੇਵਾਰੀ ਲਾ ਦਿੱਤੀ। ਉਹਦਾ ਸਾਰਾ ਪਰਿਵਾਰ ਮਾਰਨ ਦਾ ਇਲਜਾਮ ਖਾੜਕੂਆਂ ਉੱਤੇ ਸੀ। ਉਹ ਉਸ ਵੇਲੇ ਨਫਰਤ ਅਤੇ ਸਾਹਿਬ ਦੀ ਹੱਲਾਸ਼ੇਰੀ ਦੀ ਹੈਂਕੜ ਵਿੱਚ ਅੰਨ੍ਹਾ ਹੋ ਚੁੱਕਿਆ ਸੀ"।

"ਓਦੋਂ ਤਫਤੀਸੀ ਥਾਣੇ ਦੇ ਮੁਲਾਜਮਾਂ ਦੀ ਹਾਲਤ ਇਹੋ ਜਿਹੀ ਸੀ ਕਿ ਅਸੀਂ ਕਿਸੇ ਵੱਡੀ ਮਸ਼ੀਨ ਦੀਆਂ ਗਰਾਰੀਆਂ ਸਾਂ। ਮਸ਼ੀਨ ਦਿਨ ਰਾਤ ਚੱਲੀ ਜਾਂਦੀ ਸੀ ਤੇ ਅਸੀਂ ਆਪਣੀ ਆਪਣੀ ਥਾਂ ਆਪ ਮੁਹਾਰੇ ਘੁੰਮ-ਘੁੰਮ ਕੇ ਕੰਮ ਕਰਦੇ ਰਹਿੰਦੇ ਸੀ। ਅਸੀਂ ਮਹਿਸੂਸ ਕਰਨਾ ਛੱਡ ਦਿੱਤਾ ਸੀ। ਨਾ ਹੀ ਕੁਝ ਸੁਣੀਂਦਾ ਸੀ ਅਤੇ ਨਾ ਹੀ ਕੁਝ ਵੇਖੀਂਦਾ ਸੀ। ਓਹਨਾਂ ਦਿਨਾਂ ਵਿਚ ਇਕੱਲੇ ਬੈਠ ਕੇ ਸੋਚਣ ਵਿੱਚ ਡਰ ਲੱਗਦਾ ਸੀ। ਓਹਨਾਂ ਦਿਨਾਂ ਵਿਚ ਵੱਡੇ ਤੋਂ ਵੱਡਾ ਜੁਲਮ ਵੀ ਬੜੇ ਸਲੀਕੇ ਨਾਲ ਕਰ ਲਈਦਾ ਸੀ ਜਾਂ ਇਹ ਕਹਿ ਲਓ ਕਿ ਅਸੀਂ ਜੁਲਮ ਅਤੇ ਤਸ਼ੱਦਦ ਦੇ ਮਾਹਰ ਹੋ ਨਿਬੜੇ ਸੀ"।

ਸਬ ਇੰਸਪੈਕਟਰ ਨੇ ਹੋਰ ਦੱਸਿਆ, "ਓਹਨਾਂ ਚਾਰਾਂ ਨੂੰ ਅਸੀਂ ਦੁਪਹਿਰੇ ਆਖ ਦਿੱਤਾ ਸੀ ਕਿ ਅੱਜ ਅਸੀਂ ਤੁਹਾਨੂੰ ਤੁਹਾਡੇ ਜਿਲ੍ਹੇ ਦੇ ਥਾਣੇ ਛੱਡ ਆਉਣਾ ਏ। ਅੱਗੋਂ ਤੁਹਾਡੇ ਜਿੰਮੇਵਾਰ ਉਹ ਹੋਣਗੇ। ਇਹ ਸੁਣਕੇ ਉਹ ਸਾਰੇ ਉਤਸ਼ਾਹ ਵਿੱਚ ਆ ਗਏ ਅਤੇ ਕਾਹਲੇ ਪੈ ਗਏ। ਛੋਟੇ ਮੁੰਡੇ ਤੋਂ ਬਿਨਾ ਬਾਕੀ ਸਾਰੇ ਘੱਟ ਬੋਲਦੇ ਸਨ ਪਰ ਉਹ ਸਾਰੇ ਹੀ ਕੁਝ ਨਾ ਕੁਝ ਬੋਲਣ ਲੱਗ ਪਏ। ਛੋਟਾ ਮੁੰਡਾ ਆਪਣੀ ਮਾਂ ਅਤੇ ਆਪਣੀਆਂ ਭੈਣਾਂ ਨੂੰ ਯਾਦ ਕਰਨ ਲੱਗਿਆ ਕਿ ਉਹ ਉਹਨੂੰ ਵੇਖ ਕੇ ਕਿੰਨਾ ਖੁਸ਼ ਅਤੇ ਹੈਰਾਨ ਹੋਣਗੀਆਂ। ਓਹਨਾਂ ਨੂੰ ਕਿੰਨਾ ਚੰਗਾ ਲੱਗੇਗਾ। ਅਧਖੜ ਬੰਦਾ ਆਪਣੇ ਪਸ਼ੂਆਂ ਅਤੇ ਖੇਤੀ ਬਾਰੇ ਕੁਝ ਕਹਿ ਰਿਹਾ ਸੀ। ਬਜੁਰਗ ਪਾਠ ਕਰ ਰਿਹਾ ਸੀ। ਸ਼ਾਇਦ ਅਰਦਾਸ ਕਰਦਾ ਹੋਵੇ। ਉਹਦਾ ਚਿਹਰਾ ਗੰਭੀਰ ਸੀ। ਸ਼ਾਇਦ ਉਹਦੇ ਅੰਦਰ ਕੋਈ ਹੋਰ ਗੱਲ

ਚੱਲ ਰਹੀ ਸੀ। ਮੂੰਹਜੋਰ ਜਵਾਨ ਆਪਣੇ ਜਲਾਲ ਵਿਚ ਸੀ ਜਿਵੇਂ ਉਹ ਕਿਸੇ ਜੰਗ ਨੂੰ ਜਾ ਰਿਹਾ ਹੋਵੇ। ਜਦੋਂ ਥਾਣੇਦਾਰ ਕੋਲ ਦੀ ਲੰਘਿਆ ਤਾਂ ਉਹ ਗਰਜਿਆ "ਆਪਣੇ ਜਵਾਈ ਦੀ ਚੰਗੀ ਸੇਵਾ ਕਰ ਲਓ। ਚਲੋ ਚੰਗੈ ਤੁਸੀ ਆਪਣੀ ਗੱਲ 'ਤੇ ਤਾਂ ਪੱਕੇ ਰਹੇ"। ਉਹਨੇ ਫੇਰ ਵੰਗਾਰਿਆ "ਅੱਜ ਮੇਰੀ ਵਾਰੀ ਮੁੱਕ ਜਾਣੀ ਏ ਇਕ ਵਾਰ ਹੱਥ ਤਾਂ ਖੋਲ੍ਹੋ, ਮੈਨੂੰ ਵੀ ਪਤਾ ਲੱਗੇ ਕਿ ਮੇਰੀਆਂ ਬਾਹਾਂ ਵਿਚ ਕਿੰਨਾ ਜੋਰ ਏ"।

ਥਾਣੇਦਾਰ ਨੇ ਕਿਹਾ "ਇਹਦੇ ਨਸ਼ੇ ਵਾਲਾ ਟੀਕਾ ਲਾ ਕੇ ਕੁਝ ਢਿੱਲਾ ਕਰੋ। ਕਿਤੇ ਲਾਵਾਂ ਵੇਲੇ ਵਿਚੋਂ ਈ ਨਾ ਭੱਜ ਜਾਏ"।

ਉਹਦੀਆਂ ਗੱਲਾਂ ਦਾ ਦੂਜਿਆਂ 'ਤੇ ਬਹੁਤ ਮਾੜਾ ਅਸਰ ਹੁੰਦਾ ਸੀ। ਅਧਖੜ ਉਮਰ ਵਾਲਾ ਤਾਂ ਉਹਦੇ ਨਾਲ ਲੜ ਪਿਆ ਕਿ "ਕਿਉਂ ਮਾੜਾ ਬੋਲਦੈਂ, ਮਾੜਾ ਸ਼ਗਨ

ਹੁੰਦਾ"। ਉਹ ਚੁੱਪ ਹੋ ਗਿਆ ਅਤੇ ਫਿਰ ਬੋਲਿਆ "ਤੁਹਾਨੂੰ ਕਿਵੇਂ ਸਮਝਾਵਾਂ ਕਿ ਆਪਾਂ ਮੌਤ ਦੇ ਮੂੰਹ ਵਿਚ ਹਾਂ ਅਤੇ ਚਾਰੋ ਪਾਸੇ ਆਪਾਂ ਨੂੰ ਜਲਾਦ ਨੀਝ ਨਾਲ ਤੱਕ ਰਹੇ ਹਨ। ਮੈਨੂੰ ਮੌਤ ਸਾਹਮਣੇ ਵਿਖਾਈ ਦੇ ਰਹੀ ਹੈ"।

ਬਜ਼ੁਰਗ ਚੁਪ ਹੀ ਸੀ ਉਹ ਸ਼ਾਇਦ ਰੱਬ ਕੋਲੋਂ ਕੁਝ ਮੰਗ ਰਿਹਾ ਸੀ ਜਾਂ ਕੋਈ ਉਲ੍ਹਾਮਾਂ ਦੇ ਰਿਹਾ ਸੀ। ਛੋਟਾ ਮੁੰਡਾ ਉਚੀ ਸਾਰੀ ਰੋਣ ਲੱਗ ਪਿਆ। ਸੰਤਰੀ ਨੂੰ ਸੱਦ ਕੇ ਕਹਿੰਦਾ "ਮੈਨੂੰ ਵੱਡੇ ਸਾਹਿਬ ਕੋਲ ਪੇਸ਼ ਕਰੋ। ਮੈਂ ਤਾਂ ਹਾਲੇ ਜੀਅ ਕੇ ਵੀ ਨਹੀਂ ਵੇਖਿਆ। ਮੈਂ ਤਾਂ ਸਭ ਕੁਝ ਅੱਗੇ 'ਤੇ ਹੀ ਪਾਇਆ ਏ। ਮੇਰੇ ਬਿਨਾ ਮੇਰੀ ਮਾਂ, ਮੇਰੀਆਂ ਭੈਣਾਂ ਤੇ ਮੇਰਾ ਕੁੱਤਾ ਮਰ ਜਾਣਗੇ। ਮੈਂ ਕੀ ਲੈਣਾ ਖਾੜਕੂਆਂ ਤੋਂ ਤੁਸੀਂ ਓਹਨਾਂ ਨੂੰ ਜਿਵੇਂ ਮਰਜੀ ਮਾਰੋ ਪਰ ਮੈਨੂੰ ਛੱਡ ਦਿਓ"।

ਸਬ ਇੰਸਪੈਕਟਰ ਨੇ ਗੱਲ ਨੂੰ ਅੱਗੇ ਤੋਰਿਆ, "ਮੈਨੂੰ ਉਸ ਮੁੰਡੇ ਤੇ ਓਦੋਂ ਵੀ ਬਹੁਤ ਤਰਸ ਆਇਆ ਜਦੋਂ ਮਹਿਸੂਸ ਕਰਨਾ ਭੁੱਲ ਚੁੱਕਾ ਸੀ। ਮੈਨੂੰ ਪਾਪ ਪੁੰਨ ਦੀ ਕੋਈ ਸਮਝ ਨਹੀਂ। ਸਾਡੇ ਵਿਚ ਕੁਝ ਤਾਂ ਹੁਣ ਬਹੁਤ ਮਾੜੀ ਮੌਤ ਮਰ ਰਹੇ ਹਨ। ਕਈਆਂ ਨੇ ਤਾਂ ਨਰਕ ਹੀ ਭੋਗਿਆ ਹੈ। ਕਈ ਵਧੀਆ ਜਿੰਦਗੀ ਜਿਉਂ ਗਏ ਅਤੇ ਕਈ ਮੇਰੇ ਵਰਗੇ ਵਧੀਆ ਜਿੰਦਗੀ ਜੀਅ ਵੀ ਰਹੇ ਹਨ"।

"ਮੈਨੂੰ ਇਹ ਪਤੈ ਕਿ ਉਸ ਵਕਤ ਅਸੀਂ ਮਰੇ ਹੋਏ ਸਾਂ ਹੁਣ ਕੁਝ ਜੀਅ ਪਏ ਹਾਂ। ਮੈਂ ਕੁਝ ਵੀ ਜਾਣਬੁਝ ਕੇ ਜਾਂ ਲਾਲਚ ਵਿਚ ਨਹੀਂ ਕੀਤਾ। ਬੇਬਸੀ ਜਾਂ ਹਾਲਾਤ ਦੇ ਵਸ ਸਾਂ। ਮੈਂ ਵੀ ਆਖਰ ਕੀ ਕਰਦਾ? ਪੁਲਿਸ ਵਿਚ ਬਹੁਤੇ ਸਿਪਾਹੀ ਅਤੇ ਛੋਟੇ ਅਹੁਦੇਦਾਰ ਮੇਰੇ ਵਰਗੇ ਹੀ ਸਨ"।

ਸਬ ਇੰਸਪੈਕਟਰ ਨੇ ਦੁਬਾਰਾ ਓਹਨਾਂ ਬੰਦਿਆਂ ਦੀ ਗੱਲ ਤੋਰੀ, "ਓਹਨਾਂ ਨੇ ਉਸ ਦਿਨ ਦੁਪਹਿਰ ਤੋਂ ਬਾਅਦ ਕੁਝ ਨਾ ਖਾਧਾ, ਸਿਰਫ ਪਾਣੀ ਹੀ ਪੀਤਾ। ਓਹਨਾਂ 'ਤੇ ਖਾਣ ਲਈ ਜੋਰ ਵੀ ਨਹੀਂ ਪਾਇਆ ਗਿਆ। ਆਖਰ ਉਹ ਘੜੀ ਆ ਗਈ। ਇਕ ਦਿਨ ਪਹਿਲਾਂ ਮੀਂਹ ਪਿਆ ਸੀ। ਉਹ ਰਾਤ ਠੰਡੀ ਹਵਾ ਹੱਡਾਂ ਨੂੰ ਚੀਰਦੀ ਸੀ। ਅਸੀਂ ਬਲਵੰਤ ਸਿੰਘ ਨਾਲ ੫-੬ ਗੱਡੀਆਂ ਵਿਚ ਕਾਫਲੇ ਦੇ ਰੂਪ ਵਿੱਚ ਤੁਰ ਪਏ। ਹੋਣ ਵਾਲੇ ਮੁਕਾਬਲੇ ਦਾ ਪ੍ਰਬੰਧ ਪਹਿਲਾਂ ਹੀ ਕੀਤਾ ਹੋਇਆ ਸੀ। ਸਾਡਾ ਪਹਿਲਾਂ ਵੀ ਕਾਫੀ ਤਜਰਬਾ ਸੀ। ਧੁੰਦ ਕਾਰਨ ਅਸੀਂ ਰੋਪੜ ਤੋਂ ਨੂਰਪੁਰ ਬੇਦੀ ਰਾਹੀਂ ਸਵਾਂ ਨਦੀ ਤੱਕ ਤਿੰਨ ਘੰਟਿਆਂ ਵਿੱਚ ਪਹੁੰਚੇ। ਬਜ਼ੁਰਗ ਅਤੇ ਅਧਖੜ ਨੂੰ ਇਕ ਗੱਡੀ ਵਿੱਚ ਅਤੇ ਨੌਜਵਾਨ ਅਤੇ ਮੁੰਡੇ ਨੂੰ ਦੂਜੀ ਗੱਡੀ ਵਿਚ ਇਕ ਦੂਜੇ ਨਾਲ ਬੰਨ੍ਹ ਕੇ ਬਹਾਇਆ ਹੋਇਆ ਸੀ ਅਤੇ ਹੱਥਕੜੀਆਂ ਲਾ ਕੇ ਗੱਡੀਆਂ ਨਾਲ ਵੀ ਨੂੜਿਆ ਹੋਇਆ ਸੀ। ਮੈਂ ਅਲੂਏਂ ਮੁੰਡੇ ਅਤੇ ਮੂੰਹਜੋਰ ਜਵਾਨ ਵਾਲੀ ਗੱਡੀ ਵਿੱਚ ਬੈਠਾ ਹੋਇਆ ਸੀ। ਮੈਨੂੰ ਓਹਨਾਂ ਨਾਲ ਹਮਦਰਦੀ ਸੀ। ਪਤਾ ਨਹੀਂ ਕਿਵੇਂ ਪੱਥਰ ਬਣੇ ਦਿਲ ਵਿਚ ਵੀ ਕੋਈ

ਰਾਹ ਬਣ ਰਿਹਾ ਸੀ''।

''ਜਦੋਂ ਨੂਰਪੁਰ ਤੋਂ ਗੱਡੀਆਂ ਛੋਟੀਆਂ ਪਹਾੜੀਆਂ ਥਾਣੀਂ ਮੁੜੀਆਂ ਤਾਂ ਮੁੰਡੇ ਦੇ ਹੌਲ ਪੈ ਗਿਆ ਤੇ ਕਹਿੰਦਾ ਇਹ ਰਾਹ ਤਾਂ ਮੇਰੇ ਪਿੰਡ ਨੂੰ ਨਹੀਂ ਜਾਂਦਾ। ਨਾਲ ਬੈਠੇ ਹੌਲਦਾਰ ਨੇ ਕਿਹਾ ਇਹ ਨੇੜੇ ਦਾ ਰਾਸਤਾ ਹੈ ਪਰ ਉਹ ਬਹੁਤ ਹੀ ਦਰਦਨਾਕ ਤਰੀਕੇ ਨਾਲ ਰੋਣ ਲੱਗ ਪਿਆ। ਉਹਨੇ ਰੋ-ਰੋ ਕੇ ਬੁਰਾ ਹਾਲ ਕਰ ਲਿਆ ਅਤੇ ਬੇਹੋਸ਼ ਵਾਂਗ ਹੋ ਗਿਆ''।

''ਉਹਦੇ ਦਰਦ ਅਤੇ ਹਉਕਿਆਂ ਵਿਚ ਪੱਥਰਾਂ ਨੂੰ ਪੰਘਰਾਉਣ ਵਾਲਾ ਸੇਕ ਸੀ ਪਰ ਗੱਡੀ ਵਿਚ ਬੈਠੇ ਸੱਤ ਅੱਠ ਪੁਲਿਸ ਵਾਲਿਆਂ ਨੂੰ ਕੋਈ ਫਰਕ ਨਹੀਂ ਪਿਆ। ਉਹ ਚੁਪ ਕਰਕੇ ਆਖਰੀ ਮੌਕੇ ਦੀ ਉਡੀਕ ਕਰਨ ਲੱਗੇ। ਸਭ ਨੂੰ ਲਗਦਾ ਸੀ, ਜਿੰਨੀ ਜਲਦੀ ਹੋ ਸਕੇ ਏਹਨਾਂ ਦਾ ਕੰਮ ਨਿਬੜੇ ਅਤੇ ਅਸੀਂ ਵਾਪਸ ਆਪਣਿਆਂ ਮੰਜਿਆਂ 'ਤੇ ਜਾ ਪਈਏ''।

''ਉਹ ਮੁੰਡੇ ਦੀ ਹਾਲਤ ਬਾਵਲੀ ਹੋ ਗਈ, ਨਾ ਉਹਤੋਂ ਕੁਝ ਬੋਲਿਆ ਜਾਂਦਾ ਸੀ ਤੇ ਨਾ ਹੀ ਸੁਣਿਆ ਜਾਂਦਾ ਸੀ। ਉਹਦੇ ਰੋਣ ਦਾ ਅਸਰ ਨਾਲ ਵਾਲੇ ਜਵਾਨ 'ਤੇ ਵੀ ਹੋਇਆ। ਉਹਨੇ ਬਹੁਤ ਕਿਹਾ ''ਸ਼ੇਰ ਬਣ, ਤਕੜੇ ਹੋ ਕੇ ਗੁਰੂ ਵੱਲ ਚੱਲੀਏ। ਏਹ ਸਿੰਘਾਂ ਦਾ ਕੰਮ ਨਹੀਂ''। ਅਸੀਂ ਸਾਰੇ ਚੁੱਪ ਸਾਂ। ਇਸ ਕਰਕੇ ਉਹ ਜੁਆਨ ਵੀ ਸਾਡੇ ਲਈ ਕੋਈ ਮਾੜਾ ਸ਼ਬਦ ਨਹੀਂ ਬੋਲਿਆ। ਨੇੜੇ ਪਹੁੰਚ ਕੇ ਉਹਨੇ ਸਾਡੇ ਵੱਲ ਮੂੰਹ ਕਰਕੇ ਕਿਹਾ ਕਿ ''ਤੁਸੀਂ ਇਹ ਮਾਸੂਮ ਨੂੰ ਨਾਹੱਕ ਮਾਰ ਕੇ ਕੀ ਹਾਸਲ ਕਰ ਲਓਗੇ''? ਅਸੀਂ ਕੋਈ ਜੁਆਬ ਨਹੀਂ ਦਿੱਤਾ। ਗੱਡੀਆਂ ਕਲਮਾਂ ਮੋੜ ਲੰਘ ਕੇ ਸਵਾਂ ਨਦੀ ਦੇ ਕਿਨਾਰੇ ਜਾ ਰੁਕੀਆਂ। ਜਿਥੇ ਪਹਿਲਾਂ ਹੀ ਪਹਿਰਾ ਲੱਗਿਆ ਹੋਇਆ ਸੀ। ਬਲਵੰਤ ਸਿੰਘ ਅਤੇ ਸੀ.ਆਰ.ਪੀ.ਐਫ. ਦਾ ਅਫਸਰ ਉਤਰੇ ਤਾਂ ਸਭ ਨੇ ਮੁਕਾਬਲੇ ਵਾਂਗ ਆਪਣੀ ਆਪਣੀ ਥਾਂ ਮੱਲ ਲਈ। ਫਿਰ ਅਸੀਂ ਏਹਨਾਂ ਦੋਵਾਂ ਨੂੰ ਥੱਲੇ ਲਾਹੁਣ ਲੱਗੇ ਤਾਂ ਮੁੰਡੇ ਦੀ ਬੇਹੋਸ਼ੀ ਵਾਲੀ ਹਾਲਤ ਕਰਕੇ ਉਹ ਦੋਵੇਂ ਥੱਲੇ ਡਿੱਗ ਪਏ। ਜਵਾਨ ਨੇ ਉਸ ਮੁੰਡੇ ਨੂੰ ਕਿਹਾ ''ਏਹਨਾਂ ਦੁਸ਼ਮਣਾਂ ਅੱਗੇ ਡਿੱਗਣਾ ਨਹੀਂ ਹੈ, ਗੋਲੀ ਛਾਤੀ ਵਿਚ ਖਾਣੀ ਹੈ ਪਿੱਠ 'ਤੇ ਨਹੀਂ, ਉਠ ਸੰਭਲ''। ਉਹ ਮੁੰਡਾ ਮਸਾਂ ਈ ਉਠਿਆ।

ਦੂਜੇ ਦੋਵੇਂ ਬੰਦਿਆਂ ਨੂੰ ਵੀ ਓਥੇ ਲਿਆਂਦਾ ਗਿਆ। ਓਹਨਾਂ ਸਾਰਿਆਂ ਨੂੰ ਸਚਾਈ ਜਾਹਰ ਹੋ ਗਈ ਸੀ ਜੀਹਦੇ ਬਾਰੇ ਉਹ ਪਹਿਲਾਂ ਸ਼ੱਕ ਵਿੱਚ ਸਨ। ਮਾਹੌਲ ਭਾਰਾ ਅਤੇ ਗੰਭੀਰ ਸੀ। ਬਲਵੰਤ ਸਿੰਘ ਕਹਿਣ ਲੱਗਾ ''ਲਓ ਬਈ, ਸਾਹਮਣੇ ਨਦੀ ਹੈ, ਮੈਂ ਗੋਲੀਆਂ ਚਲਾਊਂਗਾ, ਜਿਹੜਾ ਭੱਜ ਕੇ ਨਦੀ ਪਾਰ ਕਰ ਗਿਆ, ਅਸੀਂ ਉਹਨੂੰ ਕੁਝ ਨਹੀਂ ਕਹਿੰਦੇ''।

''ਸਾਰਿਆਂ ਨੂੰ ਦੋ ਦੋ ਬੰਦਿਆਂ ਨੇ ਫੜਿਆ ਹੋਇਆ ਸੀ। ਪਹਿਲਾਂ ਬਜੁਰਗ ਨੂੰ

ਖੋਲ੍ਹਿਆ ਗਿਆ। ਉਹ ਭੱਜਿਆ ਨਹੀਂ ਉਹ ਨਦੀ ਵੱਲ ਮੂੰਹ ਕਰਕੇ ਬੈਠ ਗਿਆ। ਅਤੇ ਆਪਣੀ ਮੌਤ ਨੂੰ ਉਡੀਕਣ ਲੱਗਾ। ਜਦੋਂ ਉਹ ਨਾ ਉਠਿਆ ਤਾਂ ਥਾਣੇਦਾਰ ਨੇ ਨੇੜੇ ਜਾ ਕੇ ਉਹਦੇ ਸਿਰ ਵਿਚ ਅਸਾਲਟ ਨਾਲ ਗੋਲੀ ਮਾਰੀ ਤੇ ਉਹ ਇਕ ਪਾਸੇ ਨੂੰ ਡਿੱਗ ਪਿਆ। ਜਦੋਂ ੩੫ ਕੁ ਸਾਲ ਵਾਲੇ ਦੇ ਹੱਥ ਖੋਹਲੇ ਗਏ ਉਹ ਇਕਦਮ ਵੱਡੇ-ਵੱਡੇ ਕਦਮਾਂ ਨਾਲ ਪੂਰੇ ਜੋਰ ਨਾਲ ਭੱਜਣ ਲੱਗਾ। ਉਹ ਹਾਲੇ ਕੁਝ ਕਦਮ ਹੀ ਗਿਆ ਹੋਣਾ ਏ ਇਕ ਸੀ.ਆਰ.ਪੀ.ਐਫ. ਦੇ ਉਤਾਵਲੇ ਸਿਪਾਹੀ ਨੇ ਉਹਨੂੰ ਭੱਜੇ ਜਾਂਦੇ ਸ਼ਿਕਾਰ ਵਾਂਗ ਫੁੰਡ ਦਿੱਤਾ। ਉਹ ਡਿੱਗ ਪਿਆ ਅਤੇ ਦਰਦ ਨਾਲ ਕਰਾਹੁਣ ਲੱਗਿਆ"।

"ਹੁਣ ਓਹਨਾਂ ਨੇ ਛੋਟੇ ਮੁੰਡੇ ਦੇ ਹੱਥ ਖੋਹਲ ਦਿੱਤੇ ਅਤੇ ਜਵਾਨ ਨੂੰ ਹੋਰ ਮਜਬੂਤੀ ਨਾਲ ਫੜ ਲਿਆ। ਮੁੰਡੇ ਨੂੰ ਜਦੋਂ ਖੋਹਲਿਆ ਤਾਂ ਉਹ ਉਥੇ ਹੀ ਡਿੱਗ ਪਿਆ। ਏਨੇ ਨੂੰ ਜਵਾਨ ਨੇ ਬਹੁਤ ਜੋਰ ਦਾ ਹੰਭਲਾ ਮਾਰਿਆ। ਉਹਨੇ ਹਥਕੜੀਆਂ ਤੋੜਣ ਦੀ ਕੋਸ਼ਿਸ਼ ਕੀਤੀ। ਉਹਨੂੰ ਫੜਣ ਵਾਲੇ ਦੋਵੇਂ ਮੁਲਾਜਮ ਡਿੱਗ ਪਏ ਪਰ ਲੋਹਾ ਕਿਥੇ ਟੁੱਟਣਾ ਸੀ। ਉਹਨੇ ਜੋਰ ਦੀ ਲਲਕਾਰੇ ਮਾਰੇ ਅਤੇ ਥਾਣੇਦਾਰ ਨੂੰ ਗਾਲ੍ਹਾਂ ਕੱਢੀਆ ਕਿ "ਜੇ ਗੋਲੀ ਮਾਰਨੀ ਹੀ ਏ, ਪਹਿਲਾਂ ਇਕ ਵਾਰ ਮੇਰੇ ਹੱਥ ਤਾਂ ਖੋਲ੍ਹ"। ਉਹਨੇ ਥਾਣੇਦਾਰ ਨੂੰ ਵੰਗਾਰਾਂ ਪਾਈਆਂ ਅਸੀਂ ਦੰਗ ਹੋਏ ਹੁਕਮ ਦੀ ਉਡੀਕ ਵਿਚ ਉਹਨੂੰ ਵੇਖਦੇ ਰਹੇ। ਸਾਰੇ ਜਣੇ ਹੀ ਦਰਸ਼ਕਾਂ ਵਾਂਗ ਵੇਖ ਰਹੇ ਸਨ। ਜਿਵੇਂ ਅਸਲੀਅਤ ਨਾ ਹੋ ਕੇ ਕੋਈ ਡਰਾਉਣੀ ਫਿਲਮ ਚਲਦੀ ਹੋਏ। ਤਿੰਨ ਸਿਪਾਹੀਆਂ ਨੇ ਉਹਨੂੰ ਦਬੋਚ ਲਿਆ ਅਤੇ ਨੂੜ ਕੇ ਸੁੱਟ ਲਿਆ। ਉਹ ਜਖਮੀ ਸ਼ੇਰ ਵਾਂਗ ਹੱਥ ਪਿੱਛੇ ਬੱਝੇ ਹੋਣ ਦੇ ਬਾਵਜੂਦ ਅੰਨ੍ਹਾ ਜੋਰ ਲਾ ਰਿਹਾ ਸੀ ਅਤੇ ਲਲਕਾਰੇ ਮਾਰ ਰਿਹਾ ਸੀ। ਉਹ ਬੱਝਾ ਹੋਣ ਕਰਕੇ ਸਿਰਫ ਲਲਕਾਰੇ ਅਤੇ ਫੁਕਾਰੇ ਮਾਰ ਰਿਹਾ ਸੀ ਪਰ ਜਾਪਦਾ ਇੰਵ ਸੀ ਕਿ ਜੇ ਖੁੱਲ੍ਹ ਗਿਆ ਤਾਂ ਸਭ ਨੂੰ ਖਾ ਜਾਏਗਾ! ਸਾਡੇ ਉਤੇ ਇਕ ਬੇਵਜਹ ਜਿਹੀ ਦਹਿਸ਼ਤ ਸੀ। ਥਾਣੇਦਾਰ ਵੀ ਕੁਝ ਚਿਰ ਉਹਦੇ ਵੱਲ ਵੇਖਦਾ ਰਿਹਾ। ਫਿਰ ਥਾਣੇਦਾਰ ਉਹਦੇ ਵੱਲ ਵਧਿਆ ਤਾਂ ਨਾਲ ਹੀ ਇਕ ਸਿਪਾਹੀ ਵੀ ਉਹਦੇ ਮੂੰਹ 'ਤੇ ਠੁੱਡੇ ਮਾਰਨ ਲੱਗਿਆ। ਉਹਦੇ ਮੂੰਹ ਵਿਚੋਂ ਖੂਨ ਨਿਕਲਣ ਲੱਗ ਪਿਆ ਪਰ ਅਸੀਂ ਉਹਦੀ ਵੰਗਾਰ ਨੂੰ ਬੰਦ ਨਹੀਂ ਕਰ ਸਕੇ। ਫਿਰ ਥਾਣੇਦਾਰ ਨੇ ਗੁੱਸੇ ਵਿਚ ਆਪਣੀ ਅਸਾਲਟ ਗੱਡੀ ਵਿੱਚ ਰੱਖੀ ਅਤੇ ਆਪਣਾ ਪਸਤੌਲ ਉਹਦੇ ਮੱਥੇ ਉਤੇ ਤਾਣ ਦਿੱਤਾ। ਸ਼ਾਇਦ ਉਹ ਡਰਾਉਣ ਦੀ ਕੋਸ਼ਿਸ਼ ਕਰ ਰਿਹਾ ਸੀ ਜਾਂ ਉਹਨੂੰ ਵੀ ਬੰਨ੍ਹੇ ਹੋਏ ਬਹਾਦਰ ਨਾਲ ਖੇਡਣ ਦਾ ਸੁਆਦ ਆ ਰਿਹਾ ਸੀ। ਉਹ ਨੌਜਵਾਨ ਪਾਗਲਾਂ ਵਾਂਗ ਪਸਤੌਲ ਦੀ ਨਾਲੀ ਨੂੰ ਦੰਦੀਆਂ ਵੱਢਣ ਲੱਗਾ। ਨਾਲੀ ਉਹਦੇ ਮੂੰਹ ਵਿਚ ਸੀ ਤਾਂ ਥਾਣੇਦਾਰ ਨੇ ਘੋੜਾ ਦੱਬ ਦਿੱਤਾ। ਉਹਦੇ ਸਿਰ ਦੇ ਪਿਛੋਂ ਦੀ ਗੋਲੀ ਬਾਹਰ ਨਿਕਲ ਗਈ। ਉਹ ਅੱਗੇ ਨੂੰ ਡਿੱਗ ਪਿਆ। ਛੋਟਾ ਮੁੰਡਾ ਹਾਲੇ ਤੱਕ ਬੇਹੋਸ਼ ਪਿਆ ਸੀ। ਇਕ ਸਿਪਾਹੀ ਨੇ ਉਹਦੇ ਬਰਸਟ ਮਾਰਿਆ। ਉਹ ਵਿਚਾਰਾ

ਤਾਂ ਕਦੋਂ ਦਾ ਆਪਣੇ ਘਰ ਜਾ ਚੁੱਕਿਆ ਸੀ। ਇਸ ਤਰ੍ਹਾਂ ਅਸੀਂ ਇਹ ਮੁਕਾਬਲੇ ਦਾ ਨਾਟਕ ਖੇਡ ਕੇ ਵਾਪਸ ਆ ਗਏ"। ਸਬ ਇੰਸਪੈਕਟਰ ਨੇ ਆਪਣੀ ਗੱਲ ਮੁਕਾਈ।

ਮੈਂ ਇਹ ਕਹਾਣੀ ਦਾ ਹਰ ਹਰਫ ਬੜੀ ਸ਼ਿੱਦਤ ਨਾਲ ਸੁਣਿਆ। ਮੈਨੂੰ ਇਹ ਕਹਾਣੀ ਨੇ ਬੰਨ੍ਹ ਕੇ ਰੱਖ ਦਿੱਤਾ। ਇਹ ਕਹਾਣੀ ਨੂੰ ਮੈਂ ਆਪਣੇ ਅੰਦਰ ਪਈ ਇਕ ਅਧੂਰੀ ਕਹਾਣੀ ਨਾਲ ਜੋੜਿਆ ਤਾਂ ਉਹ ਪੁਲਿਸ ਵਾਲੇ ਦੀ ਕਹਾਣੀ ਪੂਰੀ ਸੱਚੀ ਜਾਪੀ। ਮੈਨੂੰ ਵੀ ਉਹੀ ਧੁੰਦ ਵਾਲੀ ਠੰਡੀ ਰਾਤ ਯਾਦ ਆਈ ਜਦੋਂ ਸਾਡੀ ਠਾਹਰ ਦੇ ਨੇੜੇ ਬਿਲਕੁਲ ਆਲੇ ਦੁਆਲੇ ਨਾਕੇ ਲੱਗੇ ਹੋਏ ਸਨ। ਇਹ ਇਲਾਕਾ ਓਹਨਾਂ ਦਿਨਾਂ ਵਿਚ ਪੰਜਾਬ ਦਾ ਸਭ ਤੋਂ ਸ਼ਾਂਤ ਹਿੱਸਾ ਮੰਨਿਆ ਜਾਂਦਾ ਸੀ। ਇਥੇ ਕੋਈ ਵਿਰਲੀ ਟਾਵੀਂ ਖਾੜਕੂ ਵਾਰਦਾਤ ਹੁੰਦੀ ਸੀ। ਇਥੇ ਕਦੇ ਹੀ ਨਾਕਾਬੰਦੀ ਜਾਂ ਤਲਾਸ਼ੀ ਹੁੰਦੀ ਸੀ ਜਾਂ ਫਿਰ ਕੋਈ ਮੁਕਾਬਲਾ ਬਣਾਉਣ ਲਈ ਪੁਲਿਸ ਵਾਲੇ ਸਵਾਂ ਨਦੀ ਵਾਲੇ ਪਾਸੇ ਆਉਂਦੇ ਸਨ। ਸਾਡੀ ਠਾਹਰ ਕਲਮਾਂ ਮੋੜ ਨੇੜੇ ਪਿੰਡ ਤੋਂ ਬਾਹਰਵਾਰ ਸੀ। ਸਾਨੂੰ ਸਭ ਕੁਝ ਘਰ ਤੋਂ ਹੀ ਵਿਖਾਈ ਦਿੰਦਾ ਸੀ। ਸ਼ਾਮ ਢਲੀ ਤੋਂ ਵੀ ਨਾਕੇ ਨਹੀਂ ਉਠ ਰਹੇ ਸਨ ਤਾਂ ਇਹਦਾ ਮਤਲਬ ਸੀ ਅੱਜ ਪੁਲਿਸ ਵਾਲੇ ਕਿਸੇ ਹੋਰ ਗੱਲ ਲਈ ਖੜ੍ਹੇ ਸਨ। ਅਸੀਂ ਵੀ ਕੁਝ ਚਿਰ ਸੋਚ ਕੇ ਸੌਣ ਚਲੇ ਗਏ ਕਿ ਇਹ ਸਾਡੇ ਲਈ ਨਹੀਂ ਆਏ ਹਨ। ਪਰ ਮੈਂ ਜਾਗਦਾ ਰਿਹਾ ਅਤੇ ਆਪਣੀਆਂ ਸੋਚਾਂ ਵਿਚ ਮਗਨ ਰਿਹਾ। ਅੱਧੀ ਰਾਤੀਂ ਪੰਜ ਛੇ ਗੱਡੀਆਂ ਆਈਆਂ ਜੋ ਸਵਾਂ ਨਦੀ ਕੰਢੇ ਰੁਕ ਗਈਆਂ। ਸੁੰਨੀ ਰਾਤ ਵਿਚ ਅਵਾਜ ਦੂਰ ਤੱਕ ਸੁਣਦੀ ਸੀ। ਫਿਰ ਕੁਝ ਚਿਰ ਬਾਅਦ ਅਸਾਲਟ ਚੱਲਣ ਦੀ ਅਵਾਜ ਆਈ। ਕੁਝ ਮਿੰਟਾਂ ਬਾਅਦ ਗੋਲੀਆਂ ਦਾ ਛਾਣਾ ਵੱਜਿਆ ਅਤੇ ਫਿਰ ਇਕ ਗੋਲੀ ਚੱਲਣ ਦੀ ਅਵਾਜ ਆਈ। ਕੁਝ ਮਿੰਟ ਰੁਕ ਕੇ ਫਿਰ ਕਈ ਛਾਣੇ ਵੱਜੇ। ਇਹ ਸਾਰੇ ਸਮੇਂ ਦੌਰਾਨ ਇਕ ਬੰਦੇ ਦੇ ਲਲਕਾਰੇ ਅਤੇ ਇਕ ਦਰਦ ਭਿੱਜੀ ਚਾਂਗਰ ਮੈਨੂੰ ਯਾਦ ਹੈ। ਕੁਝ ਸਮੇਂ ਬਾਅਦ ਕੁਝ ਗੋਲੀਆਂ ਹੋਰ ਚੱਲੀਆਂ ਅਤੇ ਫੇਰ ਗੱਡੀਆਂ ਚਲੀਆਂ ਗਈਆਂ ਪਰ ਨਾਕੇ ਲੱਗੇ ਰਹੇ। ਸਵੇਰੇ ਫੇਰ ਕੁਝ ਗੱਡੀਆਂ ਆਈਆਂ ਅਤੇ ਅੱਠ ਵਜੇ ਤੱਕ ਸਭ ਚਲੇ ਗਏ।

ਇਹ ਇਲਾਕੇ ਵਿਚ ਅਲੱਗ ਅਲੱਗ ਜਾਤਾਂ ਦੇ ਅਲੱਗ-ਅਲੱਗ ਵਿਹੜੇ ਹਨ, ਜੱਟਾਂ ਦਾ ਵਿਹੜਾ, ਲੁਬਾਣਿਆਂ ਦਾ ਵਿਹੜਾ ਆਦਿ। ਜਿਸ ਪਾਸੇ ਇਹ ਵਾਕਿਆ ਹੋਇਆ ਉਸ ਪਾਸੇ ਐਸ.ਸੀਆਂ ਦਾ ਵਿਹੜਾ ਸੀ। ਸਾਡੇ ਨਾਲ ਓਥੋਂ ਇਕ ਬੰਦਾ ਪੱਕਾ ਕੰਮ ਕਰਦਾ ਸੀ। ਉਸ ਨੇ ਸਵੇਰੇ ਆ ਕੇ ਦੱਸਿਆ ਕਿ ਅਸੀਂ ਤਾਂ ਸਾਰੀ ਰਾਤ ਡਰ ਡਰ ਕੇ ਕੱਟੀ ਹੈ। ਰਾਤੀਂ ਪੁਲਿਸ ਵਾਲਿਆਂ ਨੇ ਆ ਕੇ ਬਾਹਰ ਨਿਕਲਣਾ ਮਨ੍ਹਾ ਕਰ ਦਿੱਤਾ ਸੀ। ਪੁਲਿਸ ਵਾਲੇ ਤੜਕੇ ਚਾਰ ਖਾੜਕੂਆਂ ਨੂੰ ਲਿਆਏ ਅਤੇ ਓਹਨਾਂ ਦਾ ਝੂਠਾ ਮੁਕਾਬਲਾ ਬਣਾ ਦਿੱਤਾ। ਉਹਨੇ ਦੱਸਿਆ ਕਿ ਓਹਨਾਂ ਵਿਚੋਂ ਇਕ ਬੰਦਾ ਬਹੁਤ ਦਲੇਰ

ਸੀ ਉਹ ਪੁਲਿਸ ਵਾਲਿਆਂ ਨੂੰ ਗਾਲ੍ਹਾਂ ਕੱਢਦਾ ਦੂਰ ਤੱਕ ਸੁਣਦਾ ਸੀ। ਉਹਨੇ ਬਹੁਤ ਲਲਕਾਰੇ ਮਾਰੇ।

ਮੈਂ ਕੋਈ ਦਸ ਕੁ ਵਜੇ ਉਸ ਥਾਂ 'ਤੇ ਗਿਆ। ਓਥੇ ਇਲਾਕੇ ਦੇ ਲੋਕ ਪਹਿਲਾਂ ਹੀ ਢਾਣੀਆਂ ਵਿਚ ਖੜ੍ਹੇ ਸਨ ਅਤੇ ਗੱਲਾਂ ਕਰ ਰਹੇ ਸਨ। ਮੈਂ ਵੀ ਓਹਨਾਂ ਦੀਆਂ ਗੱਲਾਂ ਸੁਣੀਆਂ। ਆਮ ਵਾਂਗ ਸਰਕਾਰੀ ਪੁਲਿਸ ਜੁਲਮ ਬਾਰੇ ਅਤੇ ਖਾੜਕੂਆਂ ਦੀਆਂ ਕਾਰਵਾਈਆਂ ਬਾਰੇ ਹੀ ਸਨ। ਅਜਿਹੇ ਮੌਕੇ ਛੇਤੀ ਕੀਤੇ ਕੋਈ ਵੀ ਦਿਲ ਦੀ ਗੱਲ ਨਹੀਂ ਕਹਿੰਦਾ ਕੁਝ ਸੋਚ ਕੇ ਅਤੇ ਵਿਚਾਰ ਕੇ ਹੀ ਆਪਣਾ ਪੱਖ ਰਖਦਾ ਹੈ। ਮੈਂ ਘਟਨਾ ਵਾਲੀ ਥਾਂ ਵੱਲ ਵੇਖਿਆ ਤਿੰਨ ਥਾਂ ਖੂਨ ਡੁੱਲਿਆ ਹੋਇਆ ਸੀ। ਇਕ ਥਾਂ ਬਹੁਤ ਜਿਆਦਾ ਸੀ, ਥੋੜ੍ਹੀ ਦੂਰ ਜਾ ਕੇ ਪੱਥਰਾਂ 'ਤੇ, ਇਕ ਹੋਰ ਥਾਂ ਹੋਰ ਦੂਰ ਜਾ ਕੇ ਪੱਥਰਾਂ ਉਤੇ ਅਤੇ ਥੋੜ੍ਹਾ ਜਿਹਾ ਪਾਣੀ ਡੁੱਲਿਆ ਹੋਇਆ। ਮੈਂ ਜਿਆਦਾ ਸੰਘਣੇ ਡੁੱਲ੍ਹੇ ਹੋਏ ਖੂਨ ਕੋਲ ਜਾ ਕੇ ਬੈਠ ਗਿਆ। ਲਹੂ ਰੇਤ ਅਤੇ ਪੱਥਰਾਂ ਵਿਚ ਜੰਮ ਗਿਆ ਸੀ। ਏਨਾ ਖੂਨ ਜੰਮਣ ਲਈ ਇਥੇ ਕਾਫੀ ਚਿਰ ਖੂਨ ਡੁੱਲ੍ਹਾ ਹੋਏਗਾ। ਉਹ ਖੂਨ ਨੂੰ ਮੈਂ ਉਂਗਲ ਨਾਲ ਛੋਹਿਆ ਅਤੇ ਚੌਪਈ ਸਾਹਿਬ ਦਾ ਪਾਠ ਸ਼ੁਰੂ ਕਰਕੇ ਵਾਪਸ ਆ ਗਿਆ ਅਤੇ ਅਰਦਾਸ ਕੀਤੀ। ਅੱਜ ਵੀ ਮੈਨੂੰ ਉਸ ਛੂਹ ਦਾ ਅਹਿਸਾਸ ਹੈ ਪਰ ਉਹ ਬੰਦੇ ਕੌਣ ਸਨ ਜਿਨ੍ਹਾਂ ਦਾ ਇਹ ਕੀਮਤੀ ਲਹੂ ਪੰਥਕ ਸਰਮਾਇਆ ਬਣ ਡੁੱਲ੍ਹਿਆ ਸੀ। ਓਹਨਾਂ ਦੀ ਪਛਾਣ ਮੈਂ ਅੱਜ ਤੀਕ ਵੀ ਜਾਣ ਨਹੀਂ ਸਕਿਆ।

ੴ

# ਸ੍ਰੀ ਅਕਾਲ ਤਖਤ ਸਾਹਿਬ ਦਾ ਗੁੰਮਨਾਮ ਸ਼ਹੀਦ

ਇਹ ਗੱਲ ਸੁਖਵਿੰਦਰ ਸਿੰਘ ਛਿੰਦੂ ਨੇ ਕਈ ਵਾਰ ਸੁਣਾਈ ਸੀ ਜੀਹਨੂੰ ਸੰਘਰਸ਼ ਵਿੱਚ ਕੇ.ਸੀ. ਸ਼ਰਮਾ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ। ਹਰ ਵਾਰ ਉਹ ਗੱਲ ਚਾਅ ਨਾਲ ਸੁਣਾਉਣੀ ਸ਼ੁਰੂ ਕਰਦਾ ਅਤੇ ਇਹ ਵਾਕਿਆਤ ਸੁਣਾਉਣ ਵੇਲੇ ਠਹਿਰ ਜਿਹਾ ਜਾਂਦਾ ਸੀ, ਜਿਵੇਂ ਉਹਨੂੰ ਕੋਈ ਸਕੂਨ ਮਿਲ ਰਿਹਾ ਹੋਵੇ ਜਾਂ ਆਪਣੇ ਕਿਸੇ ਗੁੰਮਨਾਮ ਸਾਥੀ ਨੂੰ ਦਿਲ ਦੀਆਂ ਡੂੰਘਾਣਾਂ ਦੇ ਅੰਦਰ ਹੀ ਅੰਦਰ ਸ਼ਰਧਾਂਜਲੀ ਦੇ ਰਿਹਾ ਹੋਵੇ। ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਉਤੇ ਹਮਲੇ ਵਕਤ ਸੁਖਵਿੰਦਰ ਸਿੰਘ ਛਿੰਦੂ ਕੋਈ ੨੦ ਕੁ ਵਰ੍ਹਿਆਂ ਦਾ ਸੀ। ਉਹ ਆਪਣਾ ਪਿੰਡ ਅਤੇ ਘਰ ਬਾਰ ਛੱਡ ਕੇ ਸੰਤ ਜੀ ਕੋਲ ਆ ਗਿਆ। ਦਲੇਰੀ, ਚੁਸਤੀ ਅਤੇ ਜਾਂਬਾਜੀ ਵਿਚ ਉਹਦਾ ਕੋਈ ਸਾਨੀ ਨਹੀਂ ਸੀ। ਹਮਲੇ ਤੋਂ ਪਹਿਲਾਂ ਸੰਤ ਜੀ ਨੇ ਬਹੁਤ ਸਾਰੇ ਸਿੰਘਾਂ ਨੂੰ ਘਰ ਜਾਣ ਨੂੰ ਕਿਹਾ ਸੀ। ਸੰਤ ਜੀ ਨੇ ਉਹਨੂੰ ਵੀ ਕਿਹਾ ਪਰ ਉਹ ਝਿੜਕਣ 'ਤੇ ਵੀ ਨਹੀਂ ਮੰਨਿਆ। ਸੰਤਾਂ ਕੋਲ ਰਹਿਣ ਦੀ ਗੱਲ 'ਤੇ ਅੜਿਆ ਰਿਹਾ। ਸੰਤ ਜੀ ਨੇ ਉਹਦੀ ਸਾਦਗੀ ਕਰਕੇ ਉਹਨੂੰ ਕੁਝ ਨਹੀਂ ਕਿਹਾ। ਜੰਗ ਵੇਲੇ ਉਹ ਅਕਾਲ ਤਖਤ ਸਾਹਿਬ ਦੀ ਦੂਜੀ ਛੱਤ ਉਤੇ ਸੀ। ਉਹਦੇ ਕੋਲ ਐਸ.ਐਲ.ਆਰ. ਬੰਦੂਕ ਸੀ। ਸਾਰੀ ਲੜਾਈ ਲੜ ਕੇ ਉਹ ੬ ਜੂਨ ਦੀ ਸਵੇਰ ਨੂੰ ਦਿੱਤੀ ਢਿੱਲ ਵੇਲੇ ਕਿਸੇ ਤਰ੍ਹਾਂ ਭੇਸ ਬਦਲ ਕੇ ਨਿਕਲ ਗਿਆ। ਅਕਾਲ ਤਖਤ ਸਾਹਿਬ ਉਤੇ ਛਿੰਦੂ ਦੇ ਨਾਲ ਹੀ ਇਕ ਹੋਰ ਉਹਦੇ ਵਰਗਾ ਟਹਿਕਦੇ ਚਿਹਰੇ ਵਾਲਾ ਅੱਲੜ ਨੌਜਵਾਨ ਸੀ। ਇਹ ਵੀ ਸੰਤਾਂ ਦੇ ਬਹੁਤ ਕਹਿਣ ਦੇ ਬਾਵਜੂਦ ਨਹੀਂ ਗਿਆ ਸੀ। ਛਿੰਦੂ ਤਾਂ ਗੋਲੀਬਾਰੀ ਵਿਚ ਪੂਰਨ ਸੀ ਪਰ ਉਹ ਨੌਜਵਾਨ ਤਾਂ ਬੰਦੂਕ ਵੀ ਚਲਾਉਣਾ ਨਹੀਂ ਜਾਣਦਾ ਸੀ। ਇਹ ਨੌਜਵਾਨ ਉਸ ਮੰਜਲ 'ਤੇ ਸਿੰਘਾਂ ਨੂੰ ਗੋਲਾ ਬਾਰੂਦ ਅਤੇ ਲੰਗਰ ਪਾਣੀ ਪਹੁੰਚਾ ਕੇ ਸੇਵਾ ਕਰ ਰਿਹਾ ਸੀ। ਉਹਦੇ ਉਪਰ ਗੋਲੀਬਾਰੀ ਦਾ ਕੋਈ ਵੀ ਅਸਰ ਨਹੀਂ ਸੀ। ਉਹਦੇ ਚਿਹਰੇ 'ਤੇ ਅਜੀਬ ਮਿੱਠੀ ਮੁਸਕਾਨ ਅਤੇ ਬੇਪਰਵਾਹੀ ਸੀ। ਛਿੰਦੂ ਨੂੰ ਮੈਗਜੀਨ ਵਿਚ ਗੋਲੀਆਂ ਭਰ ਭਰ ਕੇ ਵੀ ਉਹੀ ਦਿੰਦਾ ਸੀ। ਜੰਗ ਤੇਜ ਹੁੰਦੀ ਗਈ। ਗੋਲੀਬਾਰੀ ਮੀਂਹ ਵਾਂਗ ਵਧਣ ਲੱਗੀ। ਚਾਰੇ ਪਾਸੇ ਮੌਤ

ਦਾ ਆਲਮ ਸੀ। ਗੋਲੀਆਂ ਦੀ ਆਵਾਜ਼ ਤੋਂ ਬਿਨਾਂ ਬਸ ਕਦੇ ਕਰਾਹੁਣ ਦੀਆਂ ਅਤੇ ਕਦੇ ਜੈਕਾਰਿਆਂ ਦੀਆਂ ਅਵਾਜ਼ਾਂ ਹੀ ਸੁਣਦੀਆਂ ਸਨ।

ਛਿੰਦੂ ਜਦੋਂ ਵੀ ਗੱਲ ਸੁਣਾਉਂਦਾ ਸੀ ਹਰ ਵਾਰ ਉਹਦੀਆਂ ਅੱਖਾਂ ਸਾਹਮਣੇ ਦਰਬਾਰ ਸਾਹਿਬ ਦੀ ਜੰਗ ਹੋ ਰਹੀ ਹੁੰਦੀ ਸੀ। ਸੁਣਦਿਆਂ ਸਾਨੂੰ ਵੀ ਪਤਾ ਨਹੀਂ ਲਗਦਾ ਸੀ ਕਿ ਕਦੋਂ ਅਸੀਂ ਵੀ ਜੰਗ ਦੇ ਵੇਖਣਹਾਰ ਬਣ ਜਾਂਦੇ ਸਾਂ। ਛਿੰਦੂ ਦੇ ਦੱਸਣ ਅਨੁਸਾਰ ਉਹ ਨੌਜਵਾਨ ਜਿਥੇ ਹੋ ਸਕਦਾ ਸੀ ਬਿਨਾ ਕਿਸੇ ਬਚਾਅ ਦੇ ਸਿੰਘਾਂ ਨੂੰ ਸਮਾਨ ਪਹੁੰਚਾ ਰਿਹਾ ਸੀ। ਉਹ ਜਦੋਂ ਵੀ ਛਿੰਦੂ ਕੋਲ ਆਉਂਦਾ ਤਾਂ ਆਪਣੇ ਨਾਲ ਇਕ ਨਿਰਭੈਤਾ ਅਤੇ ਬੇਪਰਵਾਹੀ ਦਾ ਆਲਮ ਲੈ ਆਉਂਦਾ ਸੀ। ਕਈ ਵਾਰ ਉਹ ਚੌਪਈ ਸਾਹਿਬ ਦਾ ਪਾਠ ਕਰ ਰਿਹਾ ਹੁੰਦਾ ਸੀ। ਉਹ ਲਗਾਤਾਰ ਜਾਪ ਕਰਦਾ ਰਹਿੰਦਾ ਸੀ। ਪੰਜ ਜੂਨ ਦੀ ਰਾਤ ਤੱਕ ਲੜਣ ਵਾਲੇ ਸਿੰਘ ਬਹੁਤ ਥੋੜ੍ਹੇ ਜਿਹੇ ਰਹਿ ਗਏ ਸਨ।

ਮੋਰਚਾ ਸਿਮਟਦਾ ਜਾ ਰਿਹਾ ਸੀ। ਹੁਣ ਉਹ ਨੌਜਵਾਨ ਨੂੰ ਬਹੁਤੇ ਥਾਂ ਜਾਣਾ ਨਹੀਂ ਪੈਂਦਾ ਸੀ। ਅਖੀਰ ਏਹੋ ਦੋਵੇਂ ਜਣੇ ਅਕਾਲ ਤਖਤ ਸਾਹਿਬ ਦੇ ਅਖੀਰਲੇ ਹਿੱਸੇ ਵਿਚ ਰਹਿ ਗਏ। ੬ ਜੂਨ ਦੀ ਸਵੇਰੇ ਛਿੰਦੂ ਕਦੇ ਕਦੇ ਕੋਈ ਗੋਲੀ ਚਲਾਉਂਦਾ ਸੀ ਅਤੇ ਉਹ ਸਿੰਘ ਕੰਧ ਨਾਲ ਢੋਅ ਲਾ ਕੇ ਬੈਠਾ ਹੋਇਆ ਸੀ। ਹੱਥਾਂ ਨਾਲ ਮੈਗਜੀਨ ਭਰਦਾ ਸੀ ਅਤੇ ਮੂੰਹ ਵਿੱਚ ਪਾਠ ਕਰੀ ਜਾਂਦਾ ਸੀ। ਕੁਝ ਚਿਰ ਬਾਅਦ ਛਿੰਦੂ ਨੂੰ ਲੱਗਿਆ ਕਿ ਆਸ ਪਾਸ ਕੁਝ ਘੱਟ ਗਿਆ। ਉਹਨੇ ਸਿੰਘ ਵੱਲ ਨਜਰ ਮਾਰੀ ਤਾਂ ਉਹ ਉਵੇਂ ਦਾ ਉਵੇਂ ਬੈਠਾ ਸੀ ਪਰ ਬਿਲਕੁਲ ਉਹਦੇ ਮੱਥੇ ਦੇ ਵਿਚਕਾਰ ਗੋਲੀ ਵੱਜ ਗਈ ਸੀ। ਮਸ਼ੀਨਗੰਨ ਦੀ ਕੋਈ ਗੋਲੀ ਸਾਹਮਣੇ ਕੰਧ ਦੇ ਸੰਗਮਰਮਰ ਤੋਂ ਟਕਰਾਅ ਕੇ ਉਹਦੇ ਵੱਜ ਗਈ ਅਤੇ ਉਹਦੇ ਪ੍ਰਾਣ ਬਿਨਾ ਕਿਸੇ ਅਵਾਜ ਤੋਂ ਨਿਕਲ ਗਏ। ਛਿੰਦੂ ਜੰਗ ਦਾ ਆਲਮ ਭੁੱਲ ਕੇ ਕੁਝ ਪਲ ਉਹਦੇ ਨੂਰੀ ਚਿਹਰੇ ਨੂੰ ਤੱਕਦਾ ਰਿਹਾ ਉਹਨੇ ਉਸ ਨੂੰ ਬਿਲਕੁਲ ਨਹੀਂ ਛੇੜਿਆ। ਹਰ ਵਾਰ ਛਿੰਦੂ ਏਹਨਾਂ ਪਲਾਂ 'ਤੇ ਆ ਕੇ ਬਿਲਕੁਲ ਉਵੇਂ ਤੱਕ ਰਿਹਾ ਹੁੰਦਾ ਸੀ ਜਿਵੇਂ ਉਹ ਸਿੰਘ ਅੱਜ ਵੀ ਉਹਦੀਆਂ ਅੱਖਾਂ ਸਾਹਮਣੇ ਸਮਾਧੀ ਲੀਨ ਬੈਠਾ ਹੋਵੇ। ਉਹਦਾ ਆਖਰੀ ਵੇਲੇ ਦਾ ਗੰਭੀਰ ਮੁਸਕਾਣ ਵਾਲਾ ਅੰਦਾਜ ਸਦਾ ਲਈ ਛਿੰਦੂ ਦੇ ਚੇਤੇ ਵਿੱਚ ਵਸ ਗਿਆ। ਛਿੰਦੂ ਨੂੰ ਪਤਾ ਨਹੀਂ ਸੀ ਉਹ ਕੌਣ ਸੀ। ਬਸ ਉਹ ਇਹੀ ਦੱਸ ਸਕਦਾ ਸੀ ਕਿ ਉਹਦਾ ਕੱਦ ਮਧਰਾ, ਰੰਗ ਗੋਰਾ ਅਤੇ ਸਰੀਰ ਛਾਂਟਵਾ ਸੀ। ਉਹਨੇ ਨੀਲੇ ਰੰਗ ਦਾ ਚੋਲਾ ਪਾਇਆ ਹੋਇਆ ਸੀ। ਉਹਦੀ ਬੋਲੀ ਤੋਂ ਉਹ ਸ਼ਹਿਰੀ ਖਾਨਦਾਨ ਦਾ ਲਗਦਾ ਸੀ। ਸ਼ਾਇਦ ਬੰਬਈ ਜਾਂ ਕਿਸੇ ਹੋਰ ਸ਼ਹਿਰ ਦਾ ਜੰਮਪਲ ਹੋਵੇ। ਜਿਸ ਨੇ ਵੀ ਛਿੰਦੂ ਤੋਂ ਇਸ ਗੁੰਮਨਾਮ ਨੌਜਵਾਨ ਦੀ ਕਥਾ ਸੁਣੀ ਉਹਦੇ ਚੇਤੇ ਵਿੱਚ ਵੀ ਉਹਦੀ ਆਖਰੀ ਸਮਾਧੀ ਦਾ ਨੂਰੀ ਚਿਹਰਾ ਵਸ ਗਿਆ। ਇਹੋ ਜਿਹੇ ਸੁੱਚੀਆਂ ਰੂਹਾਂ ਵਾਲੇ ਲੋਕ ਹੀ ਸੰਘਰਸ਼ਾਂ ਦੀ ਜਾਨ ਹੁੰਦੇ ਹਨ। ਓਹਨਾਂ ਦੀ ਸਾਦਗੀ ਸਿਮਰਨ ਵਾਲੀ ਪਵਿੱਤਰਤਾ ਸਦਾ ਸਾਡੇ ਨਾਲ ਰਹਿੰਦੀ ਹੈ ਭਾਵੇਂ ਅਸੀਂ ਓਹਨਾਂ ਨੂੰ ਭੁੱਲ ਜਾਂਦੇ ਹਾਂ। ਓਹਨਾਂ ਦਾ ਹਿੱਸਾ ਨਾਂ ਕਰਕੇ ਨਹੀਂ ਸਗੋਂ ਆਪਣੇ ਜੀਵਨ ਅਮਲ ਕਰਕੇ ਹੁੰਦਾ ਹੈ।

ਛਿੰਦੂ ਉਤੇ ਉਹ ਸਿੰਘ ਦੀ ਸ਼ਹਾਦਤ ਦਾ ਏਨਾ ਅਸਰ ਸੀ ਕਿ ਉਹਨੇ ਕਈ ਵਾਰ ਕਿਹਾ ਕਿ ਬੰਬਈ ਜਾ ਕੇ ਪਤਾ ਕਰੀਏ। ਉਹਦੇ ਪਰਿਵਾਰ ਨੂੰ ਦੱਸੀਏ ਕਿ ਓਹਨਾਂ ਦਾ ਸਿੰਘ ਇੰਨੀ ਮਹਾਨ ਸੇਵਾ ਕਰਦਾ ਹੋਇਆ ਅਕਾਲ ਤਖਤ ਸਾਹਿਬ 'ਤੇ ਸ਼ਹਾਦਤ ਪ੍ਰਾਪਤ ਕਰ ਗਿਆ। ਮੈਂ ਸੁਖਵਿੰਦਰ ਸਿੰਘ ਨੂੰ ਓਦੋਂ ਵੀ ਕਿਹਾ ਸੀ ਕਿ ਉਹ ਸ਼ਹੀਦ ਸਿੰਘ ਸੀ ਏਹਨਾਂ ਨੂੰ ਨਾਂ ਦੇ ਦੇਣ ਨਾਲ ਕੀ ਪ੍ਰਾਪਤ ਹੋਏਗਾ। ਏਹ ਜਿਆਦਾਤਰ ਗੁੰਮਨਾਮ ਹੀ ਹੁੰਦੇ ਹਨ। ਸ਼ਹੀਦਾਂ ਵਿਚੋਂ ਬਹੁਤ ਥੋੜ੍ਹੇ ਹੀ ਨਾਮ ਧਾਰਨ ਕਰਦੇ ਹਨ। ਛਿੰਦੂ ਦੀ ਸ਼ਹਾਦਤ ਤੋਂ ਕੁਝ ਦਿਨ ਪਹਿਲਾਂ ਇਕ ਰਾਤ ਚੰਡੀਗੜ੍ਹ ਵਿੱਚ ਕਿਸੇ ਠਾਹਰ

'ਤੇ ਮਿਲੇ ਤਾਂ ਸੌਣ ਵੇਲੇ ਛਿੰਦੂ ਕਹਿਣ ਲੱਗਾ "ਯਾਰ ਉਹ ਸਿੰਘ ਸਾਡੇ ਨਾਲੋਂ ਬਹੁਤ ਉੱਚਾ ਅਤੇ ਅਗਾਂਹ ਸਥਾਪਤ ਹੈ, ਮੈਨੂੰ ਕੋਈ ਚਿੰਤਾ ਨਹੀਂ ਉਹਦੀ ਗੁੰਮਨਾਮੀ ਬਾਰੇ।" ਉਸੇ ਮਹੀਨੇ ਹੀ ਛਿੰਦੂ ਚੰਡੀਗੜ੍ਹ ਵਿੱਚ ਸ਼ਹਾਦਤ ਪਾ ਗਿਆ। ਛਿੰਦੂ ਤੋਂ ਬਾਅਦ ਜਦੋਂ ਵੀ ਮੈਨੂੰ ਉਹ ਸਿੰਘ ਦਾ ਚੇਤਾ ਆਇਆ ਤਾਂ ਉਹ ਆਲਮ ਵਿਚ ਛਿੰਦੂ ਵੀ ਹਾਜ਼ਰ ਹੁੰਦਾ ਸੀ। ਮੈਨੂੰ ਜਦੋਂ ਵੀ ਸੰਘਰਸ਼ ਦੇ ਏਹਨਾਂ ਗੁੰਮਨਾਮ ਸ਼ਹੀਦਾਂ ਦਾ ਚੇਤਾ ਆਇਆ ਤਾਂ ਕੰਨਾਂ ਵਿੱਚ ਅਰਦਾਸ ਦੇ ਇਹੋ ਬੋਲ ਗੂੰਜਦੇ ਹਨ ਕਿ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ...। ਅਰਦਾਸ ਵਿਚ ਸ਼ਹੀਦਾਂ ਦੀ ਯਾਦ ਵਾਲੀ ਵਡਿੱਤਣ ਓਹਨਾਂ ਗੁੰਮਨਾਮ ਸਿੰਘਾਂ ਦੀ ਹੀ ਹੈ, ਨਾਂ ਵਾਲਿਆਂ ਦੇ ਇਤਿਹਾਸ ਨੂੰ ਤਾਂ ਅਸੀਂ ਅਰਦਾਸ ਤੋਂ ਬਿਨਾ ਵੀ ਪੜ੍ਹ ਲੈਂਦੇ ਹਾਂ ਪਰ ਓਹਨਾਂ ਨੂੰ ਯਾਦ ਕਰਨ ਲਈ ਸਦਾ ਹੀ ਅਰਦਾਸ ਵਿੱਚ ਜੁੜਣਾ ਪੈਂਦਾ ਹੈ।

ੴ

# ਨਵੰਬਰ ੮੪ ਦੇ ਗੁੰਮਨਾਮ ਯੋਧੇ

ਜੰਗ ਦੇ ਦੌਰਾਨ ਪੰਜਾਬ ਤੋਂ ਬਾਹਰ ਭਾਰਤ ਦੇ ਹੋਰ ਸੂਬਿਆਂ ਵਿਚ ਵਸਦੇ ਸਿੱਖਾਂ ਨੂੰ ਡਾਢੇ ਨੁਕਸਾਨ ਝੱਲਣੇ ਪਏ ਅਤੇ ਵੱਡੀ ਗਿਣਤੀ ਵਿਚ ਜਾਨੀ ਨੁਕਸਾਨ ਵੀ ਹੋਇਆ। ਸਭ ਤੋਂ ਜਿਆਦਾ ਨੁਕਸਾਨ ਇੰਦਰਾ ਗਾਂਧੀ ਦੇ ਮਰਨ ਤੋਂ ਬਾਅਦ ਹੋਇਆ ਜਦੋਂ ਵੱਖ-ਵੱਖ ਥਾਵਾਂ ਉਤੇ ਸਿੱਖਾਂ ਨੂੰ ਸਰਕਾਰੀ, ਰਾਜਸੀ ਅਤੇ ਧਾਰਮਿਕ ਨਸਲਕੁਸ਼ੀ ਦਾ ਸਾਹਮਣਾ ਕਰਨਾ ਪਿਆ। ਜਲਾਲਤ ਹੋਈ, ਇਜਤਾਂ ਰੁਲੀਆਂ ਅਤੇ ਮਾਲੀ ਨੁਕਸਾਨ ਹੋਇਆ, ਉਹਦਾ ਕੋਈ ਲੇਖਾ ਨਹੀਂ। ਇਹ ਸਾਰੇ ਦੁਖਾਂਤ ਖਾਲਿਸਤਾਨ ਦੀ ਜੰਗ ਦਾ ਹਿੱਸਾ ਹੀ ਸਨ ਕਿਉਂਕਿ ਹਕੂਮਤ ਸਮੁੱਚੀ ਸਿੱਖ ਸੰਗਤ ਖਿਲਾਫ ਹੀ ਲੜ ਰਹੀ ਸੀ। ਇਸ ਕਰਕੇ ਸਾਰੀ ਸਿੱਖ ਸੰਗਤ ਨੇ ਇਹ ਸਾਰਾ ਕੁਝ ਝੱਲਿਆ, ਹੰਢਾਇਆ ਅਤੇ ਸਬਰ ਕੀਤਾ ਪਰ ਆਪਣੀ ਰੀਤ ਅਤੇ ਸਿਧਾਂਤ ਨਹੀਂ ਤਿਆਗੇ। ਅਸਲ ਵਿਚ ਵੱਡੀ ਗਿਣਤੀ ਵਿਚ ਸਿੱਖ ਇਸ ਹਮਲੇ ਲਈ ਤਿਆਰ ਹੀ ਨਹੀਂ ਸੀ ਅਤੇ ਅਚਨਚੇਤ ਹੀ ਉਹ ਨਸਲਕੁਸ਼ੀ ਦੀ ਲਪੇਟ ਵਿਚ ਆ ਗਏ। ਪਰਿਵਾਰਾਂ ਦੇ ਪਰਿਵਾਰ ਤਬਾਹ ਹੋ ਗਏ। ਸੈਂਕੜੇ ਗੁਰੂ ਘਰ ਢਹਿ ਢੇਰੀ ਹੋ ਗਏ। ਪੰਜਾਬ ਤੋਂ ਬਾਹਰ ਵਸਦੇ ਸਿੱਖਾਂ ਦੀ ਬਹੁਤ ਵੱਡੀ ਕੁਰਬਾਨੀ ਹੈ। ਹੌਸਲੇ ਦੀ ਗੱਲ ਇਹ ਹੈ ਕਿ ਸਿੱਖ ਐਨੇ ਵੱਡੇ ਹਮਲੇ ਤੋਂ ਬਾਅਦ ਵੀ ਅੱਜ ਸੁਰਖ਼ਰੂ ਹੋ ਕੇ ਓਹਨਾਂ ਹੀ ਥਾਵਾਂ ਉਤੇ ਪਹਿਲਾਂ ਵਾਂਗ ਵਿਚਰ ਰਹੇ ਹਨ। ਏਹਨਾਂ ਹਮਲਿਆਂ ਵਿਚ ਸਧਾਰਨ ਸਿੱਖ ਬੀਬੀਆਂ, ਭਾਈਆਂ ਅਤੇ ਬੱਚਿਆਂ ਨੇ ਬਹੁਤ ਉੱਚਾ ਕਿਰਦਾਰ ਅਤੇ ਸੂਰਬੀਰਤਾ ਵਾਲੀਆਂ ਮਿਸਾਲਾਂ ਵੀ ਕਾਇਮ ਕੀਤੀਆਂ। ਖਾਲਸੇ ਦੀ ਪਰੰਪਰਾ ਮੁਤਾਬਿਕ ਅਨੇਕਾਂ ਸਿੱਖ ਆਖਰ ਤੱਕ ਜੂਝਦੇ ਰਹੇ ਅਤੇ ਈਨ ਨਹੀਂ ਮੰਨੀ। ਏਹਨਾਂ ਆਮ ਸਿੱਖਾਂ ਦੇ ਉੱਚੇ ਕਿਰਦਾਰ ਬੀਰਤਾ ਅਤੇ ਕੁਰਬਾਨੀ ਨੂੰ ਅਸੀਂ ਬਹੁਤ ਘੱਟ ਜਾਣਦੇ ਹਾਂ। ਏਹਨਾਂ ਬਾਰੇ ਜਾਣਕਾਰੀ ਇਕੱਠੀ ਕਰਨ ਦਾ ਕੰਮ ਵੀ ਬਹੁਤਾ ਨਹੀਂ ਹੋਇਆ। ਮੈਨੂੰ ਕੁਝ ਵਾਕਿਆਤ ਜੋ ਚਸ਼ਮਦੀਦਾਂ ਨੇ ਸੁਣਾਏ ਉਹਦੇ ਵਿਚੋਂ ਜੋ ਕੁਝ ਯਾਦ ਹੈ ਉਹ ਸਾਂਝਾ ਕਰਨਾ ਵੀ ਉਹਨਾਂ ਸਭ ਮਾਈਆਂ ਭਾਈਆਂ ਦੀ ਕੁਰਬਾਨੀ ਨੂੰ ਸਿਜਦਾ ਹੈ। ਅਜਿਹੇ ਵਾਕਿਆਤ ਆਪਣੇ ਆਪ ਵਿਚ ਮਿਸਾਲ ਹਨ।

# ਯਮਨਾ ਪਾਰ ਦੀ ਸਿੱਖ ਜੋੜੀ

ਦਿੱਲੀ ਵਿਚ ਇਕ ਠਾਹਰ ਵਾਲੇ ਸਿੰਘ ਨੇ ਮੈਨੂੰ ਯਮਨਾ ਪਾਰ ਦੀ ਇਕ ਬਸਤੀ ਦਾ ਵਾਕਿਆ ਦੱਸਿਆ, ਜਿਥੇ ਪਹਿਲਾਂ ਉਹ ਵੀ ਰਹਿੰਦੇ ਸਨ। ਇਕ ਸਿੱਖ ਜੋੜਾ ਭੀੜਾਂ ਨਾਲ ਇਸ ਤਰ੍ਹਾਂ ਜੂਝਿਆ ਕਿ ਉਹਨਾਂ ਦੀ ਬਹਾਦਰੀ ਕਾਰਣ ਇਹ ਗੱਲ ਸੁਣਾਉਣ ਵਾਲਾ ਬੰਦਾ ਆਪ ਅਤੇ ਹੋਰ ਕਈ ਪਰਿਵਾਰ ਅੱਜ ਜਿਉਂਦੇ ਹਨ।

ਉਹ ਸਿੰਘ ਉਸ ਵੇਲੇ ਕੋਈ ੪੦ ਕੁ ਸਾਲ ਦਾ ਸੀ। ਉਹਦੀ ਸਿੰਘਣੀ ਅਤੇ ਦੋ ਬੱਚੇ ਸਨ। ਜਦੋਂ ਅਚਾਨਕ ਖ਼ੂਨੀ ਭੀੜਾਂ ਨੇ ਹਮਲਾ ਕੀਤਾ ਤਾਂ ਓਹਨਾਂ ਦੀ ਗਲੀ ਵਿਚਦੀ ਰਾਹ ਬਣਦਾ ਸੀ। ਇਹ ਗਲੀ ਕੁਝ ਭੀੜੀ ਸੀ। ਇਸ ਸਿੰਘ ਨੇ ਆਪਣੀ ਸ੍ਰੀ ਸਾਹਿਬ ਨਾਲ ਅਤੇ ਉਸਦੀ ਸਿੰਘਣੀ ਨੇ ਇਕ ਡਾਂਗ ਨਾਲ ਭੀੜ ਨੂੰ ਕਈ ਘੰਟੇ ਅੱਗੇ ਨਹੀਂ ਵਧਣ ਦਿੱਤਾ। ਉਹ ਸਿੰਘ ਨੇ ਕਮਾਲ ਦੀ ਤਲਵਾਰਬਾਜ਼ੀ ਵਿਖਾਈ। ਭੀੜ ਵਿਚੋਂ ਕਈ ਬੰਦਿਆਂ ਨੂੰ ਮਾਰ ਦਿੱਤਾ। ਉਹ ਸ਼ੇਰ ਵਾਂਗ ਝਪਟ ਕੇ ਪੈਂਦਾ ਸੀ। ਉਹਦੀ ਸਿੰਘਣੀ ਉਹਦਾ ਪਿਛਾ ਢਕਦੀ ਸੀ। ਹਰ ਵਾਰ ਉਹ ਕਈ ਬੰਦਿਆਂ ਨੂੰ ਜ਼ਖਮੀ ਕਰਕੇ ਜਾਂ ਵੱਢ ਕੇ ਮੁੜ ਦਰਵਾਜ਼ੇ ਪਿਛੇ ਹੋ ਜਾਂਦੇ ਸੀ। ਓਹਨਾਂ ਨੇ ੪-੫ ਘੰਟੇ ਭੀੜ ਨੂੰ ਓਥੇ ਹੀ ਰੋਕੀ ਰੱਖਿਆ। ਐਨੇ ਸਮੇਂ ਵਿਚ ਕਈ ਸਿੰਘ ਬਸਤੀ ਦੇ ਦੂਜੇ ਪਾਸੇ ਰਾਹੀਂ ਨਿਕਲ ਕੇ ਆਪਣੀ ਜਾਨ ਬਚਾਉਣ ਵਿਚ ਕਾਮਯਾਬ ਹੋ ਗਏ। ਆਖਰ ਵਿਚ ਉਹਦੀ ਸਿੰਘਣੀ ਜ਼ਖਮੀ ਹੋ ਕੇ ਗਲੀ ਵਿਚ ਡਿੱਗ ਪਈ। ਉਹਨੂੰ ਬਚਾਉਂਦਿਆਂ ਉਹ ਵੀ ਜ਼ਖਮੀ ਹੋ ਗਿਆ। ਏਨੇ ਵਿਚ ਉਹਦੇ ਬੱਚੇ ਸਹੀ ਸਲਾਮਤ ਨਿਕਲ ਗਏ ਸਨ। ਭੀੜ ਨੇ ਓਹਨਾ ਦੋਵਾਂ ਨੂੰ ਅੱਗ ਲਾ ਦਿੱਤੀ। ਇਹ ਸਿੱਖ ਜੋੜੀ ਨੂੰ ਅਜਿਹੀ ਸੂਰਬੀਰਤਾ ਅਤੇ ਰਣਨੀਤਕ ਸੂਝ ਦਾਤ ਵਜੋਂ ਹੀ ਪ੍ਰਾਪਤ ਹੋਈ।

# ਦਿੱਲੀ ਦਾ ਗ੍ਰੰਥੀ ਸਿੰਘ

ਬਰਨਾਲੇ ਦੇ ਇਕ ਪਿੰਡ ਕੋਲ ਕੁਝ ਸਿੰਘ ਮੈਨੂੰ ਕਿਸੇ ਨੂੰ ਮਿਲਾਉਣ ਲੈ ਗਏ। ਉਹ ਬੰਦਾ ਕਿਸੇ ਗੁਰਦੁਆਰੇ ਵਿਚ ਗ੍ਰੰਥੀ ਦੀ ਸੇਵਾ ਕਰਦਾ ਸੀ। ਓਹਨਾਂ ਦੇ ਕਹਿਣ ਮੁਤਾਬਿਕ ਇਹ ਸਿੰਘ ਦਿੱਲੀ ਦੇ ਨੇੜੇ ਇਕ ਕਸਬੇ ਦੇ ਗੁਰੂ ਘਰ ਵਿਚ ਗ੍ਰੰਥੀ ਦੀ ਸੇਵਾ ਕਰਦਾ ਸੀ। ਜਦੋਂ ਭੀੜਾਂ ਨੇ ਹਮਲਾ ਕੀਤਾ ਉਦੋਂ ਰਾਤ ਦਾ ਸਮਾਂ ਸੀ। ਇਹ ਸਿੰਘ ਨੇ ਹਮਲੇ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਇਕੱਲਿਆਂ ਸਿਰ ਉਤੇ ਰੱਖਿਆ ਅਤੇ ਹੱਥ ਵਿਚ ਨੰਗੀ ਕਿਰਪਾਨ ਲੈ ਕੇ ਨਿਕਲ ਤੁਰਿਆ। ਜਿਸ ਨੇ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਹਮਲਾ ਕਰ ਦਿੱਤਾ। ਉਹ ਕਾਫੀ ਰਾਤ ਤੁਰ ਕੇ ਕਿਸੇ ਪਿੰਡ ਦੇ ਗੁਰੂ ਘਰ ਵਿਚ ਪਹੁੰਚਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਉਥੇ ਸਥਾਪਤ ਕੀਤਾ। ਜਦੋ ਮੈਂ ਇਹ ਸਿੰਘ ਨੂੰ ਮਿਲਿਆ ਉਦੋਂ ਉਹ ੫੦ ਕੁ ਸਾਲ ਦਾ ਸੀ। ਛੋਟੇ ਜਿਹੇ ਕੱਦ ਅਤੇ ਦਰਮਿਆਨੇ ਸਰੀਰ ਨੂੰ ਦੇਖਣ ਤੋਂ ਬਿਲਕੁਲ ਨਹੀਂ ਸੀ ਲੱਗਦਾ ਸੀ ਕਿ ਉਹ ਐਡਾ ਵੱਡਾ ਕੰਮ ਕਰ ਸਕਦਾ ਹੈ। ਉਹਨੇ ਜੋ ਵਾਰਤਾ ਸੁਣਾਈ ਉਹਦੇ ਵਿਚ ਬਾਕੀ ਸਭ ਕੁਝ ਦੇ ਨਾਲ ਇਹ ਵੀ ਸ਼ਾਮਲ ਸੀ ਕਿ ਪੰਜ ਸਿੰਘਾਂ ਦੀ ਮਰਯਾਦਾ ਦਾ ਪਾਲਣ ਨਹੀਂ ਹੋ ਸਕਿਆ।

# ਟਰੱਕ ਡਰਾਈਵਰ

ਬਠਿੰਡੇ ਕੋਲ ਸਾਨੂੰ ਇਕ ਟਰੱਕ ਚਲਾਉਣ ਵਾਲਾ ਮਿਲਦਾ ਹੁੰਦਾ ਸੀ। ਇੰਦਰਾ ਗਾਂਧੀ ਦੇ ਮਰਨ ਵੇਲੇ ਉਹ ਯੂ.ਪੀ. ਵਿਚ ਸੀ। ਲੋਕਾਂ ਨੇ ਉਹਦੇ ਟਰੱਕ ਨੂੰ ਘੇਰ ਲਿਆ। ਉਹਦਾ ਸਾਥੀ ਥੱਲੇ ਉਤਰਿਆ ਤਾਂ ਭੀੜ ਉਸ 'ਤੇ ਟੁੱਟ ਪਈ। ਉਹਨੇ ਸਮਝ ਲਿਆ ਕਿ ਹੁਣ ਆਖਰੀ ਵੇਲਾ ਹੈ ਜੋ ਹੋ ਸਕਦਾ ਹੈ ਉਹ ਕਰਨਾ ਚਾਹੀਦਾ ਹੈ। ਉਹਨੇ ਟਰੱਕ ਨੂੰ ਸਾਰੇ ਜੋਰ ਨਾਲ ਭੀੜ ਉਤੇ ਚੜਾ ਦਿੱਤਾ। ਕਈ ਬੰਦੇ ਦਰੜੇ ਗਏ। ਇਕ ਵਾਰ ਭੀੜ ਖਿੰਡ ਗਈ। ਛੇਤੀ ਫਿਰ ਭੀੜ ਇਕੱਠੀ ਹੋਈ ਤਾਂ ਇਸ ਨੇ ਫੇਰ ਟਰੱਕ ਨਾਲ ਭੀੜ ਵਿਚ ਭਗਦੜ ਮਚਾ ਦਿੱਤੀ। ਉਹਨੇ ਵਾਰ ਵਾਰ ਟਰੱਕ ਬੰਦਿਆਂ ਉਤੇ ਚਾੜ੍ਹਿਆ। ਕੁਝ ਬੰਦੇ ਤਾਕੀ ਥਾਣੀ ਵੜਣ ਲੱਗੇ ਤਾਂ ਇਹਨੇ ਕਿਰਚ ਨਾਲ ਓਹਨਾਂ ਨੂੰ ਥੱਲੇ ਲਾਹ ਮਾਰਿਆ। ਇਸ ਤਰ੍ਹਾਂ ਉਥੇ ਕਈ ਬੰਦੇ ਮਰ ਗਏ। ਇਹਦਾ ਸਾਥੀ ਵੀ ਉਥੇ ਮਾਰਿਆ ਗਿਆ। ਫਿਰ ਇਹ ਟਰੱਕ ਉਥੋਂ ਕੱਢ ਕੇ ਚੱਲ ਪਿਆ ਪਰ ਰਾਹ ਵਿਚ ਟਰੱਕ ਕਈ ਥਾਂ ਛੋਟੀਆਂ ਛੋਟੀਆਂ ਭੀੜਾਂ ਉਤੇ ਚੜ੍ਹਾਇਆ। ਉਹ ਸ਼ਹਿਰ ਤੋਂ ਬਾਹਰ ਨਿਕਲ ਆਇਆ ਅਤੇ ਰਾਤ ਪੈ ਗਈ। ਕਾਫੀ ਦੂਰ ਜਾਣ ਉਤੇ ਇਹਨੇ ਟਰੱਕ ਛੱਡ ਦਿਤਾ ਅਤੇ ਆਪਣਾ ਭੇਸ ਬਦਲ ਕੇ ਕਿਸੇ ਨਾ ਕਿਸੇ ਤਰੀਕੇ ਉਸ ਹਾਲਤ ਵਿਚੋਂ ਬਾਹਰ ਨਿਕਲ ਗਿਆ।

# ਰੇਲ ਗੱਡੀ ਵਾਲੇ ਯੋਧੇ

ਦਿੱਲੀ ਜੇਲ੍ਹ ਵਿਚ ਹਰਿਆਣੇ ਦੇ ਇਕ ਵੈਲੀ ਨੇ ਮੈਨੂੰ ਇਕ ਨਵੰਬਰ ੧੯੮੪ ਦਾ ਅੱਖੀਂ ਵੇਖਿਆ ਹਾਲ ਸੁਣਾਇਆ। ਪਾਣੀਪਤ ਕੋਲ ਇਕ ਕਸਬੇ ਦੇ ਰੇਲਵੇ ਸਟੇਸ਼ਨ ਉਤੇ ਇਕ ਚੰਗਾ ਹਜੂਮ ਇਕੱਠਾ ਹੋਇਆ ਸੀ। ਜਿਹੜਾ ਬਹੁਤ ਗੁੱਸੇ ਵਿਚ ਸੀ। ਕਈਆਂ ਨੇ ਸ਼ਰਾਬ ਵੀ ਪੀ ਰੱਖੀ ਸੀ। ਓਹਨਾਂ ਕੋਲ ਹਰ ਤਰ੍ਹਾਂ ਦੇ ਹਥਿਆਰ ਸਨ। ਓਹ ਸਿੱਖਾਂ ਨੂੰ ਲੱਭ ਰਹੇ ਸਨ ਤੇ ਜਿਹੜਾ ਵੀ ਮਿਲਦਾ ਸੀ ਉਹਨੂੰ ਬੁਰੀ ਤਰ੍ਹਾਂ ਕੁੱਟ ਮਾਰ ਕੇ ਸਾੜ ਦਿੰਦੇ ਸੀ। ਜਿਹੜੀ ਵੀ ਗੱਡੀ ਉਥੇ ਰੁਕ ਰਹੀ ਸੀ। ਉਸ ਵਿਚ ਸਿੱਖਾਂ ਦੇ ਪਰਿਵਾਰਾਂ ਨੂੰ ਬਾਹਰ ਕੱਢ ਕੇ ਕੁਝ ਮਿੰਟਾਂ ਵਿਚ ਹੀ ਕਤਲ ਕਰ ਦਿੱਤਾ ਜਾਂਦਾ ਸੀ। ਸਾਰੇ ਸਟੇਸ਼ਨ ਉਤੇ ਬੱਚੇ ਬੀਬੀਆਂ ਅਤੇ ਬਜੁਰਗਾਂ ਦੀਆਂ ਲਾਸ਼ਾਂ ਖਿਲਰੀਆਂ ਪਈਆਂ ਸਨ। ਲੱਗਦਾ ਸੀ ਕਿ ਰੇਲਵੇ ਅਤੇ ਪੁਲਿਸ ਵਾਲੇ ਵੀ ਭੀੜ ਦੇ ਨਾਲ ਰਲੇ ਹੋਏ ਸਨ। ਫਿਰ ਦਿੱਲੀ ਵਲੋਂ ਆਉਂਦੀ ਇਕ ਗੱਡੀ ਰੁਕੀ ਤਾਂ ਉਸ ਨਾਲ ਵੀ ਓਹੀ ਕੁਝ ਹੋਇਆ। ਕੁਝ ਸਿੱਖ ਜੋ ਉਸ ਗੱਡੀ ਵਿਚ ਸਵਾਰ ਸਨ ਓਹਨਾਂ ਨੂੰ ਪਤਾ ਹੀ ਨਾ ਲੱਗਿਆ ਕਿ ਜਦੋਂ ਆਲੇ ਦੁਆਲੇ ਬੈਠੀਆਂ ਸਵਾਰੀਆਂ ਨੇ ਹੀ ਓਹਨਾਂ ਨੂੰ ਫੜ ਕੇ ਟੇਸ਼ਣ ਦੀ ਬੂਤਰੀ ਭੀੜ ਦੇ ਹਵਾਲੇ ਕਰ ਦਿੱਤਾ ਅਤੇ ਭੀੜ ਨੇ ਆਪਣਾ ਕੰਮ ਕਰ ਦਿੱਤਾ। ਇਸੇ ਗੱਡੀ ਦੇ ਇਕ ਪਿੱਛਲੇ ਡੱਬੇ ਵਿਚ ਤਿੰਨ ਸਿੱਖ ਨੌਜਵਾਨ ਸਨ। ਓਹਨਾਂ ਨੂੰ ਗੱਲ ਦੀ ਸਮਝ ਆ ਗਈ ਕਿ ਅੱਗੇ ਕੀ ਹੋ ਰਿਹਾ ਹੈ ਤੇ ਹੁਣ ਕੀ ਹੋਣ ਵਾਲਾ ਹੈ। ਓਹਨਾਂ ਵਿਚੋਂ ਇਕ ਦੇ ਫੌਜੀ ਵਰਦੀ ਪਾਈ ਹੋਈ ਸੀ। ਸ਼ਾਇਦ ਦੂਜੇ ਵੀ ਫੌਜੀ ਹੀ ਹੋਣ। ਗੱਡੀ ਰੁਕਦਿਆਂ ਹੀ ਓਹਨਾਂ ਨੇ ਆਪਣੇ ਆਪ ਨੂੰ ਤਿਆਰ ਕਰ ਲਿਆ। ਭੀੜ ਉਤੇ ਹਮਲਾ ਕਰਕੇ ਓਹਨਾਂ ਤੋਂ ਕਿਰਪਾਨਾਂ ਅਤੇ ਡਾਂਗਾਂ ਖੋਹ ਲਈਆਂ। ਓਹਨਾਂ ਨੇ ਖੂਬ ਲੜਾਈ ਕੀਤੀ। ਉਹ ਗੈਂਗਸਟਰ ਦੇ ਕਹਿਣ ਮੁਤਾਬਿਕ ਓਹਨਾਂ ਨੇ ਨਜਾਰਾ ਹੀ ਬੰਨ ਦਿੱਤਾ। ਉਹ ਕੋਈ ਦੋ ਘੰਟੇ ਲੜਦੇ ਰਹੇ। ਬਾਅਦ ਵਿਚ ਇਕ ਕਮਰੇ ਦੀ ਓਟ ਲੈ ਕੇ ਉਹ ਆਪਣੀ ਰੱਖਿਆ ਕਰਦੇ। ਕੁਝ ਕੁ ਬੰਦਿਆਂ ਨੂੰ ਤਾਂ ਓਹਨਾਂ ਨੇ ਧੌਣ ਮਰੋੜ ਕੇ ਮਾਰ ਦਿੱਤਾ। ਆਖਰ ਵਿਚ ਪੁਲਿਸ ਵੀ ਭੀੜ ਨਾਲ ਹੋ ਗਈ। ਭੀੜ ਨੇ ਉਹ ਕਮਰੇ ਨੂੰ ਅੱਗ ਲਾ ਦਿੱਤੀ। ਓਹਨਾਂ

ਲਈ ਸਾਹ ਲੈਣਾ ਔਖਾ ਹੋ ਗਿਆ ਅਤੇ ਓਹਨਾਂ ਨੂੰ ਬਾਹਰ ਨਿਕਲਣਾ ਪਿਆ। ਜਿਥੇ ਭੀੜ ਅਤੇ ਪੁਲਿਸ ਨੇ ਓਹਨਾਂ ਨੂੰ ਗੋਲੀਆਂ ਨਾਲ ਵਿੰਨ ਦਿੱਤਾ। ਓਹਨਾਂ ਦੀਆਂ ਲਾਸ਼ਾਂ ਉਤੇ ਹਰ ਤਰ੍ਹਾਂ ਦੇ ਹਥਿਆਰਾਂ ਦੇ ਫੱਟ ਸਨ। ਫਿਰ ਓਹਨਾਂ ਤਿੰਨਾਂ ਨੂੰ ਇਕੱਠਿਆਂ ਕਰਕੇ ਭੀੜ ਨੇ ਅੱਗ ਲਾ ਦਿੱਤੀ। ਉਹ ਗੈਂਗਸਟਰ ਦੇ ਕਹਿਣ ਮੁਤਾਬਿਕ ਸਭ ਤੋਂ ਕਮਾਲ ਦੀ ਗੱਲ ਓਦੋਂ ਹੋਈ ਜਦੋਂ ਉਹ ਤਿੰਨੇ ਜਣੇ ਅੱਗ ਲੱਗਣ ਮਗਰੋਂ ਕਮਰੇ ਵਿਚੋਂ ਬੋਲੇ ਸੋ ਨਿਹਾਲ ਕਰਕੇ ਬਾਹਰ ਨਿਕਲੇ ਅਤੇ ਭੀੜ ਉਤੇ ਟੁੱਟ ਪਏ ਪਰ ਭੀੜ ਦੇ ਨਾਲ ਹੁਣ ਪੁਲਿਸ ਸੀ ਜਿਸ ਨੇ ਓਹਨਾਂ ਨੂੰ ਜਖਮੀ ਕਰ ਦਿੱਤਾ।

ਇਹ ਕਿੱਡੀ ਬਹਾਦਰੀ ਦੀ ਗਾਥਾ ਸੀ। ਉਹ ਗੈਂਗਸਟਰ ਇਹ ਗੱਲ ਸੁਣਾਉਂਦਾ ਸੁਣਾਉਂਦਾ ਰੋ ਪਿਆ ਪਰ ਐਨੇ ਸਾਲਾਂ ਬਾਅਦ ਉਹਨਾਂ ਦੀ ਬਹਾਦਰੀ ਨੂੰ ਯਾਦ ਕਰਕੇ ਖੁਸ਼ ਵੀ ਹੋਇਆ। ਕੌਣ ਸਨ ਓਹ ਯੋਧੇ? ਇਹ ਕੀਹਦੇ ਪੁੱਤ ਭਰਾ ਸਨ। ਕਿਹੜਾ ਗਰਾਂ ਸੀ, ਓਹਨਾਂ ਦੇ ਵਾਰਸ ਕੌਣ ਹਨ? ਓਹਨਾਂ ਦੀ ਸੂਰਬੀਰਤਾ ਸਾਡੀ ਜੰਗ ਦੇ ਸੂਰਬੀਰਾਂ ਤੋਂ ਕਿਤੇ ਵੀ ਘੱਟ ਨਹੀਂ ਸੀ। ਓਹਨਾਂ ਗੁਮਿਨਾਮ ਸੂਰਬੀਰਾਂ ਅੱਗੇ ਸਦਾ ਹੀ ਸਿਰ ਝੁਕਾਉਣ ਨੂੰ ਦਿਲ ਕਰਦਾ ਹੈ। ਜਿਵੇਂ ਉਹ ਗੱਲ ਸੁਣਾਉਣ ਵਾਲੇ ਅੰਦਰੋਂ ਉਹਨਾਂ ਲਈ ਸਤਿਕਾਰ ਨਿਕਲਦਾ ਸੀ।

# ਬਿਦਰ ਵਾਲਾ ਨੌਜਵਾਨ

ਇਹ ਸੰਨ ੧੯੮੯ ਦੀ ਗੱਲ ਹੈ। ਜਲੰਧਰ ਵਿਚ ਸਾਡੀ ਇਕ ਠਾਹਰ ਸੀ। ਠਾਹਰ ਵਾਲਿਆਂ ਦੇ ਨੇੜੇ ਹੀ ਕਿਸੇ ਘਰ ਵਿਚ ਬਿਦਰ ਤੋਂ ਨੌਜਵਾਨ ਮੁੰਡੇ ਦੀ ਲਾਸ਼ ਆਈ ਸੀ। ਸਾਰਾ ਹੀ ਪਰਿਵਾਰ ਬਹੁਤ ਗਮਗੀਨ ਸੀ। ਇਹ ਨੌਜਵਾਨ ਬਿਦਰ ਇੰਜਨੀਅਰਿੰਗ ਕਾਲਜ ਵਿਚ ਪੜ੍ਹਦਾ ਸੀ ਉਥੇ ਇਕ ਭੀੜ ਨੇ ਸਿੱਖਾਂ ਉਤੇ ਹਮਲਾ ਕਰ ਦਿੱਤਾ। ਇਹ ਨੌਜਵਾਨ ਬਜਾਰ ਵਿਚ ਇਕੱਲਾ ਘਿਰ ਗਿਆ, ਕੋਲ ਕੋਈ ਹਥਿਆਰ ਨਹੀਂ ਸੀ। ਲਿਆਉਣ ਵਾਲਿਆਂ ਨੇ ਦੱਸਿਆ ਕਿ ਉਹ ਹਮਲਾ ਕਰਨ ਵਾਲੇ ਹਜੂਮ ਨਾਲ ਖੂਬ ਲੜਿਆ ਅਤੇ ਆਖਰ ਤੱਕ ਲੜਦਾ ਰਿਹਾ। ਉਸ ਦਾ ਸਾਰਾ ਸਰੀਰ ਸੱਟਾਂ ਅਤੇ ਜਖਮਾਂ ਨਾਲ ਤੌੜਿਆ ਪਿਆ ਸੀ। ਇਹ ਸਾਰੀਆਂ ਮੌਤਾਂ ਸੰਘਰਸ਼ ਦਾ ਹੀ ਹਿੱਸਾ ਸਨ। ਇਹੋ ਜਿਹੇ ਨੌਜਵਾਨਾਂ ਨੇ ਵੀ ਆਪਣਾ ਬਣਦਾ ਹਿੱਸਾ ਪਾਇਆ।

# ਬਹਿਕ ਵਾਲਾ ਨੌਜਵਾਨ

ਜਿੱਥੇ ਵੀ ਕਿਤੇ ਪੁਲਿਸ ਦਾ ਖਾੜਕੂਆਂ ਨਾਲ ਮੁਕਾਬਲਾ ਹੋਇਆ ਜਾਂ ਖਾੜਕੂਆਂ ਨੇ ਘਾਤ ਲਾ ਕੇ ਜਾਂ ਬੰਬ ਲਾ ਕੇ ਪੁਲਿਸ ਜਾਂ ਫੌਜੀ ਦਸਤਿਆਂ ਨੂੰ ਭਾਰੀ ਗਿਣਤੀ ਵਿੱਚ ਮਾਰਿਆ, ਉੱਥੇ ਪੁਲਿਸ ਦੇ ਸੰਭਲਣ ਅਤੇ ਸਥਿਤੀ ਸੰਭਾਲਣ ਤੋਂ ਬਾਅਦ ਪਹਿਲੀ ਜੁਆਬੀ ਕਾਰਵਾਈ ਇਹੋ ਜਿਹੀ ਹੁੰਦੀ ਹੈ ਕਿ ਉਹ ਘਰ, ਜਿੱਥੇ ਮੁਕਾਬਲਾ ਹੋਇਆ ਸੀ ਜਾਂ ਉਹ ਪਿੰਡ ਦੇ ਕੁਝ ਬੰਦਿਆਂ ਨੂੰ ਚੁੱਕ ਕੇ ਮੁਕਾਬਲਾ ਬਣਾ ਦੇਵੋ। ਜਦੋਂ ਵੀ ਪੁਲਿਸ ਦਾ ਕੋਈ ਵੱਡਾ ਅਹੁਦੇਦਾਰ ਮਾਰਿਆ ਜਾਂਦਾ ਹੈ ਜਾਂ ਹੋਰ ਜਿਆਦਾ ਨੁਕਸਾਨ ਹੁੰਦਾ ਹੈ, ਉਹ ਰਾਤ ਉਸ ਇਲਾਕੇ ਵਿੱਚ ਫੜੇ ਹੋਏ ਸਿੰਘਾਂ ਲਈ ਬਹੁਤ ਭਾਰੀ ਹੁੰਦੀ ਹੈ ਕਿਉਂਕਿ ਪੁਲਿਸ ਵਾਲੇ ਅਕਸਰ ਆਪਣੇ ਨੁਕਸਾਨ ਦੇ ਬਦਲੇ ਵਜੋਂ ਏਹਨਾਂ ਫੜੇ ਹੋਏ ਬੰਦਿਆਂ ਵਿੱਚੋਂ ਕੁਝ ਦਾ ਮੁਕਾਬਲਾ ਬਣਾ ਦਿੰਦੇ ਹਨ।

ਅਜਿਹੀ ਹੀ ਇਕ ਗੱਲ ਮੈਨੂੰ ਰਛਪਾਲ ਸਿੰਘ ਛੰਦੜਾ (ਮੁਖੀ ਬੀ.ਟੀ.ਐਫ.) ਨੇ ਸੁਣਾਈ ਸੀ। ਜਦੋਂ ਇੱਕ ਰਾਤ ਮੈਂ ਓਹਨਾਂ ਕੋਲ ਲੁਧਿਆਣੇ ਰਿਹਾ। ਰਹਰਾਸਿ ਸਾਹਿਬ ਦੇ ਪਾਠ ਅਤੇ ਪਰਸ਼ਾਦਾ ਛਕਣ ਤੋਂ ਬਾਅਦ ਸੰਘਰਸ਼ ਅਤੇ ਸ਼ਹਾਦਤਾਂ ਬਾਰੇ ਗੱਲਬਾਤ ਹੋ ਰਹੀ ਸੀ ਤਾਂ ਉਹਨੇ ਕਿਹਾ ਕਿ ਕਈ ਲੋਕਾਂ ਦਾ ਸੰਘਰਸ਼ ਵਿੱਚ ਸਿੱਧਾ ਸੰਬੰਧ ਨਹੀਂ ਹੁੰਦਾ ਅਤੇ ਉਹ ਅਚਾਨਕ ਹੀ ਸਾਡੇ ਕਾਰਣ ਮੌਤ ਦੇ ਮੂੰਹ ਵਿੱਚ ਆ ਜਾਂਦੇ ਹਨ। ਓਹਨਾਂ ਨੂੰ ਕੁਝ ਸਮਝ ਨਹੀਂ ਆਉਂਦਾ ਹੁੰਦਾ ਕਿ ਉਹ ਕਿਹੜੀ ਹਾਲਤ ਵਿੱਚ ਫਸ ਗਏ ਹਨ। ਕੁਝ ਸਮਝ ਸਕਣ ਤੋਂ ਪਹਿਲਾਂ ਹੀ ਉਹ ਮੌਤ ਦੇ ਵਸ ਹੋ ਜਾਂਦੇ ਹਨ। ਅਨੇਕਾਂ ਹੀ ਅਜਿਹੀਆ ਮਿਸਾਲਾਂ ਹਨ ਜਿੱਥੇ ਬੰਦੇ ਆਪਣੇ ਨਿੱਤ ਦਿਹਾੜੀ ਦੇ ਕੰਮਾਂ ਵਿੱਚ ਰੁੱਝੇ ਹੁੰਦੇ ਹਨ ਤੇ ਓਹਨਾਂ ਨੂੰ ਇਕ ਦਮ ਮੌਤ ਘੇਰ ਕੇ ਆਪਣੇ ਨਾਲ ਲੈ ਜਾਂਦੀ ਹੈ।

ਰਛਪਾਲ ਸਿੰਘ ਨੇ ਦੱਸਿਆ ਕਿ ਇਹ ਝਬਾਲ ਇਲਾਕੇ ਦੀ ਗੱਲ ਹੈ ਕਿ ਉਹ ਅਤੇ ਇੱਕ ਹੋਰ ਸਿੰਘ ਮੋਟਰਸਾਈਕਲ 'ਤੇ ਜਾ ਰਹੇ ਸਨ। ਰਛਪਾਲ ਸਿੰਘ ਨੇ ਦ੍ਰਿਸ਼ ਬੰਨ੍ਹਿਆ, "ਸ਼ਾਮ ਦਾ ਵੇਲਾ ਸੀ। ਮੋਟਰਸਾਈਕਲ ਵਿੱਚ ਕੋਈ ਨੁਕਸ ਪੈ ਗਿਆ ਤੇ

ਇਹ ਦੇਖਦਿਆਂ ਕਿ ਹੁਣ ਮੰਜਿਲ 'ਤੇ ਨਹੀਂ ਪਹੁੰਚਿਆ ਜਾਣਾ, ਨੇੜੇ ਹੀ ਕਿਤੇ ਰੁਕ ਜਾਂਦੇ ਹਾਂ। ਇਹ ਸੋਚ ਕੇ ਪਿੰਡਾਂ ਵਾਲੀ ਕੱਚੀ ਸੜਕ 'ਤੇ ਮੋਟਰਸਾਈਕਲ ਰੋੜ੍ਹੀ ਜਾਂਦੇ ਸੀ ਤਾਂ ਨੇੜੇ ਹੀ ਇੱਕ ਬਹਿਕ ਤੋਂ ੧੮-੧੯ ਸਾਲ ਦਾ ਨੌਜਵਾਨ ਨਿਕਲਿਆ। ਉਸਦੇ ਮੋਢੇ 'ਤੇ ਕਹੀ ਸੀ ਤੇ ਉਹ ਸਾਡੇ ਵੱਲ ਨੂੰ ਆ ਗਿਆ। ਉਹਨੇ ਦੇਖਿਆ ਕਿ ਸਾਡਾ ਮੋਟਰਸਾਈਕਲ ਖਰਾਬ ਹੈ ਤੇ ਦੱਸਿਆ ਕਿ ਤੁਸੀਂ ਇਸ ਪਾਸੇ ਤੁਰੇ ਆਉਂਦੇ ਹੋ, ਇਸ ਪਾਸੇ ਕਿਲੋਮੀਟਰ ਕੁ ਅੱਗੇ ਇਸ ਵੇਲੇ ਸੀ.ਆਰ.ਪੀ.ਐਫ. ਦਾ ਨਾਕਾ ਹੁੰਦਾ ਹੈ। ਉਹਨੇ ਸ਼ਾਇਦ ਸਾਨੂੰ ਦੇਖ ਕੇ ਅੰਦਾਜਾ ਲਾ ਲਿਆ ਸੀ ਕਿ ਅਸੀਂ ਖਾੜਕੂ ਸਿੰਘ ਹਾਂ। ਉਪਰੋਂ ਹਨੇਰਾ ਪੈਣ ਵਾਲਾ ਸੀ ਤੇ ਅਸੀਂ ਵੀ ਸੋਚਿਆ ਕਿ ਇਸਦੀ ਗੱਲ ਵਿੱਚ ਵਜਨ ਹੈ"। ਉਹ ਨੌਜਵਾਨ ਨੇ ਫਿਰ ਗੱਲ ਤੋਰਦਿਆਂ ਕਿਹਾ "ਤੁਸੀਂ ਸਿੰਘ ਲੱਗਦੇ ਹੋ। ਤੁਸੀਂ ਪਰਸ਼ਾਦਾ ਛਕ ਸਕਦੇ ਹੋ ਤੇ ਰਹਿਣਾ ਚਾਹੋ ਤਾਂ ਰਾਤ ਏਥੇ ਰਹਿ ਵੀ ਸਕਦੇ ਹੋ"। ਉਹ ਬੜੀਆਂ ਸਿੱਧੀਆਂ ਤੇ ਸਾਫ ਗੱਲਾਂ ਕਰ ਰਿਹਾ ਸੀ। ਸਾਨੂੰ ਉਹ ਆਪਣੇ ਵਿੱਚੋਂ ਹੀ ਲੱਗਿਆ ਤੇ ਅਸੀਂ ਉਸਦੇ ਨਾਲ ਉਹਦੀ ਬਹਿਕ ਨੂੰ ਚਲੇ ਗਏ। ਉਹ ਛੋਟੀ ਜਿਹੀ ਬਹਿਕ ਸੀ। ੨ ਕਮਰੇ ਤੇ ਰਸੋਈ, ਛੋਟਾ ਜਿਹਾ ਬਾਗਲਾ, ਇਕ ਪਸ਼ੂਆਂ ਦੀ ਛੰਨ ਤੇ ਇਕ ਤੂੜੀ ਵਾਲਾ ਕਮਰਾ।

ਰਛਪਾਲ ਸਿੰਘ ਨੇ ਦੱਸਿਆ, "ਅਸੀਂ ਜਾ ਕੇ ਮੰਜੇ ਉਤੇ ਬੈਠ ਗਏ। ਉਸ ਨੌਜਵਾਨ ਦਾ ਪਿਉ ਜੋ ੫੦ ਕੁ ਸਾਲਾਂ ਦਾ ਸੀ, ਉਹ ਆ ਕੇ ਸਾਨੂੰ ਮਿਲਿਆ। ਉਸਦਾ ਦਾਦਾ ਵੀ ਸਾਡੇ ਕੋਲ ਆ ਕੇ ਬੈਠ ਗਿਆ। ਇਹ ਸਿਆਲ ਦੀ ਸ਼ੁਰੂਆਤ ਸੀ। ਓਹਨਾਂ ਨੇ ਸਾਨੂੰ ਪ੍ਰਸ਼ਾਦਾ ਛਕਾਇਆ ਅਤੇ ਇੱਕ ਕਮਰੇ ਵਿੱਚ ਪਾ ਦਿੱਤਾ। ਸਾਡੀ ਓਹਨਾਂ ਨੇ ਪ੍ਰਾਹੁਣਿਆਂ ਵਾਂਗ ਸੇਵਾ ਕੀਤੀ ਪਰ ਉਹ ਡਰੇ ਹੋਏ ਵੀ ਸਨ। ਇਹ ਪਰਿਵਾਰ ਸਿੱਖਾਂ ਦੇ ਉਸ ਹਿੱਸੇ ਵਿਚੋਂ ਸੀ ਜਿਹੜਾ ਸਾਡੇ ਪ੍ਰਤੀ ਹਮਦਰਦੀ ਰੱਖਦਾ ਸੀ, ਸਾਡਾ ਭਲਾ ਚਾਹੁੰਦਾ ਸੀ ਤੇ ਸਾਡੇ ਲਈ ਦੁਆ ਵੀ ਕਰਦਾ ਸੀ ਪਰ ਆਪ ਕਿਸੇ ਤਰ੍ਹਾਂ ਸੰਘਰਸ਼ ਦੇ ਨੇੜੇ ਨਹੀਂ ਸੀ ਆਉਣਾ ਚਾਹੁੰਦਾ। ਜਿੱਥੋਂ ਤੱਕ ਏਹਨਾਂ ਦਾ ਵਸ ਚੱਲੇ ਇਹ ਸਾਡੇ ਤੋਂ ਇਕ ਵਿੱਥ ਹੀ ਰੱਖਦੇ ਸਨ ਪਰ ਉਹ ਨੌਜਵਾਨ ਸਾਨੂੰ ਖਿੱਚ ਲਿਆਇਆ"।

ਉਹਨੇ ਅੱਗੇ ਗੱਲ ਤੋਰੀ, "ਅਸੀਂ ਅਰਾਮ ਨਾਲ ਰਾਤ ਉਥੇ ਕੱਟੀ। ਦਿਨ ਚੜ੍ਹਿਆ ਤਾਂ ਨਿੱਤਨੇਮ ਤੋਂ ਬਾਅਦ ਅਸੀਂ ੯ ਕੁ ਵਜੇ ਪ੍ਰਸ਼ਾਦਾ ਛਕਿਆ ਤੇ ਜਾਣ ਲਈ ਤਿਆਰੀ ਕਰਨ ਲੱਗ ਪਏ। ਉਸ ਨੌਜਵਾਨ ਨੇ ਆਪ ਹੀ ਕਾਰੀਗਰੀ ਕਰਕੇ ਸਾਡਾ ਮੋਟਰਸਾਈਕਲ ਵੀ ਠੀਕ ਕਰ ਲਿਆ। ਉਹ ਰਾਤ ਨੂੰ ਵੀ ਅਤੇ ਦਿਨੇ ਵੀ ਕਈ ਵਾਰ ਸਾਡੇ ਕੋਲ ਆ ਕੇ ਬੈਠਾ। ਕਦੇ ਸਾਡੇ ਵੱਲ ਵੇਖਦਾ ਅਤੇ ਕਦੇ ਹਥਿਆਰਾਂ ਵੱਲ ਵੇਖਦਾ ਪਰ ਉਹ ਬੋਲਿਆ ਕੁਝ ਨਹੀਂ। ਜਦੋਂ ਹੀ ਉਹ ਸਾਡੇ ਕੋਲ ਆਉਂਦਾ ਤਾਂ ਉਸਦੀ ਦਾਦੀ ਜਾਂ ਮਾਂ ਉਸਨੂੰ ਝੱਟ ਹੀ ਹਾਕ ਮਾਰ ਲੈਂਦੀਆਂ ਸਨ। ਸਾਨੂੰ ਤਿਆਰੀ

ਕਰਦਿਆਂ ਦੇਖ ਕੇ ਪਰਿਵਾਰ ਦੇ ਸਾਹ ਵਿੱਚ ਸਾਹ ਆ ਗਿਆ। ਉਦੋਂ ਹੀ ਖੇਤਾਂ ਵਿਚੋਂ ਓਹਨਾਂ ਦਾ ਸੀਰੀ ਜੋ ੩੦ ਕੁ ਸਾਲ ਦਾ ਸੀ, ਉਹ ਘਬਰਾਇਆ ਹੋਇਆ ਅੰਦਰ ਆਇਆ ਤੇ ਕਿਹਾ ਕਿ ਪੁਲਿਸ ਤੇ ਸੀ.ਆਰ.ਪੀ.ਐਫ. ਨੇ ਪਿੰਡ ਨੂੰ ਘੇਰਾ ਪਾ ਲਿਆ ਹੈ ਤੇ ਬਹਿਕਾਂ ਦੀ ਵੀ ਤਲਾਸ਼ੀ ਹੋ ਰਹੀ ਹੈ। ਇਕ ਸੀ.ਆਰ.ਪੀ.ਐਫ. ਵਾਲਿਆਂ ਦਾ ਟੈਂਪੂ ਆਪਣੇ ਵੱਲ ਨੂੰ ਆ ਰਿਹਾ ਹੈ। ਅਸੀਂ ਦੇਖਿਆ ਉਸਦੀ ਗੱਲ ਬਿਲਕੁਲ ਠੀਕ ਸੀ। ਇਕ ਬਖਤਰਬੰਦ ਗੱਡੀ ਇਸ ਬਹਿਕ ਵੱਲ ਆ ਰਹੀ ਸੀ। ਹੋਰ ਵੀ ਦੂਰ ਬਹਿਕਾਂ ਉਤੇ ਪੁਲਿਸ ਦੀ ਸਰਗਰਮੀ ਸੀ। ਇਕਦਮ ਬੜੀ ਔਖੀ ਹਾਲਤ ਬਣ ਗਈ ਸੀ ਤੇ ਸਾਨੂੰ ਅੰਦਰ ਹੀ ਕਿਤੇ ਲੁਕਣਾ ਪੈਣਾ ਸੀ। ਉਪਰੋਂ ਪਰਿਵਾਰ ਵੀ ਬਹੁਤ ਡਰਿਆ ਹੋਇਆ, ਅਸੀਂ ਕਾਹਲੀ ਨਾਲ ਓਹਨਾਂ ਨੂੰ ਸਮਝਾਇਆ ਕਿ ਆਪਣੇ ਆਪ ਨੂੰ ਸੰਭਾਲੋ। ਡੰਗਰਾਂ ਵਾਲੇ ਕਮਰੇ ਦੇ ਨਾਲ ਇੱਕ ਛੋਟਾ ਜਿਹਾ ਕਮਰਾ ਸੀ, ਅਸੀਂ ਉਹਦੇ ਦਰਵਾਜੇ ਪਿੱਛੇ ਹਥਿਆਰ ਸੰਭਾਲ ਕੇ ਬੈਠ ਗਏ। ਸਾਡੇ ਤੋਂ ਏਨੀ ਛੇਤੀ ਹੋਰ ਕੁਝ ਨਹੀਂ ਸੀ ਹੋ ਸਕਦਾ। ਅਸੀਂ ਸੋਚਿਆ ਸੀ ਕਿ ਆਮ ਤਲਾਸ਼ੀ ਏ, ਸ਼ਾਇਦ ਉਹ ਬੰਦਿਆਂ ਵਾਲੇ ਪਾਸੇ ਦੇਖ ਪਰਖ ਕੇ ਮੁੜ ਜਾਣ। ਅਸੀਂ ਕੁਝ ਚਿਰ ਉਸ ਭੀੜੇ ਜਿਹੇ ਥਾਂ ਵਿਚ ਬਿਨਾ ਹਿੱਲੇ ਤਿਆਰ ਹਾਲਤ ਵਿਚ ਬੈਠੇ ਰਹੇ ਪਰ ਪਲ ਪਲ ਭਾਰੀ ਬੀਤ ਰਿਹਾ ਸੀ। ਸੀ.ਆਰ.ਪੀ.ਐਫ. ਵਾਲੇ ਜੋ ਹਿੰਦੀ ਬੋਲ ਰਹੇ ਸੀ, ਓਹਨਾਂ ਨੇ ਕਮਰਿਆਂ ਦੀ ਤਲਾਸ਼ੀ ਲਈ। ਗੱਡੀ ਦੇ ਦੁਬਾਰਾ ਚਾਲੂ ਹੋਣ ਦੀ ਅਵਾਜ ਆਈ ਤਾਂ ਇਕ ਦਮ ਤਣਾਓ ਘਟਣ ਦਾ ਅਹਿਸਾਸ ਹੋਇਆ। ਅਸੀਂ ਸੋਚਿਆ ਕਿ ਓਹ ਤਲਾਸ਼ੀ ਕਰਕੇ ਵਾਪਸ ਜਾ ਰਹੇ ਹਨ। ਉਹ ੮ ਕੁ ਬੰਦਿਆਂ ਦੀ ਪਾਰਟੀ ਸੀ। ਗੱਡੀ ਵਿੱਚ ਬੈਠਦਿਆਂ ਬੈਠਦਿਆਂ ਓਹਨਾਂ ਵਿੱਚੋ ੨ ਜਣੇ ਵਾਪਸ ਆ ਕੇ ਡੰਗਰਾਂ ਵਾਲੇ ਪਾਸੇ ਆ ਵੜੇ। ਆ ਕੇ ਆਸੇ ਪਾਸੇ ਨਜਰ ਮਾਰਨ ਲੱਗੇ। ਅਸੀਂ ਸਾਹ ਸੂਤ ਕੇ ਬੈਠੇ ਰਹੇ। ਫਿਰ ਕਦਮਾਂ ਦੀ ਅਵਾਜ ਬਿਲਕੁਲ ਸਾਡੇ ਸਾਹਮਣੇ ਆ ਗਈ। ਇਕ ਜਣਾ ਦਰਵਾਜਾ ਖੋਲ ਕੇ ਅੰਦਰ ਆ ਵੜਿਆ। ਉਹ ਸਾਨੂੰ ਦੇਖਕੇ ਕੁਝ ਬੋਲਦਾ ਜਾਂ ਕਰਦਾ ਉਸ ਤੋਂ ਪਹਿਲਾਂ ਹੀ ਮੇਰੇ ਨਾਲ ਵਾਲੇ ਨੇ ਉਹਨੂੰ ਥਾਂਏਂ ਢੇਰ ਕਰ ਦਿੱਤਾ। ਉਸਦੇ ਸਾਥੀ ਦੇ ਵੀ ਗੋਲੀਆਂ ਮਾਰੀਆਂ। ਫਿਰ ਅਸੀਂ ਬਹੁਤ ਤੇਜੀ ਨਾਲ ਬਾਹਰ ਆਏ, ਇਸ ਤੋਂ ਪਹਿਲਾਂ ਕਿ ਉਹ ਸੰਭਲਦੇ ਅਸੀਂ ਓਹਨਾਂ ਦੇ ਬਾਕੀ ਸਾਥੀਆਂ ਉਤੇ ਵੀ ਬੁਛਾੜ ਸ਼ੁਰੂ ਕਰ ਦਿੱਤੀ। ਇਹ ਸਾਰਾ ਕੁਝ ਐਨਾ ਇੱਕਦਮ ਹੋਇਆ ਕਿ ਸੀ.ਆਰ.ਪੀ.ਐਫ. ਵਾਲੇ ਬੁਚਲਾ ਗਏ ਅਤੇ ਲੰਮੇ ਪੈ ਗਏ। ਅਸੀਂ ਮੋਟਰਸਾਈਕਲ ਚੁੱਕਿਆ ਤੇ ਉਥੋ ਨਿਕਲ ਗਏ। ਮੇਰੇ ਨਾਲ ਵਾਲੇ ਸਿੰਘ ਨੂੰ ਉਸ ਇਲਾਕੇ ਦੇ ਸਾਰੇ ਰਾਹਾਂ ਤੇ ਗੁਪਤ ਰਾਹਾਂ ਦਾ ਪਤਾ ਸੀ ਜਿੱਥੇ ਸਿਰਫ ਮੋਟਰਸਾਈਕਲ ਹੀ ਜਾ ਸਕਦਾ ਸੀ। ਆਪਣੇ ਆਪ ਨੂੰ ਸੰਭਾਲਣ ਤੋਂ ਬਾਅਦ ਸਾਡੇ ਪਿੱਛੇ ਸੀ.ਆਰ.ਪੀ.ਐਫ. ਅਤੇ ਪੁਲਿਸ ਵਾਲਿਆਂ ਨੇ ਵਾਹਵਾ ਗੋਲੀਬਾਰੀ ਕੀਤੀ ਪਰ ਉਹ ਬਹੁਤ ਦੂਰ ਸਨ, ਓਹਨਾਂ ਨੇ ਪਿੰਡ

ਨੂੰ ਘੇਰਾ ਪਾਇਆ ਹੋਇਆ ਸੀ। ਅਸੀਂ ਘੇਰੇ ਤੋਂ ਬਾਹਰ ਸੀ ਤੇ ੫ ਕੁ ਮਿੰਟ ਵਿੱਚ ਹੀ ਉਥੋਂ ਨਿਕਲ ਕੇ ਸੁਰੱਖਿਅਤ ਇਲਾਕੇ ਵਿੱਚ ਆ ਗਏ। ਉਥੋਂ ਜਾਣ ਤੋਂ ਬਾਅਦ ਸਾਨੂੰ ਇਹੋ ਫਿਕਰ ਸੀ ਕਿ ਉਹ ਬਹਿਕ ਵਾਲੇ ਪਰਿਵਾਰ, ਜਿਸਦਾ ਸਾਡੇ ਨਾਲ ਕੋਈ ਸੰਬੰਧ ਨਹੀਂ ਸੀ, ਓਹਨਾਂ ਉਤੇ ਕੀ ਬੀਤੀ ਹੋਵੇਗੀ ਕਿਉਂਕਿ ਪੁਲਿਸ ਨੇ ਤਾਂ ਏਹੀ ਮੰਨਣਾ ਸੀ ਕਿ ਏਹ ਸਾਡੀ ਪੱਕੀ ਠਾਹਰ ਹੈ। ਅਗਲੇ ਦਿਨ ਅਸੀਂ ਸਵੇਰ ਦੀਆਂ ਅਖਬਾਰਾਂ ਮੰਗਵਾਈਆਂ ਤਾਂ ਅਜੀਤ ਅਤੇ ਜੱਗਬਾਣੀ ਵਿੱਚ ਪ੍ਰਮੁੱਖ ਖਬਰ ਸੀ ਕਿ ਝਬਾਲ ਨੇੜੇ ਪਿੰਡਾਂ ਦੀ ਤਲਾਸ਼ੀ ਸਮੇਂ ਅੱਤਵਾਦੀਆਂ ਅਤੇ ਸੁਰੱਖਿਆ ਦਸਤਿਆਂ ਵਿਚ ਮੁਕਾਬਲਾ ਹੋਇਆ। ਮੁਕਾਬਲੇ ਵਿੱਚ ਦੋ ਖਾੜਕੂ ਮਾਰੇ ਗਏ। ਓਹਨਾਂ ਕੋਲੋਂ ੨ ਅਸਾਲਟਾਂ ਬਰਾਮਦ ਹੋਈਆਂ। ਇੱਕ ਖਾੜਕੂ ਜੋ ਜਖਮੀ ਸੀ, ਭੱਜਣ ਵਿੱਚ ਕਾਮਯਾਬ ਹੋ ਗਿਆ। ਇਸ ਮੁਕਾਬਲੇ ਵਿੱਚ ਸੀ.ਆਰ.ਪੀ.ਐਫ. ਦੇ ਦੋ ਜਵਾਨ ਸ਼ਹੀਦ ਹੋ ਗਏ ਅਤੇ ੩ ਹੋਰ ਜਖਮੀ ਹੋ ਗਏ। ਸਾਡਾ ਫਿਕਰ ਹੋਰ ਵੱਧ ਗਿਆ ਕਿ ਏਹ ਦੋ ਮਾਰੇ ਗਏ ਕੌਣ ਹੋ ਸਕਦੇ ਹਨ। ਅਸੀਂ ਕਿਸੇ ਜਾਣ ਪਹਿਚਾਣ ਵਾਲੇ ਸਿੰਘ ਨੂੰ ਉਸ ਪਿੰਡ ਭੇਜਿਆ ਤਾਂ ਪਤਾ ਲੱਗਿਆ ਕਿ ਪੁਲਿਸ ਨੇ ਸਾਰੇ ਪਰਿਵਾਰ ਨੂੰ ਫੜ ਲਿਆ ਤੇ ਫਿਰ ਬਾਅਦ ਵਿੱਚ ਇਲਾਕੇ ਨੂੰ ਘੇਰ ਕੇ ਬਹੁਤ ਗੋਲੀਬਾਰੀ ਕੀਤੀ। ਉਸ ਬਹਿਕ ਨੂੰ ਉਜਾੜ ਦਿੱਤਾ। ਉਸ ਨੌਜਵਾਨ ਤੇ ਓਹਨਾਂ ਦੇ ਸੀਰੀ ਨੂੰ ਗੋਲੀ ਮਾਰ ਕੇ ਇਹ ਦਿਖਾ ਦਿੱਤਾ ਕਿ ਏਹ ਖਾੜਕੂਆਂ ਦੇ ਸਾਥੀ ਸਨ ਜੋ ਮੁਕਾਬਲੇ ਵਿੱਚ ਮਾਰੇ ਗਏ"।

ਰਛਪਾਲ ਸਿੰਘ ਨੇ ਗੱਲ ਮੁਕਾਉਂਦਿਆਂ ਕਿਹਾ, "ਇਹ ਕੁਦਰਤ ਦਾ ਕਿਹੋ ਜਿਹਾ ਗੇੜ ਹੈ ਕਿ ਸਾਡਾ ਉਥੇ ਮੋਟਰਸਾਈਕਲ ਖਰਾਬ ਹੋਣਾ, ਉਸ ਨੌਜਵਾਨ ਦਾ, ਜਿਸਦਾ ਅਸੀ ਨਾਂ ਵੀ ਨਹੀਂ ਜਾਣਦੇ, ਸਾਨੂੰ ਘਰ ਲੈ ਕੇ ਜਾਣਾ। ਉਸਦਾ ਵਾਰ-ਵਾਰ ਸਾਡੇ ਕੋਲ ਬੈਠਣਾ, ਉਸਦੇ ਘਰ ਵਾਲਿਆਂ ਦਾ ਵਾਰ ਵਾਰ ਉਸ ਨੂੰ ਬੁਲਾਉਣਾ। ਉਸ ਮੁੰਡੇ ਵਲੋਂ ਆਪੇ ਹੀ ਸਾਡਾ ਮੋਟਰਸਾਈਕਲ ਠੀਕ ਕਰ ਦੇਣਾ। ਜਾਣ ਲੱਗਿਆਂ ਘੇਰਾ ਪੈ ਜਾਣਾ, ਕੀ ਏਹ ਸਭ ਇਤਫਾਕ ਹੈ"?

ਮੈਂ ਰਛਪਾਲ ਸਿੰਘ ਨੂੰ ਕਿਹਾ ਕਿ "ਜਿੰਨਾ ਮੇਰਾ ਰੂਪੋਸ਼ ਜਿੰਦਗੀ ਦਾ ਤਜਰਬਾ ਹੈ, ਉਸ ਹਿਸਾਬ ਨਾਲ ਏਹ ਇਤਫਾਕ ਨਹੀਂ। ਇਹ ਗੱਲ ਬੜੀ ਹੋਰ ਤਰਾਂ ਦੀ ਲੱਗਦੀ ਹੈ ਪਰ ਓਹਨਾਂ ਦੀ ਮੌਤ ਦਾ ਤੁਸੀਂ ਕਾਰਣ ਨਹੀਂ ਹੋ। ਹਾਂ, ਇਹ ਜਰੂਰ ਹੈ ਕਿ ਤੁਸੀਂ ਓਹਨਾਂ ਦੀ ਮੌਤ ਦਾ ਸਬੱਬ ਬਣ ਗਏ ਪਰ ਓਹਨਾਂ ਨੇ ਏਸ ਤਰ੍ਹਾਂ ਹੀ ਜਾਣਾ ਸੀ"।

ੴ

# ਗੋਲੀਬਾਰੀ ਦੀ ਮਾਰ ਵਿਚ

ਗੁਰੀਲਾ ਜੰਗ ਦੌਰਾਨ ਆਮ ਲੋਕ, ਜਿਹੜਿਆਂ ਦਾ ਲੜ ਰਹੀਆਂ ਧਿਰਾਂ ਵਿਚੋਂ ਕਿਸੇ ਨਾਲ ਵੀ ਕੋਈ ਲੈਣਾ ਦੇਣਾ ਨਹੀਂ ਹੁੰਦਾ, ਓਹ ਵੀ ਇਸ ਦੀ ਭੇਟ ਚੜ੍ਹ ਜਾਂਦੇ ਹਨ। ਸਾਡੇ ਨਾਲ ਵੀ ਏਥੇ ਏਵੇਂ ਹੀ ਹੋਇਆ। ਕਈ ਲੋਕ ਆਹਮਣੇ ਸਾਹਮਣੇ ਗੋਲੀਬਾਰੀ ਵਿਚ ਅਚਾਨਕ ਆ ਗਏ ਅਤੇ ਮਾਰੇ ਗਏ, ਕਈ ਬੰਬ ਧਮਾਕਿਆਂ ਦਾ ਸ਼ਿਕਾਰ ਹੋ ਗਏ। ਕਈ ਪਰਿਵਾਰ ਅਚਾਨਕ ਹੋਏ ਮੁਕਾਬਲਿਆਂ ਵਿਚ ਨੁਕਸਾਨੇ ਗਏ। ਕਈ ਲੋਕ ਖਾੜਕੂਆਂ ਦੇ ਆਪਸੀ ਟਕਰਾਓ ਕਾਰਣ ਵੀ ਮਾਰੇ ਗਏ। ਬਹੁਤੇ ਲੋਕ ਸਰਕਾਰੀ ਦਲਾਂ ਦੀ ਹਨੇਰਗਰਦੀ ਦਾ ਸ਼ਿਕਾਰ ਹੋ ਗਏ। ਏਹਨਾਂ ਨੂੰ ਨਾ ਸਰਕਾਰ ਨੇ ਕੋਈ ਅਹਿਮੀਅਤ ਦਿੱਤੀ ਅਤੇ ਨਾ ਹੀ ਖਾੜਕੂ ਧਿਰਾਂ ਨੇ ਅਪਣਾਇਆ। ਇਹ ਲੋਕ ਅਣਚਾਹੇ ਹੀ ਹਾਲਾਤ ਦੀ ਘੁੰਮਣਘੇਰੀ ਵਿਚ ਫਸ ਕੇ ਜੰਗ ਦਾ ਸਮਾਨ ਹੋ ਨਿਬੜੇ। ਏਹਨਾਂ ਦਾ ਜਿਕਰ ਕਰਨਾ ਅਤੇ ਏਹਨਾਂ ਨੂੰ ਸ਼ਰਧਾਂਜਲੀ ਦੇਣੀ ਵੀ ਬਣਦੀ ਹੈ ਕਿਉਂਕਿ ਇਹ ਲੋਕ ਪੰਥ ਲਈ ਲੜੇ ਗਏ ਜੰਗ ਦੀ ਭੇਟ ਚੜ੍ਹੇ ਸਨ।

ਜੇ ਮੈਂ ਆਪਣੀ ਗੱਲ ਕਰਾਂ ਕਿ ਜਿੰਨੇ ਕੰਮਾਂ ਵਿਚ ਮੈਂ ਹਿੱਸਾ ਲਿਆ ਓਹਨਾਂ ਵਿਚ ਚਾਰ ਜਾਂ ਪੰਜ ਬੰਦੇ ਬਿਲਕੁਲ ਬੇਕਸੂਰ ਹੀ ਓਹਨਾਂ ਥਾਵਾਂ ਉਤੇ ਮੌਜੂਦ ਹੋਣ ਕਰਕੇ, ਗੋਲੀਬਾਰੀ ਦੀ ਭੇਟ ਚੜ੍ਹ ਗਏ। ਜਿਵੇਂ ਦਿੱਲੀ ਵਿਚ ਅਰਜਨ ਦਾਸ ਵਾਲੇ ਮਾਮਲੇ ਵਿਚ ਇਕ ਬੰਦਾ ਸਿਰਫ ਇਸ ਕਰਕੇ ਮਾਰਿਆ ਗਿਆ ਕਿ ਉਹ ਅਰਜਨ ਦਾਸ ਅਤੇ ਸਾਡੇ ਵਿਚਕਾਰ ਘਬਰਾ ਕੇ ਭੱਜ ਉਠਿਆ ਅਤੇ ਉਹਦੇ ਗੋਲੀ ਲੱਗ ਗਈ। ਉਹ ਬਿਲਕੁਲ ਬੇਕਸੂਰ ਸੀ ਪਰ ਹੋਣੀ ਨੇ ਇਸ ਤਰ੍ਹਾਂ ਹੀ ਲਿਖਿਆ ਸੀ। ਕਸੂਰਵਾਰ ਨੂੰ ਤਾਂ ਅਸੀਂ ਸਜਾ ਦੇ ਦਿੱਤੀ ਤੇ ਉਸਨੂੰ ਬਚਾਉਣ ਵਾਲੇ ਸਰਕਾਰੀ ਰਾਖੇ ਨੂੰ ਵੀ। ਇਹ ਕੰਮ ਜਾਇਜ ਸੀ ਕਿਉਂਕਿ ਉਹ ਦੋਵੇਂ ਹੀ ਹਥਿਆਰਬੰਦ ਸਨ ਅਤੇ ਦੋਵਾਂ ਨੇ ਹਥਿਆਰ ਚਲਾਉਣ ਦੀ ਕੋਸ਼ਿਸ਼ ਵੀ ਕੀਤੀ। ਅਸੀਂ ਪਹਿਲ ਕੀਤੀ ਤਾਂ ਉਹ ਮਾਰੇ ਗਏ। ਜੇ ਉਹ ਪਹਿਲ ਕਰ ਜਾਂਦੇ ਤਾਂ ਹਾਲਾਤ ਬਿਲਕੁਲ ਉਲਟ ਵੀ ਹੋ ਸਕਦੇ ਸਨ ਪਰ ਉਹ ਕੋਈ ਆਮ ਬੰਦਾ ਸੀ ਜੋ ਆਪਣਾ ਕੰਮ ਕਰਵਾਉਣ ਲਈ ਆਇਆ ਸੀ ਤੇ ਗੋਲੀਬਾਰੀ

ਦੌਰਾਨ ਆਪਣੇ ਆਪ ਨੂੰ ਸੰਭਾਲ ਨਾ ਸਕਿਆ। ਉਥੇ ਹੋਰ ਵੀ ਬਹੁਤ ਬੰਦੇ ਅਤੇ ਬੀਬੀਆਂ ਸਨ ਅਸੀਂ ਓਹਨਾਂ ਨੂੰ ਬਚਾਇਆ ਅਤੇ ਸਿਰਫ ਆਪਣੇ ਦੋਸ਼ੀ 'ਤੇ ਹੀ ਨਿਸ਼ਾਨਾ ਲਾਇਆ ਸੀ। ਸਵਾਲ ਉਠ ਸਕਦਾ ਹੈ ਕਿ ਅਸੀਂ ਲੋਕਾਂ ਦੇ ਆਉਣ ਜਾਣ ਵਾਲੀ ਥਾਂ ਚੁਣ ਕੇ ਗਲਤੀ ਕੀਤੀ ਸੀ ਪਰ ਉਹ ਬੰਦਾ ਇਸ ਥਾਂ ਉਤੇ ਹੀ ਘੇਰਿਆ ਜਾ ਸਕਦਾ ਸੀ ਹੋਰ ਥਾਵਾਂ ਉਤੇ ਉਹ ਵਧੇਰੇ ਰਾਖੀ ਹੇਠ ਹੁੰਦਾ ਸੀ। ਅਸੀਂ ਗਲਤੀ ਨਾਲ ਵੀ ਲੋਕਾਂ ਵੱਲ ਗੋਲੀ ਨਹੀਂ ਚਲਾਈ ਪਰ ਇਹ ਬੰਦਾ ਫਿਰ ਵੀ ਵਿਚਕਾਰ ਆ ਗਿਆ।

ਜੰਗ ਦੇ ਸਮੇਂ ਅਤੇ ਆਮ ਸਮੇਂ ਵਿਚ ਬਹੁਤ ਫਰਕ ਹੁੰਦਾ ਹੈ। ਜੇ ਕੋਈ ਪੰਥ ਦੋਖੀ ਐਲਾਨੇ ਗਏ ਬੰਦੇ ਨਾਲ ਜਿਆਦਾ ਨੇੜਤਾ ਰੱਖੇਗਾ ਤਾਂ ਉਹਦਾ ਨੁਕਸਾਨ ਹੋ ਸਕਦਾ ਹੈ। ਅਸੀਂ ਪੰਥ ਦੀ ਰਵਾਇਤ ਅਨੁਸਾਰ ਇਨਸਾਫ ਕਰਨ ਦੀ ਕੋਸ਼ਿਸ਼ ਕੀਤੀ ਪਰ ਅਸਲ ਇਨਸਾਫ ਪਰਮਾਤਮਾ ਦੇ ਘਰ ਹੀ ਹੈ। ਸਾਡੀਆਂ ਕਾਰਵਾਈਆਂ ਦੌਰਾਨ ਕਿਸੇ ਦੀ ਮੌਤ ਹੋ ਗਈ ਹੋਵੇ, ਕੋਈ ਜਖਮੀ ਹੋ ਗਿਆ ਹੋਵੇ ਜਾਂ ਕਿਸੇ ਦਾ ਆਰਥਿਕ ਨੁਕਸਾਨ ਹੋ ਗਿਆ ਹੋਵੇ ਇਹ ਅਸੀਂ ਕਬੂਲਦੇ ਹਾਂ ਅਤੇ ਓਹਨਾਂ ਪ੍ਰਤੀ ਅਸੀਂ ਜਿੰਮੇਵਾਰ ਵੀ ਹਾਂ ਪਰ ਇਹ ਸਭ ਕੁਝ ਜੰਗ ਦੇ ਓਹਨਾਂ ਹਾਲਤਾਂ ਕਾਰਨ ਹੋਇਆ ਜਿਸ ਵਿਚ ਸਾਰਾ ਕੁਝ ਸਾਡੇ ਅਨੁਸਾਰ ਨਹੀਂ ਸੀ ਹੁੰਦਾ।

ਕੁਝ ਇਸੇ ਤਰ੍ਹਾਂ ਦਾ ਇਕ ਹੋਰ ਰਾਹ ਸੀ ਕਿ ਆਮ ਲੋਕ, ਸਰਕਾਰੀ ਦਸਤਿਆਂ ਤੇ ਖਾੜਕੂਆਂ ਹੱਥੋਂ ਅਚਨਚੇਤ ਹੀ ਮਾਰੇ ਜਾਂਦੇ ਸਨ। ਕਈ ਵਾਰ ਅਸਲ ਮੁਕਾਬਲਿਆਂ ਵਿੱਚ ਦੋਵੇਂ ਪਾਸਿਓਂ ਦੀ ਗੋਲੀਬਾਰੀ ਦੇ ਘੇਰੇ ਵਿਚ ਆ ਕੇ ਆਮ ਲੋਕ ਮਾਰੇ ਜਾਂਦੇ ਸਨ। ਕਈ ਵਾਰ ਘਰ ਬਹਿਕਾਂ ਵੀ ਮੁਕਾਬਲੇ ਦਾ ਪਿੜ ਬਣ ਜਾਂਦੀਆਂ ਸਨ ਤਾਂ ਉਥੇ ਰਹਿਣ ਵਾਲਿਆਂ ਦਾ ਨੁਕਸਾਨ ਹੋ ਜਾਂਦਾ ਸੀ। ਇਹੋ ਜਿਹੇ ਵਾਕਿਆਂ ਦੀ ਸੂਚੀ ਬਹੁਤ ਲੰਮੀ ਹੋਵੇਗੀ। ਕਈ ਵਾਰ ਅਸਲ ਮੁਕਾਬਲਿਆਂ ਵਿੱਚ ਜਦੋਂ ਸਰਕਾਰੀ ਦਸਤਿਆਂ ਦਾ ਨੁਕਸਾਨ ਹੋ ਜਾਂਦਾ ਸੀ ਤਾਂ ਉਹ ਗਿਣਤੀ ਬਰਾਬਰ ਕਰਨ ਲਈ ਆਮ ਲੋਕਾਂ ਨੂੰ ਹੀ ਮਾਰ ਦਿੰਦੇ ਸਨ। ਪਹਿਲ ਦੇ ਤੌਰ 'ਤੇ ਮੁਕਾਬਲੇ ਵਾਲੀ ਥਾਂ ਤੋਂ ਫੜ੍ਹੇ ਗਏ ਬੰਦਿਆਂ ਨੂੰ ਜਾਂ ਫਿਰ ਪਹਿਲਾਂ ਤੋਂ ਹੀ ਹਿਰਾਸਤ ਵਿਚ ਬੰਦ ਖਾੜਕੂਆਂ ਦੇ ਸਮਰਥਕਾਂ ਨੂੰ ਮਾਰ ਦਿੰਦੇ ਸਨ। ਜੇ ਏਹਨਾਂ ਵਿੱਚੋਂ ਕੋਈ ਨਾ ਮਿਲੇ ਤਾਂ ਫਿਰ ਜੋ ਕੋਈ ਵੀ ਖਾੜਕੂਆਂ ਪੱਖੀ ਹੋਵੇ ਜਾਂ ਉਹੋ ਜਿਹਾ ਦਿਸਦਾ ਹੋਵੇ ਉਸ ਨੂੰ ਵੀ ਮਾਰ ਦਿੰਦੇ ਸਨ। ਇੱਕ ਥਾਂ ਕੁਝ ਬਿਹਾਰੀ ਭਈਏ ਹਿਰਾਸਤ ਵਿਚ ਸਨ ਓਹਨਾਂ ਨੂੰ ਵੀ ਮਾਰ ਦਿੱਤਾ ਸੀ। ਇਕ ਜਗ੍ਹਾ ਦੋ ਮੁਸਲਮਾਨ ਗੁੱਜਰਾਂ ਨੂੰ ਵੀ ਮਾਰ ਦਿੱਤਾ ਸੀ। ਇਕ ਹੋਰ ਥਾਂ ਪੁਲਿਸ ਨੇ ਬੱਕਰੀਆਂ ਚਾਰਨ ਵਾਲਿਆਂ ਨੂੰ ਮਾਰ ਦਿੱਤਾ ਸੀ। ਮੈਨੂੰ ਇੱਕ ਪੁਲਿਸ ਅਫਸਰ ਨੇ ਦੱਸਿਆ ਸੀ ਕਿ ਉਸ ਵਕਤ ਓਹਨਾਂ ਦੇ ਮਹਿਕਮੇ ਦੀ ਹਾਲਤ ਏਨੀ ਮਾੜੀ ਸੀ ਕਿ ਸ੍ਰੀ ਅੰਮ੍ਰਿਤਸਰ ਵਿਚ ਪੁਲਿਸ ਨੇ ਕੁਝ ਮੰਗਤਿਆਂ ਨੂੰ ਗੱਡੀ ਵਿਚ ਬਿਠਾਇਆ ਤੇ ਓਹਨਾਂ ਨੂੰ ਖਾੜਕੂ ਕਹਿ ਕੇ ਮਾਰ ਦਿੱਤਾ ਅਤੇ ਇਨਾਮ ਲੈ ਲਿਆ।



ੴ

# ਧਮਾਕਿਆਂ ਦੀ ਮਾਰ ਵਿਚ

ਇਕ ਨਿਆਂ ਦਾ ਕੰਮ ਕਰਨ ਗਿਆਂ ਕਈ ਵਾਰ ਇਹੋ ਜਿਹੇ ਗੁਨਾਹ ਵੀ ਹੋ ਜਾਂਦੇ ਹਨ ਜਿਹੜੇ ਸਾਡੇ ਚਿਤ ਚੇਤੇ ਵੀ ਨਹੀਂ ਹੁੰਦੇ। ਜਿਵੇਂ ਸ੍ਰੀ ਅੰਮ੍ਰਿਤਸਰ ਵਿਚ ਮਨਿੰਦਰ ਬਿੱਟੇ ਉਤੇ ਬੰਬ ਹਮਲਾ ਕਰਨ ਵੇਲੇ ਹੋਇਆ ਜਾਂ ਹੋਰ ਅਨੇਕਾਂ ਬੰਬ ਧਮਾਕੇ ਜਿਨ੍ਹਾਂ ਵਿਚ ਬਹੁਤ ਲੋਕ ਨਾਹੱਕ ਹੀ ਮਾਰੇ ਗਏ। ਖਾਲਿਸਤਾਨ ਕਮਾਂਡੋ ਫੋਰਸ ਨੇ ਸ੍ਰੀ ਅੰਮ੍ਰਿਤਸਰ ਵਿਚ ਬਿੱਟੇ ਉਤੇ ਧਮਾਕੇ ਨਾਲ ਹਮਲਾ ਕੀਤਾ ਸੀ। ਉਹਦਾ ਤਾਂ ਬਹੁਤਾ ਨੁਕਸਾਨ ਨਾ ਹੋਇਆ ਪਰ ਕਈ ਆਮ ਲੋਕ ਇਸ ਧਮਾਕੇ ਦੀ ਭੇਟ ਚੜ੍ਹ ਗਏ। ਇਹ ਵਾਕਿਆ ਬਹੁਤ ਦੁਖਦਾਈ ਸੀ ਜਿਸਦਾ ਸਦਾ ਹੀ ਸਾਡੀ ਆਤਮਾ ਉਤੇ ਅਸਰ ਰਿਹਾ।

ਇਸ ਵਕਤ ਹਿੰਦੂਤਵੀ ਵਿਚਾਰਧਾਰਾ ਦੀ ਚੜ੍ਹਤ ਹੈ ਜਿਹੜੇ ਸੂਬਿਆਂ ਵਿਚ ਭਾਜਪਾ ਸਰਕਾਰਾਂ ਹਨ, ਓਥੇ ਘੱਟਗਿਣਤੀਆਂ, ਦਲਿਤਾਂ ਆਦਿ ਵਾਸੀਆਂ ਤੇ ਇਸ ਵਕਤ ਖਾਸ ਕਰਕੇ ਮੁਸਲਮਾਨਾਂ ਖਿਲਾਫ ਮਾਹੌਲ ਬਣਾਇਆ ਗਿਆ ਹੈ ਅਤੇ ਓਹਨਾਂ ਨੂੰ ਨਿਸ਼ਾਨੇ 'ਤੇ ਲਿਆਂਦਾ ਜਾ ਰਿਹਾ ਹੈ। ਓਹਨਾਂ ਖਿਲਾਫ ਪਰਚਾਰ ਅਤੇ ਪਸਾਰ ਰਾਹੀਂ ਪਾਲਾਬੰਦੀ ਕੀਤੀ ਜਾ ਰਹੀ ਹੈ। ਓਹਨਾਂ ਨੂੰ ਦੇਸ਼ ਦੇ ਦੁਸ਼ਮਣ ਅਤੇ ਦੇਸ਼ ਲਈ ਬੋਝ ਦਰਸਾਇਆ ਜਾ ਰਿਹਾ ਹੈ। ਓਹਨਾਂ ਨੂੰ ਪੁਲਿਸ ਰਾਹੀਂ ਦਬਾਇਆ ਜਾ ਰਿਹਾ ਹੈ ਅਤੇ ਇਸ ਤੋਂ ਬਿਨਾ ਆਰਥਿਕ ਤੌਰ 'ਤੇ ਤੋੜਿਆ ਵੀ ਜਾ ਰਿਹਾ ਹੈ। ਓਹਨਾਂ ਨੂੰ ਸ਼ਿਸ਼ਕਾਰੀਆਂ ਭੀੜਾਂ ਰਾਹੀਂ ਕੁੱਟਿਆ ਮਾਰਿਆ ਵੀ ਜਾ ਰਿਹਾ ਹੈ ਤੇ ਇਸ ਦੀ ਕੋਈ ਖਬਰ ਸਾਰ ਨਹੀਂ ਨਿਕਲਣ ਦਿੱਤੀ ਜਾਂਦੀ। ਜੇ ਅਜਿਹੇ ਮੌਕਿਆਂ ਉਤੇ ਕਤਲ ਹੋ ਜਾਂਦਾ ਹੈ ਤਾਂ ਕੋਈ ਦੋਸ਼ੀ ਫੜਿਆ ਨਹੀਂ ਜਾਂਦਾ। ਪਰਚਾ ਦਰਜ ਹੋਣ ਮਗਰੋਂ ਰੁਲ ਜਾਂਦਾ ਹੈ। ਮੁਸਲਮਾਨ ਇਸ ਵਕਤ ਸਹਿਮੇ ਹੋਏ ਹਨ। ਜਿੱਥੇ ਵੀ ਬਿਪਰ ਸੰਸਕਾਰੀਆਂ ਦਾ ਕਬਜਾ ਹੈ ਉਥੇ ਓਹ ਆਪਣੇ ਵਿਰੋਧੀਆਂ ਨਾਲ ਇਸੇ ਤਰ੍ਹਾਂ ਹੀ ਨਜਿੱਠਦੇ ਹਨ। ਸਿੱਖਾਂ ਨਾਲ ਵੀ ਏਹਨਾਂ ਨੇ ਨਵੰਬਰ ੧੯੮੪ ਵੇਲੇ ਕੁਝ ਇਸ ਤਰ੍ਹਾਂ ਕਰਕੇ ਵਿਖਾ ਦਿੱਤਾ ਹੈ। ਪੰਜਾਬ, ਹਰਿਆਣਾ, ਹਿਮਾਚਲ ਤੇ ਦਿੱਲੀ ਵਿਚ ਏਹਨਾਂ ਨੇ ਸੰਘਰਸ਼

ਦੌਰਾਨ ਵੀ ਇਹ ਕੁਝ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਸਿੱਖਾਂ ਦੀ ਗਿਣਤੀ ਚੋਖੀ ਹੋਣ ਕਰਕੇ ਅਤੇ ਖਾੜਕੂ ਸਿੰਘਾਂ ਵਲੋਂ ਉਸਦਾ ਸਖਤ ਜਵਾਬ ਦੇਣ ਕਰਕੇ ਏਹਨਾਂ ਨੇ ਇਹ ਕਾਰਵਾਈਆਂ ਰੋਕ ਦਿੱਤੀਆਂ ਸਨ।

ਸ੍ਰੀ ਅੰਮ੍ਰਿਤਸਰ, ਜਲੰਧਰ, ਲੁਧਿਆਣੇ, ਫਗਵਾੜੇ, ਪਾਣੀਪਤ, ਕਰਨਾਲ, ਮੋਗਾ, ਅਬੋਹਰ, ਪਟਿਆਲਾ, ਜਗਰਾਓਂ, ਹੁਸ਼ਿਆਰਪੁਰ ਦੇ ਹਿੰਦੂ ਬਹੁਗਿਣਤੀ ਵਾਲੇ ਇਲਾਕਿਆਂ ਵਿਚ ਏਹਨਾਂ ਨੇ ਇਹੋ ਜਿਹੀਆਂ ਚਾਲਾਂ ਚੱਲੀਆਂ ਸਨ। ਏਹਨਾਂ ਚਾਲਾਂ ਦੀ ਅਗਵਾਈ ਸ਼ਿਵ ਸੈਨਾ, ਹਿੰਦੂ ਸੁਰੱਖਿਆ ਸੰਮਤੀ ਜਾਂ ਇਹੋ ਜਿਹੀਆਂ ਹੋਰ ਜਥੇਬੰਦੀਆਂ ਕਰਦੀਆਂ ਸਨ। ਇਹ ਆਪਣੇ ਨਾਲ ਹਿੰਦੂ ਵਸੋਂ ਵਿਚੋਂ ਮੁਜਰਮਾਨਾ ਅਤੇ ਹੁਲੜਬਾਜ ਭੀੜ ਨੂੰ ਨਾਲ ਰਲਾ ਲੈਂਦੇ ਸਨ। ਕਾਂਗਰਸ ਅਤੇ ਭਾਜਪਾ ਦੇ ਹਿੰਦੂ ਆਗੂ ਏਹਨਾਂ ਦੀ ਪਿੱਠ ਪੂਰਦੇ ਸਨ। ਪੁਲਿਸ ਵੀ ਏਹਨਾਂ ਪ੍ਰਤੀ ਅੱਖਾਂ ਮੀਚ ਲੈਂਦੀ ਸੀ। ਸਰਕਾਰ ਨੇ ਏਹਨਾਂ ਆਗੂਆਂ ਨੂੰ ਗੰਨਮੈਨ ਅਤੇ ਸਰਕਾਰੀ ਰਾਖੇ ਦੇ ਛੱਡੇ ਸਨ। ਨੀਤੀ ਤੌਰ ਉਤੇ ਏਹਨਾਂ ਜਥੇਬੰਦੀਆਂ ਨੇ ਹਿੰਦੂ ਬਹੁਗਿਣਤੀ ਇਲਾਕਿਆਂ ਜਿਵੇਂ ਕਿ ਬਟਾਲੇ ਦਾ ਚਕਰੀ ਬਜਾਰ, ਲੁਧਿਆਣੇ ਦਾ ਚੌੜਾ ਬਜਾਰ ਆਦਿ ਥਾਵਾਂ ਉਤੇ ਸਿੱਖਾਂ ਉਤੇ ਹਮਲੇ ਕੀਤੇ ਅਤੇ ਬੀਬੀਆਂ ਨੂੰ ਵੀ ਜਲੀਲ ਕੀਤਾ। ਕੁਝ ਇਕ ਵਾਰ ਭੀੜਾਂ ਨੇ ਸਿੱਖਾਂ ਨੂੰ ਕੁੱਟ-ਕੁੱਟ ਕੇ ਮਾਰ ਵੀ ਦਿੱਤਾ। ਓਹਨਾਂ ਦੀਆਂ ਲਾਸ਼ਾਂ ਉਤੇ ਭੰਗੜੇ ਵੀ ਪਾਏ। ਸਰਕਾਰ ਨੇ ਰਸਮੀ ਕਾਰਵਾਈਆਂ ਨੂੰ ਛੱਡ ਕੇ ਕਿਸੇ ਨੂੰ ਕੋਈ ਸਜਾ ਨਹੀਂ ਦਿੱਤੀ ਸਗੋਂ ਓਹਨਾਂ ਦੇ ਆਗੂਆਂ ਨੂੰ ਹਥਿਆਰਬੰਦ ਕਰ ਦਿੱਤਾ। ਇਹ ਸਭ ਕੁਝ ਨੂੰ ਵੇਖਦੇ ਹੋਏ ਖਾੜਕੂਆਂ ਨੇ ਏਹਨਾਂ ਦੀਆਂ ਸੁਰੱਖਿਅਤ ਥਾਵਾਂ ਉਤੇ ਮੋੜਵੇਂ ਹਮਲੇ ਵਜੋਂ ਬੰਬ ਧਮਾਕੇ ਕੀਤੇ। ਏਹਨਾਂ ਧਮਾਕਿਆਂ ਵਿਚ ਆਮ ਲੋਕ ਵੀ ਮਾਰੇ ਗਏ ਪਰ ਏਹਨਾਂ ਧਮਾਕਿਆਂ ਮਗਰੋਂ ਸਰਕਾਰ ਨੇ ਭੀੜਾਂ ਰਾਹੀਂ ਸਿੱਖਾਂ ਉਤੇ ਹਮਲਾ ਕਰਨ ਦਾ ਤਰੀਕਾ ਛੱਡ ਦਿੱਤਾ। ਕੁਝ ਥਾਂ ਅਸੀਂ ਉਹਨਾਂ ਜਿੰਮੇਵਾਰ ਬੰਦਿਆਂ ਨੂੰ ਚੁਣ ਕੇ ਮਾਰਿਆ ਵੀ ਜਿਹੜਿਆਂ ਨੇ ਹਮਲੇ ਕੀਤੇ ਕਰਾਏ ਸਨ। ਜੇ ਅਸੀਂ ਏਹਨਾਂ ਨੂੰ ਇਸ ਤਰ੍ਹਾਂ ਨਾ ਰੋਕਦੇ ਤਾਂ ਇਹ ਕੰਮ ਅਗੇ ਹੋਰ ਵਧੀ ਜਾਣਾ ਸੀ ਜਿਵੇਂ ਹੁਣ ਮੁਸਲਮਾਨਾਂ ਨਾਲ ਹੋ ਰਿਹਾ ਹੈ।

ਉਸ ਸਮੇਂ ਜੰਗ ਦਾ ਮਿਜਾਜ ਹੀ ਅਜਿਹਾ ਸੀ ਕਿ ਰੋਹ ਅਤੇ ਜੋਸ਼ ਦੇ ਵੇਗ ਵਿਚ ਕਈ ਵਾਰ ਸਬਰ ਤੇ ਸੂਝ ਵੀ ਪਿਛਾਂਹ ਛੁੱਟ ਜਾਂਦੀ ਸੀ। ਦੁਸ਼ਮਣ ਦੇ ਜੁਲਮੀ ਵਾਰ ਦਾ ਜੁਆਬ ਦੇਣ ਅਤੇ ਉਹਦੀਆਂ ਸਫਾਂ ਨੂੰ ਖੌਫਜਦਾ ਕਰਨ ਦੀ ਤਾਂਘ ਐਨੀ ਜੋਰਾਵਰ ਹੋ ਜਾਂਦੀ ਸੀ ਕਿ ਕਈ ਸਾਵਧਾਨੀਆਂ ਤੇ ਪਰਹੇਜ ਭੁੱਲ ਵਿਸਰ ਜਾਂਦੇ ਸਨ। ਕੁਝ ਧਮਾਕੇ, ਜੋ ਇਸ ਕਰਕੇ ਕਰਨੇ ਪਏ ਕਿ ਹਿੰਦੂਤਵੀ ਜਥੇਬੰਦੀਆਂ ਦੀਆਂ ਭੀੜਾਂ ਨੇ ਸਿੱਖਾਂ ਨੂੰ ਜਲੀਲ ਕਰਕੇ, ਕੋਹ ਕੋਹ ਕੇ ਮਾਰਿਆ ਸੀ ਅਤੇ ਸਾਨੂੰ ਲਲਕਾਰਿਆ ਸੀ। ਓਹਨਾਂ ਦਾ ਸਾਡੀ ਹੋਂਦ ਉਤੇ ਬਹੁਤ ਵੱਡਾ ਹਮਲਾ ਸੀ ਤੇ ਸਰਕਾਰ ਓਹਨਾਂ ਦੀ ਪਿੱਠ ਉਤੇ ਸੀ।

ਅਸੀਂ ਓਹਨਾਂ ਥਾਵਾਂ ਉਤੇ ਹੀ ਓਹਨਾਂ ਨੂੰ ਜੁਆਬ ਦਿੱਤਾ ਕਿਉਂਕਿ ਓਹਨਾਂ ਨੇ ਸਾਨੂੰ ਆਪਣੀਆਂ ਸੁਰੱਖਿਅਤ ਥਾਵਾਂ ਤੋਂ ਲਲਕਾਰਿਆ ਸੀ। ਯੁਧਨੀਤਕ ਪੈਂਤੜੇ ਤੋਂ ਇਹ ਕੰਮ ਸਾਡੀ ਮਜਬੂਰੀ ਬਣ ਗਏ ਸਨ ਉਸ ਵੇਲੇ ਵੀ ਸੰਘਰਸ਼ ਦੇ ਨਿਰਮਲ ਹਿੱਸੇ ਨੂੰ ਪਤਾ ਸੀ ਕਿ ਇਹ ਖਾਲਸੇ ਦੀ ਮਰਯਾਦਾ ਮੁਤਾਬਿਕ ਨਹੀਂ ਸਨ। ਆਖਰਕਾਰ ਏਹਨਾਂ ਕਾਰਵਾਈਆਂ ਵਿਚ ਦੋਸ਼ੀਆਂ ਨਾਲੋਂ ਵੱਧ ਨਿਰਦੋਸ਼ ਬੱਚੇ, ਬੀਬੀਆਂ ਅਤੇ ਬਜੁਰਗ ਸਭ ਲਪੇਟੇ ਵਿਚ ਆ ਗਏ। ਉਹ ਲੋਕ ਵੀ ਮਾਰੇ ਗਏ ਹੋਣਗੇ ਜਿਹੜਿਆਂ ਦਾ ਓਹਨਾਂ ਹਮਲਿਆਂ ਵਿਚ ਕੋਈ ਹੱਥ ਨਹੀਂ ਸੀ ਜਿਹੜਿਆਂ ਦਾ ਜਵਾਬ ਦਿੱਤਾ ਗਿਆ ਸੀ।

ਜੇ ਹੁਣ ਵੇਖਿਆ ਜਾਵੇ ਤਾਂ ਲੋਕਾਂ ਦੀ ਆਵਾਜਾਈ ਵਾਲੀ ਥਾਂ ਧਮਾਕਾ ਕਰਨਾ ਠੀਕ ਨਹੀਂ ਹੈ ਕਿਉਂਕਿ ਲੋਕਾਂ ਨੂੰ ਤਾਂ ਕੁਝ ਵੀ ਪਤਾ ਨਹੀਂ ਹੁੰਦਾ। ਲੋਕਾਂ ਦਾ ਨੁਕਸਾਨ ਤਾਂ ਸਾਡਾ ਆਪਣਾ ਹੀ ਨੁਕਸਾਨ ਹੈ। ਇਹਦੀ ਸਾਨੂੰ ਇਸ ਜਹਾਨ ਅਤੇ ਉਸ ਜਹਾਨ ਵੀ ਕੀਮਤ ਅਦਾ ਕਰਨੀ ਪੈਂਦੀ ਹੈ।

# ਮਨੁੱਖੀ ਢਾਲਾਂ ਵਜੋਂ ਮਰਨ ਵਾਲੇ

ਇਕ ਹੋਰ ਤਰੀਕਾ ਜਿਸ ਨੂੰ ਮਨੁੱਖੀ ਢਾਲ ਕਿਹਾ ਜਾਂਦਾ ਹੈ ਉਸ ਵਿੱਚ ਵੀ ਕਈ ਨਿਰਦੋਸ਼ ਲੋਕ ਮਾਰੇ ਈ ਜਾਂਦੇ ਸਨ। ਦੁਨੀਆ ਦੇ ਹੋਰ ਗੁਰੀਲੇ ਸੰਘਰਸ਼ਾਂ ਬਾਰੇ ਵੀ ਸੁਣਿਆ ਹੈ ਕਿ ਉਥੇ ਸਰਕਾਰੀ ਦਸਤੇ ਗੁਰੀਲਿਆਂ ਖਿਲਾਫ ਲੜਨ ਸਮੇਂ ਓਹਨਾਂ ਦੇ ਸਮਰਥਕਾਂ ਨੂੰ ਢਾਲ ਵਜੋਂ ਵਰਤਦੇ ਹਨ। ਪੰਜਾਬ ਵਿਚ ਵੀ ਪੁਲਿਸ ਅਤੇ ਫੌਜ ਨੇ ਇਹ ਸਭ ਕੁਝ ਕੀਤਾ ਹੈ। ਜਦੋਂ ਅਸਲ ਮੁਕਾਬਲਾ ਹੁੰਦਾ ਸੀ ਜਾਂ ਫਿਰ ਤਲਾਸ਼ੀ ਦੌਰਾਨ ਆਮ ਲੋਕਾਂ ਨੂੰ ਆਪਣੇ ਅੱਗੇ ਲਗਾ ਕੇ ਇੱਕ ਮਨੁੱਖੀ ਢਾਲ ਬਣਾ ਕੇ ਖਾੜਕੂਆਂ ਵੱਲ ਵਧਿਆ ਜਾਂਦਾ ਸੀ।

ਖਾੜਕੂ ਸਿੰਘਾਂ ਨਾਲ ਅਸਲੀ ਮੁਕਾਬਲਿਆਂ ਵਿਚ ਪੁਲਿਸ ਨੂੰ ਅਕਸਰ ਮੂੰਹ ਦੀ ਖਾਣੀ ਪੈਂਦੀ ਸੀ। ਆਪਣੇ ਨੁਕਸਾਨ ਤੋਂ ਬਚਣ ਲਈ ਪੁਲਿਸ ਨੇ ਇਹ ਪੈਂਤੜਾ ਅਪਣਾਇਆ ਕਿ ਜਿਥੇ ਖਾੜਕੂਆਂ ਨਾਲ ਮੁਕਾਬਲੇ ਹੋਣ ਦਾ ਖਦਸ਼ਾ ਹੁੰਦਾ ਸੀ ਉਥੇ ਉਹ ਆਮ ਲੋਕਾਂ ਨੂੰ ਆਪਣੇ ਅੱਗੇ ਰੱਖਕੇ ਖਾੜਕੂਆਂ ਵੱਲ ਨੂੰ ਧੱਕ ਦਿੰਦੇ ਸਨ। ਇਸ ਤਰੀਕੇ ਨਾਲ ਖਾੜਕੂਆਂ ਦੀ ਟੋਹ ਲਾ ਲੈਂਦੇ ਸਨ ਅਤੇ ਆਪਣੀ ਜਾਨ ਬਚਾ ਲੈਂਦੇ ਸਨ। ਬਹੁਤੀ ਵਾਰ ਆਮ ਲੋਕ ਦੁਵੱਲੀ ਗੋਲੀਬਾਰੀ ਵਿਚ ਮਾਰੇ ਜਾਂਦੇ ਸਨ।

ਬਹੁਤੀ ਵਾਰ ਪੁਲਿਸ ਖਾੜਕੂਆਂ ਦੇ ਪਰਿਵਾਰਕ ਜੀਆਂ ਅਤੇ ਰਿਸ਼ਤੇਦਾਰ ਜਾਂ ਸਮਰਥਕਾਂ ਨੂੰ ਢਾਲ ਵਜੋਂ ਵਰਤਦੀ ਸੀ। ਇਸ ਦੀ ਸਭ ਤੋਂ ਜਿਆਦਾ ਮਸ਼ਹੂਰ ਉਦਾਹਰਨ ਪਿੰਡ ਬਹਿਲਾ, ਤਰਨਤਾਰਨ ਦੀ ਹੈ ਜਿੱਥੇ ਖਾੜਕੂ ਜਥੇਦਾਰ ਸੁਰਜੀਤ ਸਿੰਘ ਬਹਿਲਾ ਨਾਲ ਮੁਕਾਬਲੇ ਦੌਰਾਨ ੬ ਪੋਤੂਆਂ ਨੂੰ ਹੀ ਮਨੁੱਖੀ ਢਾਲ ਵਜੋਂ ਵਰਤਿਆ ਸੀ ਅਤੇ ਓਹਨਾਂ ਨੂੰ ਮੌਤ ਦੇ ਮੂੰਹ ਵਿੱਚ ਧੱਕ ਦਿੱਤਾ ਸੀ। ਮੈਂ ਪਿੰਡ ਬਹਿਲੇ ਏਹਨਾਂ ਜੀਆਂ ਦੀ ਬਰਸੀ ਉਤੇ ਗਿਆ ਸੀ ਜਿਹੜੀ ਹਰ ਸਾਲ ਬੀਬੀ ਪਰਮਜੀਤ ਕੌਰ ਖਾਲੜਾ ਮਨਾਉਂਦੇ ਹਨ।

ਇਹੋ ਜਿਹੇ ਹੋਰ ਕਈ ਵਾਕਿਆਤ ਹਨ ਜਿੱਥੇ ਖਾੜਕੂਆਂ ਦੇ ਪਰਿਵਾਰਕ ਜੀਆਂ

ਨੂੰ ਅੱਗੇ ਲਗਾ ਕੇ ਖਾੜਕੂਆਂ ਦੇ ਨਾਲ ਹੀ ਏਹਨਾਂ ਨੂੰ ਵੀ ਖਤਮ ਕਰ ਦਿੱਤਾ। ਕਈ ਥਾਂ ਖਾੜਕੂਆਂ ਦੇ ਰਿਸ਼ਤੇਦਾਰਾਂ, ਭੈਣ-ਭਰਾਵਾਂ ਜਾਂ ਓਹਨਾਂ ਦੀਆਂ ਠਾਹਰਾਂ ਵਾਲਿਆਂ ਨੂੰ ਵੀ ਢਾਲ ਵਜੋਂ ਵਰਤ ਲਿਆ ਜਾਂਦਾ ਸੀ। ਇਸ ਤਰ੍ਹਾਂ ਖਾੜਕੂਆਂ ਦੇ ਨਾਲ ਓਹਨਾਂ ਦੇ ਨੇੜਲੇ ਸਬੰਧੀ ਅਤੇ ਸੋਚ ਵਾਲੇ ਬੰਦੇ ਵੀ ਮਾਰੇ ਜਾਂਦੇ ਸਨ। ਇਹ ਸਭ ਕੁਝ ਦੀ ਜਿੰਮੇਵਾਰੀ ਖਾੜਕੂਆਂ ਤੇ ਸੁਟ ਦਿੱਤੀ ਜਾਂਦੀ ਸੀ। ਇਹ ਪੁਲਿਸ ਨੇ, ਅਸਲ ਵਿਚ ਸਮੁੱਚੇ ਹਕੂਮਤੀ ਤੰਤਰ ਨੇ ਆਮ ਦਸਤੂਰ ਬਣਾ ਲਿਆ ਸੀ।

ਪੁਲਿਸ ਨੇ ਖਾੜਕੂ ਜਥੇਦਾਰ ਬਲਵਿੰਦਰ ਸਿੰਘ ਰੱਗੋਬੂਹਾ, ਤਰਨਤਾਰਨ ਨੂੰ ਘੇਰਨ ਲਈ ਉਹਦੀ ਮਾਂ ਨੂੰ ਅੱਗੇ ਲਾ ਲਿਆ ਤੇ ਉਹ ਗੋਲੀਬਾਰੀ ਦਾ ਸਭ ਤੋਂ ਪਹਿਲਾਂ ਸ਼ਿਕਾਰ ਹੋਈ। ਫਿਰ ਪੁਲਿਸ ਨੇ ਇਹ ਵਿਖਾ ਦਿੱਤਾ ਕਿ ਖਾੜਕੂਆਂ ਨੇ ਗੋਲੀਬਾਰੀ ਵਿਚ ਆਪਣੀ ਮਾਂ ਨੂੰ ਵੀ ਮਾਰ ਦਿੱਤਾ।

ਇਸ ਤਰ੍ਹਾਂ ਕਾਫੀ ਵੱਡੀ ਗਿਣਤੀ ਓਹਨਾਂ ਲੋਕਾਂ ਦੀ ਹੋ ਜਾਂਦੀ ਹੈ ਜੋ ਨਿੱਜੀ ਤੌਰ 'ਤੇ ਇਸ ਜੰਗ ਵਿਚ ਧਿਰ ਨਹੀਂ ਸੀ ਪਰ ਹਕੂਮਤ ਦੇ ਜੁਲਮ ਦਾ ਸ਼ਿਕਾਰ ਹੋ ਗਏ ਸਨ। ਏਹਨਾਂ ਸੈਂਕੜਿਆਂ ਦੀ ਗਿਣਤੀ ਵਿਚ ਮਰੇ ਮਾਸੂਮ ਲੋਕਾਂ ਨੂੰ ਯਾਦ ਕਰਨਾ ਬਣਦਾ ਹੈ। ਏਹਨਾਂ ਦਾ ਜੀਵਨ ਇਸ ਸੰਘਰਸ਼ ਕਰਕੇ ਜਾਂਦਾ ਰਿਹਾ। ਉਹ ਵੀ ਇਕ ਧਿਰ ਸਨ ਜਿਸ ਦਾ ਬਹੁਤ ਨੁਕਸਾਨ ਹੋਇਆ ਪਰ ਉਸ ਨੂੰ ਯਾਦ ਕਰਨ ਜਾਂ ਓਹਨਾਂ ਦੀ ਕੀਮਤ ਪਾਉਣ ਵਾਲਾ ਸ਼ਾਇਦ ਕੋਈ ਨਹੀਂ ਹੈ।

ਮੈਨੂੰ ਇਹੋ ਜਿਹਾ ਵਾਕਿਆ ਜਸਪਾਲ ਸਿੰਘ ਪੱਡੇ (ਕੇ.ਸੀ.ਐਫ.) ਵੀ ਸੁਣਾਇਆ ਸੀ। ਇਕ ਵਾਰ ਉਹ ਕਪੂਰਥਲੇ ਦੇ ਕਿਸੇ ਪਿੰਡ ਦੇ ਖੇਤਾਂ ਵਿਚ ਬੰਬੀ ਉਤੇ ਤਿੰਨ ਜਣੇ ਰੁਕੇ ਹੋਏ ਸੀ ਤਾਂ ਪਿੰਡ ਨੂੰ ਪੁਲਿਸ ਅਤੇ ਸੀ.ਆਰ.ਪੀ.ਐਫ. ਨੇ ਘੇਰਾ ਪਾ ਲਿਆ। ਪਿੰਡ ਦੀ ਤਲਾਸ਼ੀ ਤੋਂ ਬਾਅਦ ਉਹ ਬਹਿਕਾਂ ਅਤੇ ਬੰਬੀਆਂ ਦੀ ਤਲਾਸ਼ੀ ਲੈਣ ਲਗ ਪਏ। ਉਥੋਂ ਦੇ ਬਕਰੀਆਂ ਚਾਰਨ ਵਾਲਿਆਂ ਨੂੰ ਪੁਲਿਸ ਵਾਲੇ ਆਪਣੇ ਅੱਗੇ ਭੇਜ ਦਿੰਦੇ। ਜਦੋਂ ਉਹ ਸਾਰਾ ਕੁਝ ਵੇਖ ਲੈਂਦੇ ਤਾਂ ਫਿਰ ਪੁਲਿਸ ਵਾਲੇ ਆਪ ਤਲਾਸ਼ੀ ਕਰਦੇ ਸਨ। ਜਦੋਂ ਬੱਕਰੀਆਂ ਵਾਲੇ ਉਸ ਮੋਟਰ ਉਤੇ ਆਏ ਜਿਥੇ ਉਹ ਬੈਠੇ ਸਨ ਤਾਂ ਬਕਰੀਆਂ ਵਾਲੇ ਬਹੁਤ ਡਰ ਗਏ। ਸਿੰਘਾਂ ਨੇ ਓਹਨਾਂ ਨੂੰ ਉਥੇ ਹੀ ਬਿਠਾ ਲਿਆ ਤੇ ਕਿਹਾ ਕਿ ਨਾਲ ਲਗਦੇ ਕਮਾਦ ਦੇ ਖੇਤਾਂ ਵਿਚ ਦੀ ਸਾਨੂੰ ਸਭ ਨੂੰ ਭੱਜਣਾ ਪਏਗਾ। ਇਸ ਤਰ੍ਹਾਂ ਉਹ ਓਹਨਾਂ ਨੂੰ ਵੀ ਨਾਲ ਲੈ ਕੇ ਅੱਗੇ ਤੋਂ ਅੱਗੇ ਨਿਕਲਦੇ ਗਏ ਤੇ ਅੱਗੇ ਰਾਤ ਹੋਣ ਵਿਚ ਥੋੜ੍ਹਾ ਸਮਾਂ ਸੀ। ਇਸ ਕਰਕੇ ਉਹ ਬਚ ਨਿਕਲਣ ਵਿਚ ਕਾਮਯਾਬ ਹੋ ਗਏ। ਬੱਕਰੀਆਂ ਵਾਲਿਆਂ ਨੇ ਬਾਅਦ ਵਿਚ ਪੁਲਿਸ ਨੂੰ ਦੱਸ ਦਿੱਤਾ ਕਿ ਉਹ ਸਾਨੂੰ ਧੱਕੇ ਨਾਲ ਆਪਣੇ ਨਾਲ ਲੈ ਗਏ, ਅਸੀਂ ਕੀ ਕਰਦੇ। ਓਹਨਾਂ ਦੀ ਜਾਨ ਤਾਂ ਬਚ ਗਈ ਪਰ ਪੁਲਿਸ ਤੋਂ ਕੁੱਟ ਜਰੂਰ ਖਾਣੀ ਪਈ।

ਰੱਤੇ ਦੇ ਕੋਲ ਸਾਡੇ ਇਕ ਠਾਹਰ ਸੀ। ਉਹ ਪਿੰਡ ਦਾ ਇਕ ਬੰਦਾ ਟਰੱਕ ਡਰਾਈਵਰੀ ਕਰਦਾ ਸੀ। ਉਹ ਫਰੀਦਕੋਟ ਵੱਲ ਕਿਤੇ ਸਮਾਨ ਛੱਡਣ ਗਿਆ ਸੀ ਤਾਂ ਅੱਗੇ ਸੜਕ ਉੱਤੇ ਹੀ ਖਾੜਕੂਆਂ ਅਤੇ ਪੁਲਿਸ ਦਾ ਮੁਕਾਬਲਾ ਚੱਲ ਰਿਹਾ ਸੀ। ਉਹਨੂੰ ਸਮਝ ਨਹੀਂ ਆਈ ਕਿ ਉਹ ਪਿੱਛੇ ਮੁੜੇ ਜਾਂ ਅੱਗੇ ਜਾਵੇ। ਉਹ ਉਥੇ ਟਰੱਕ ਖੜ੍ਹਾ ਕੇ ਦਰਖਤਾਂ ਪਿੱਛੇ ਹੋਣ ਲੱਗਿਆ ਤਾਂ ਸੀ.ਆਰ.ਪੀ.ਐਫ. ਵਾਲਿਆਂ ਨੇ ਉਹਨੂੰ ਗੋਲੀ ਮਾਰ ਦਿੱਤੀ ਪਰ ਅਗਲੇ ਦਿਨ ਅਖਬਾਰ ਵਿਚ ਛਪਿਆ ਕਿ ਦੁਵੱਲੀ ਗੋਲੀਬਾਰੀ ਵਿਚ ਖਾੜਕੂਆਂ ਦੀ ਗੋਲੀ ਨਾਲ ਟਰੱਕ ਚਾਲਕ ਮਾਰਿਆ ਗਿਆ। ਜਦੋਂ ਉਹਦੀ ਲਾਸ਼ ਪਿੰਡ ਪਹੁੰਚੀ ਤਾਂ ਪਿੰਡ ਵਾਲਿਆਂ ਨੇ ਬੜਾ ਦੁਖ ਮਨਾਇਆ। ਠਾਹਰ ਵਾਲਾ ਬਜ਼ੁਰਗ ਕਹਿੰਦਾ ਕਿ ਇਹ ਬੰਦਾ ਬੜਾ ਸਾਊ ਸੀ। ਜੇ ਪਹਿਲਾਂ ਪਤਾ ਹੁੰਦਾ ਤਾਂ ਇਸ ਪਾਸੇ ਹੀ ਤੁਰ ਪੈਂਦਾ, ਕਿਸੇ ਲੋੜ ਤਾਂ ਲਗਦਾ।

# ਮਾਨਸਿਕ ਸੰਤਾਪ ਹੰਢਾਉਣ ਵਾਲੇ

ਮਾਰੇ ਗਏ ਬੰਦਿਆਂ ਦੀ ਗੱਲ ਜਿਆਦਾ ਹੁੰਦੀ ਹੈ ਪਰ ਜਿਹੜਿਆਂ ਨੇ ਕੁੱਟਾਂ ਖਾਧੀਆਂ, ਜਲਾਲਤਾਂ ਸਹੀਆਂ, ਸਰੀਰ ਨਕਾਰਾ ਹੋ ਗਏ ਜਾਂ ਸਦਾ ਲਈ ਬਿਮਾਰੀਆਂ ਨੇ ਫੜ ਲਏ, ਓਹਨਾਂ ਦੀਆਂ ਗੱਲਾਂ ਘੱਟ ਹੁੰਦੀਆਂ ਹਨ। ਅਜਿਹੇ ਲੋਕਾਂ ਦੀ ਗਿਣਤੀ ਦਾ ਪੰਜਾਬ ਵਿਚ ਕੋਈ ਅੰਤ ਨਹੀਂ ਹੈ। ਮੈਨੂੰ ਹੁਣ ਵੀ ਕਿੰਨੇ ਹੀ ਲੋਕ ਮਿਲਦੇ ਰਹਿੰਦੇ ਹਨ ਜਿਹੜੇ ਓਹਨਾਂ ਦਿਨਾਂ ਦੇ ਤਸ਼ੱਦਦ ਕਾਰਨ ਸਰੀਰਿਕ ਜਾਂ ਮਾਨਸਿਕ ਤੌਰ 'ਤੇ ਪੀੜਤ ਹਨ। ਸਾਡੇ ਵਿਚੋਂ ਬਹੁਤੇ ਇਹੋ ਜਿਹੇ ਹਨ ਜਿਹੜੇ ਹਾਲੇ ਵੀ ਪੂਰੇ ਦਾ ਬੁਲਾ ਅਤੇ ਠੰਡ ਨਹੀਂ ਸਹਾਰ ਸਕਦੇ। ਓਹਨਾਂ ਦੇ ਸਰੀਰਾਂ ਵਿਚ ਪੀੜਾਂ ਉਠ ਖੜ੍ਹਦੀਆਂ ਹਨ। ਬਹੁਤ ਲੋਕ ਇਸ ਤਰ੍ਹਾਂ ਦੀਆਂ ਪੀੜਾਂ ਕਾਰਣ ਹੀ ਦੁਨੀਆ ਤੋਂ ਚਲਦੇ ਬਣੇ। ਇਸ ਵਾਸਤੇ ਪੰਜਾਬ ਵਿਚ ਸਰਕਾਰ ਨੇ ਤਾਂ ਕੋਈ ਉਦਮ ਕਿਉਂ ਕਰਨਾ ਸੀ ਸਾਡੇ ਵਾਲੇ ਪਾਸਿਓਂ ਵੀ ਜੋ ਹੋਣਾ ਚਾਹੀਦਾ ਸੀ ਉਹ ਨਹੀਂ ਹੋ ਸਕਿਆ। ਪੰਥ ਵਿਚ ਕਿੰਨੇ ਹੀ ਬੱਚੇ (ਜੋ ਹੁਣ ਜੁਆਨ ਵੀ ਹੋ ਗਏ) ਬੀਬੀਆਂ ਅਤੇ ਬੰਦੇ ਹਨ ਜਿਹੜੇ ਮਾਨਸਿਕ ਤੌਰ ਉਤੇ ਪਰੇਸ਼ਾਨ ਅਤੇ ਬਿਮਾਰ ਹਨ। ਉਸ ਖੌਫ ਅਤੇ ਜਲਾਲਤ ਭਰੇ ਮਾਹੌਲ ਕਾਰਨ ਅਨੇਕਾਂ ਬੱਚੇ ਬੱਚੀਆਂ ਨੂੰ ਪਰਵਾਰ ਅਤੇ ਸਮਾਜ ਦਾ ਕੁਦਰਤੀ ਮਾਹੌਲ ਨਹੀਂ ਮਿਲਿਆ। ਓਹ ਡਰ, ਸਹਿਮ ਅਤੇ ਬੇਦਿਲੀ ਪੀੜ ਨਾਲ ਭਰੇ ਮਾਹੌਲ ਵਿਚ ਹੀ ਜੁਆਨ ਹੋਏ। ਇਸ ਤਰ੍ਹਾਂ ਓਹਨਾਂ ਦਾ ਜੀਵਨ ਵੀ ਆਮ ਨਾ ਰਿਹਾ। ਉਹ ਮਾਹੌਲ ਨੇ ਓਹਨਾਂ ਦੇ ਕਿਰਦਾਰ ਉਤੇ ਸਦਾ ਲਈ ਛਾਪ ਛੱਡ ਦਿਤੀ। ਖਾੜਕੂ ਸੰਘਰਸ਼ ਦੇ ਮੱਠੇ ਪੈਣ ਤੋਂ ਬਾਅਦ ਵੀ ਏਹਨਾਂ ਲੋਕਾਂ ਦੀ ਮਾਨਸਿਕ ਹਾਲਤ ਬਾਰੇ ਕਿਸੇ ਨੇ ਭਵਿੱਖਮੁਖੀ ਤਰੀਕੇ ਨਾਲ ਨਹੀਂ ਸੋਚਿਆ ਅਤੇ ਸੰਭਾਲਿਆ ਨਹੀਂ। ਇਹ ਬਹੁਤ ਲੋੜੀਦਾ ਅਤੇ ਢੁਕਵਾਂ ਕਾਰਜ ਸੀ। ਅਸੀਂ ਜੋ ਜੇਲ੍ਹ ਵਿਚ ਹੁੰਦਿਆਂ ਆਪਣੇ ਤੌਰ ਉਤੇ ਉਦਮ ਕਰ ਸਕੇ ਉਹ ਲੋੜ ਤੋਂ ਬਹੁਤ ਘੱਟ ਸੀ। ਉਹ ਵੀ ਸਹੀ ਤਰੀਕੇ ਸਿਰੇ ਨਾ ਚੜ੍ਹ ਸਕਿਆ।

ਚੰਡੀਗੜ੍ਹ ਦੇ ਵੱਡੇ ਹਸਪਤਾਲ (ਜੋ ਪੀ.ਜੀ.ਆਈ. ਵਜੋਂ ਮਸ਼ਹੂਰ ਹੈ) ਦੀ ਇਕ ਡਾਕਟਰ ਨੇ ਬਹੁਤ ਜੋਰ ਲਾਇਆ ਕਿ ਸਰਕਾਰ ਨੂੰ ਸਿੱਖ ਪਰਿਵਾਰਾਂ ਦੀ ਪੀੜਾ ਨੂੰ

ਸਮਝਣ ਅਤੇ ਹੱਲ ਕਰਨ ਲਈ ਕੋਈ ਉਦਮ ਕਰਨਾ ਚਾਹੀਦਾ ਹੈ ਪਰ ਉਹਦੀ ਗੱਲ ਕਿਸੇ ਨੇ ਸੁਣੀ ਨਹੀਂ। ਉਹਦਾ ਕਹਿਣਾ ਸੀ ਕਿ ਮੇਰੇ ਕੋਲ ਪੰਜਾਬ ਭਰ ਵਿਚੋਂ ਸਿੱਖ ਪਰਿਵਾਰਾਂ ਦੇ ਅਨੇਕਾਂ ਅਜਿਹੇ ਮਰੀਜ, ਖਾਸ ਕਰਕੇ ਔਰਤਾਂ ਆਉਂਦੀਆਂ ਹਨ, ਜੋ ਮਾਨਸਿਕ ਤੌਰ ਉਤੇ ਪੀੜਤ ਹੁੰਦੇ ਹਨ। ਜਦੋਂ ਮੈਂ ਓਹਨਾਂ ਦਾ ਪਿਛੋਕੜ ਫਰੋਲਦੀ ਹਾਂ ਤਾਂ ਉਹਦੇ ਵਿਚ ਪੰਜਾਬ ਦਾ ਉਹ ਸਹਿਮ ਭਰਿਆ ਮਾਹੌਲ ਛੁਪਿਆ ਹੁੰਦਾ ਹੈ। ਲੁਧਿਆਣੇ ਦੇ ਇਕ ਜਾਣ ਪਛਾਣ ਵਾਲੇ ਡਾਕਟਰ ਦਾ ਵੀ ਇਹੀ ਕਹਿਣਾ ਹੈ ਕਿ ਖਾੜਕੂਆਂ ਜਾਂ ਓਹਨਾਂ ਨਾਲ ਸਬੰਧਤ ਪਰਿਵਾਰਾਂ ਜਾਂ ਓਹਨਾਂ ਦੀ ਸੋਚ ਨਾਲ ਸਬੰਧ ਰੱਖਣ ਵਾਲੇ ਬੰਦਿਆਂ ਦੇ ਪਰਿਵਾਰਾਂ ਵਿਚ ਕਈ ਤਰ੍ਹਾਂ ਦੀਆਂ ਮਾਨਸਕਿ ਬਿਮਾਰੀਆਂ ਦੀਆਂ ਅਲਾਮਤਾਂ ਵੇਖਣ ਨੂੰ ਮਿਲਦੀਆਂ ਹਨ ਜੋ ਆਮ ਲੋਕਾਂ ਦੇ ਮੁਕਾਬਲੇ ਜਿਆਦਾ ਹਨ।

ജ്ജ

# ਉਜੜਣ ਵਾਲੇ ਪਰਿਵਾਰ

ਹਕੂਮਤਾਂ ਦਾ ਜਬਰ ਬਲਦੀ ਭੱਠੀ ਵਾਂਗ ਹੁੰਦਾ ਹੈ ਉਹ ਗਿੱਲੇ ਸੁੱਕੇ ਨੂੰ ਨਹੀਂ ਵੇਖਦਾ। ਹਕੂਮਤ ਦਾ ਸੰਦ ਬਣਨ ਵਾਲੇ ਪੁਰਜਿਆਂ ਨੇ ਵੀ ਕਿਸੇ ਦੀ ਮਾਸੂਮੀ, ਬਜੁਰਗੀ, ਬਿਮਾਰੀ ਜਾਂ ਲਾਚਾਰੀ ਨਹੀਂ ਵੇਖੀ।

ਇਹ ਗਾਥਾ ਫਤਹਿਗੜ੍ਹ ਸਾਹਿਬ ਕੋਲ ਦੀ ਹੈ। ਇਕ ਬਜੁਰਗ ਜਿਸ ਦਾ ਮੁੰਡਾ ਅਤੇ ਜਵਾਈ ਸ਼ਹੀਦ ਹੋ ਚੁੱਕੇ ਸਨ ਪਰ ਫਿਰ ਵੀ ਵਾਰ ਵਾਰ ਪੁਲਿਸ ਹਵਾਲਤ ਵਿਚ ਜਾਣ ਅਤੇ ਜਲੀਲ ਹੋਣ ਤੋਂ ਤੰਗ ਆ ਗਿਆ। ਉਹ ਬਜੁਰਗ ਨੂੰ ਉਹਦੇ ਕਿਸੇ ਜਾਣਕਾਰ ਨੇ ਆਖਰੀ ਵਾਰ ਦਿੱਲੀ ਵਾਲੀ ਰੇਲ ਗੱਡੀ ਚੜਦਿਆਂ ਵੇਖਿਆ। ਇਸ ਤੋਂ ਬਾਅਦ ਉਹ ਕਦੇ ਪੰਜਾਬ ਨਹੀਂ ਪਰਤਿਆ।

ꕥ

# ਦਿੱਲੀ ਵਾਲਾ ਪਰਿਵਾਰ

ਦਿੱਲੀ ਪੁਲਿਸ ਨੂੰ ਪਤਾ ਲੱਗ ਗਿਆ ਕਿ ਓਹਨਾਂ ਦੇ ਘਰ ਸਿੰਘਾਂ ਦੀ ਠਾਹਰ ਹੈ। ਫਿਰ ਵਾਰ ਵਾਰ ਛਾਪੇ ਪੈਣ, ਥਾਣੇ ਜਾਣ, ਤਫਤੀਸ਼ ਹੋਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਓਹਨਾਂ ਦਾ ਵੱਡਾ ਮੁੰਡਾ ਮਾਨਸਿਕ ਤੌਰ 'ਤੇ ਬਿਮਾਰ ਸੀ। ਉਹ ਬਹੁਤ ਪੜ੍ਹਿਆ ਹੋਇਆ ਸੀ ਪਰ ਪੜ੍ਹਾਈ ਦੌਰਾਨ ਹੀ ਕਿਸੇ ਕਾਰਨ ਨਿਰਾਸ਼ਤਾ ਵਿਚ ਡੁੱਬ ਗਿਆ। ਉਹਨੂੰ ਹਸਪਤਾਲ ਤੋਂ ਛੁੱਟੀ ਮਿਲਿਆਂ ਕੁਝ ਸਮਾਂ ਹੀ ਹੋਇਆ ਸੀ ਕਿ ਸਿੰਘਾਂ ਨਾਲ ਮੇਲ ਹੋ ਗਿਆ। ਪੁਲਿਸ ਦੇ ਵਾਰ-ਵਾਰ ਚੱਕਰਾਂ ਨੇ ਉਹਨੂੰ ਮੁੜ ਪਹਿਲਾਂ ਵਰਗਾ ਕਰ ਦਿੱਤਾ। ਇਕ ਦਿਨ ਘਰੋਂ ਹਸਪਤਾਲ ਲਈ ਗਿਆ ਪਰ ਮੁੜ ਕੇ ਨਹੀਂ ਲੱਭਿਆ ਕਿ ਕਿੱਥੇ ਗਿਆ। ਉਹਦੇ ਮਾਪਿਆਂ ਨੇ ਆਪਣੀ ਸਮਰੱਥਾ ਮੁਜਬ ਬਹੁਤ ਵਾਹ ਲਾਈ ਪਰ ਉਹ ਕਿਤੇ ਅਲੋਪ ਹੀ ਹੋ ਗਿਆ।

ਕੁਝ ਬੰਦੇ ਹਕੂਮਤੀ ਦਬਾਅ ਕਾਰਨ ਘਰੋਂ ਭੱਜ ਗਏ ਪਰ ਕਿਸਮਤ ਨਾਲ ਬਚ ਗਏ। ਜੇਲ੍ਹ ਵਿਚ ਸਾਡੇ ਨਾਲ ਇਕ ਸਿੰਘ ਕੈਦ ਸੀ। ਉਹਦਾ ਭਰਾ ਭਗੌੜਾ ਸੀ ਪਰ ਉਹ ਆਪ ਸਿੱਧਾ ਬੰਦਾ ਸੀ। ਪੁਲਿਸ ਦੇ ਡਰੋਂ ਕਿਸੇ ਨੂੰ ਬਿਨਾ ਕੁਝ ਦੱਸੇ ਘਰੋਂ ਭੱਜ ਗਿਆ। ਕੁਝ ਦਿਨ ਗੁਰਦੁਆਰਾ ਮਜਨੂੰ ਕਾ ਟਿੱਲਾ ਸਾਹਿਬ ਰਿਹਾ। ਓਥੇ ਕਿਸੇ ਵਪਾਰੀ ਨੇ ਉਹਨੂੰ ਆਪਣੀ ਦੁਕਾਨ 'ਤੇ ਕੋਈ ਕੰਮ ਦੇ ਦਿੱਤਾ ਅਤੇ ਉਹ ਅੱਠ ਸਾਲ ਓਥੇ ਹੀ ਗੁਪਤ ਰੂਪ ਵਿਚ ਰਹਿੰਦਾ ਰਿਹਾ। ਜਦੋਂ ਉਹਦੇ ਪਿੰਡ ਦੀ ਸੰਗਤ ਨੇ ਉਹਨੂੰ ਗੁਰਦੁਆਰਾ ਸਾਹਿਬ ਵਿਚ ਵੇਖਿਆ ਤਾਂ ਓਹਨਾਂ ਨੇ ਦੱਸਿਆ ਕਿ ਹੁਣ ਸਭ ਕੁਝ ਬਦਲ ਗਿਆ ਹੈ। ਤੇਰਾ ਭਰਾ ਚੜ੍ਹਾਈ ਕਰ ਗਿਆ ਹੈ ਅਤੇ ਤੇਰੇ ਮਾਤਾ ਪਿਤਾ ਇਕੱਲੇ ਰਹਿੰਦੇ ਹਨ, ਤੈਨੂੰ ਪਿੰਡ ਜਾਣਾ ਚਾਹੀਦਾ ਹੈ। ਉਹ ਪਿੰਡ ਆਇਆ ਤਾਂ ਥਾਣੇ ਦੇ ਕਾਗਜਾਂ ਵਿਚ ਉਹ ਭਗੌੜਾ ਸੀ, ਉਹਦੇ ਉੱਤੇ ਪਰਚਾ ਪਾ ਕੇ ਜੇਲ੍ਹ ਭੇਜ ਦਿੱਤਾ ਕੁਝ ਚਿਰ ਮਗਰੋਂ ਰਿਹਾਅ ਹੋ ਕੇ ਉਹ ਆਪਣੇ ਪਿੰਡ ਵਾਪਸ ਚਲਾ ਗਿਆ।

ੴ

# ਕਾਰ ਸੇਵਾ ਵਿਚ ਰਹਿਣ ਵਾਲੇ

ਇਕ ਵਾਰ ਗੁਰਦੁਆਰਾ ਰਕਾਬਗੰਜ ਸਾਹਿਬ ਵਿਖੇ ਕਾਰ ਸੇਵਾ ਵਾਲਿਆਂ ਦਾ ਸਿੰਘ ਮਿਲਿਆ। ਉਹਨੇ ਦੱਸਿਆ ਕਿ ਉਹ ਪਿੱਛੋਂ ਕਪੂਰਥਲੇ ਕੋਲ ਦਾ ਹੈ। ਓਹਨਾਂ ਦੇ ਘਰ ਜਸਪਾਲ ਸਿੰਘ ਪੱਡੇ ਦੀ ਠਾਹਰ ਸੀ। ਪੁਲਿਸ ਵਾਰ-ਵਾਰ ਆ ਕੇ ਉਹਨੂੰ ਚੁੱਕ ਲੈਂਦੀ ਸੀ, ਕੁੱਟ ਮਾਰ ਕਰਦੀ ਸੀ ਅਤੇ ਜਲੀਲ ਕਰਦੀ ਸੀ। ਇਹ ਸਭ ਕੁਝ ਤੋਂ ਤੰਗ ਆ ਕੇ ਉਹ ਕਿਸੇ ਨੂੰ ਕੁਝ ਬਿਨਾ ਦੱਸੇ ਹਜੂਰ ਸਾਹਿਬ ਆ ਗਿਆ। ਪਿਛਲੇ ਦਹਾਕੇ ਤੋਂ ਓਥੇ ਹੀ ਰਹਿ ਰਿਹਾ ਹੈ। ਪਹਿਲਾਂ ਉਹ ਘੋਨ ਮੋਨ ਸੀ ਹੁਣ ਸਾਬਤ ਸੂਰਤ ਅਤੇ ਕਾਰ ਸੇਵਾ ਵਾਲਿਆਂ ਦੇ ਚੋਲੇ ਵਿਚ ਬਿਲਕੁਲ ਬੇਪਛਾਣ ਹੋ ਗਿਆ ਸੀ। ਉਹਦਾ ਮਨ ਉਥੇ ਹੀ ਲੱਗ ਗਿਆ। ਕੁਝ ਸਮੇਂ ਬਾਅਦ ਉਹਨੇ ਪਿੱਛੇ ਪਤਾ ਕਰਾਇਆ ਤਾਂ ਸਭ ਕੁਝ ਠੀਕ-ਠਾਕ ਸੀ। ਉਹਦੇ ਉਤੇ ਸਿਰਫ ਪਨਾਹ ਦਾ ਮੁਕੱਦਮਾ ਸੀ। ਉਹਨੇ ਪੇਸ਼ ਹੋ ਕੇ ਮੁਕੱਦਮਾ ਭੁਗਤਿਆ ਅਤੇ ਇਕ ਦਹਾਕੇ ਬਾਅਦ ਆਪਣੇ ਘਰ ਵਾਪਸ ਆਇਆ।

ਕਾਰ ਸੇਵਾ ਵਾਲੇ ਬਾਬਿਆਂ ਨੇ ਵੀ ਸੰਘਰਸ਼ ਵਿਚ ਬਹੁਤ ਯੋਗਦਾਨ ਪਾਇਆ ਹੈ। ਬਹੁਤ ਸਿੰਘਾਂ ਨੂੰ, ਬੇਘਰੇ ਅਤੇ ਬੇਆਸਰਾ ਲੋਕਾਂ ਨੂੰ ਓਹਨਾਂ ਦਾ ਆਸਰਾ ਮਿਲਿਆ ਅਤੇ ਨਵੀਂ ਜਿੰਦਗੀ ਮਿਲੀ। ਹੋਰ ਵੀ ਬਹੁਤ ਡੇਰੇ ਅਤੇ ਸੰਪਰਦਾਵਾਂ ਹਨ ਜਿਨ੍ਹਾਂ ਨੇ ਸੰਘਰਸ਼ ਦੇ ਸਮੇਂ ਸਰਕਾਰੀ ਤਸ਼ੱਦਦ ਦੇ ਸ਼ਿਕਾਰ ਹੋਏ ਲੋਕਾਂ ਦੀ ਮਦਦ ਕੀਤੀ। ਨਾਮਧਾਰੀਆਂ ਨੇ ਵੀ ਕਈ ਪਰਿਵਾਰਾਂ ਨੂੰ ਆਪਣੇ ਕੋਲ ਰੱਖ ਕੇ ਬਚਾਇਆ ਹੈ। ਗੁਰੂ ਨਾਨਕ ਨਾਮ ਲੇਵਾ ਜਗਤ ਵਿਚ ਜਿਹੜੇ ਲੋਕਾਂ ਨੂੰ ਸਰਕਾਰੇ ਦਰਬਾਰੇ ਜਾਣ ਕਰਕੇ ਅਤੇ ਸਿੱਖੀ ਤੋਂ ਉਲਟ ਮਾਨਤਾ ਮਰਯਾਦਾ ਕਰਕੇ ਚੰਗੇ ਨਹੀਂ ਸਮਝਿਆ ਜਾਂਦਾ ਓਹਨਾਂ ਨੇ ਵੀ ਆਪਣੀ ਆਪਣੀ ਸਮਰੱਥਾ ਮੁਤਾਬਿਕ ਸਰਕਾਰੀ ਜਬਰ ਦੇ ਸ਼ਿਕਾਰ ਲੋਕਾਂ ਦੀ ਮਦਦ ਕੀਤੀ ਹੈ ਹਾਲਾਂਕਿ ਉਹ ਲੋਕ ਸਿੱਧੇ ਤੌਰ 'ਤੇ ਸੰਘਰਸ਼ ਦੇ ਹਿਮਾਇਤੀ ਨਹੀਂ ਸਨ ਅਤੇ ਲੋਕਾਂ ਨੇ ਭਾਵੇਂ ਓਹਨਾਂ ਨੂੰ ਉਜਾਗਰ ਰੂਪ ਵਿਚ ਸਰਕਾਰੀ ਪਾਲੇ ਵਿਚ ਖੜ੍ਹੇ ਵੀ ਵੇਖਿਆ ਹੈ।

ੴ

# ਬਰਨਾਲੇ ਕੋਲ ਦਾ ਪਰਿਵਾਰ

ਬਰਨਾਲੇ ਕੋਲ ਦਾ ਇਕ ਮਸ਼ਹੂਰ ਸਿੰਘ ਸੀ। ਜੇਲ੍ਹ ਤੋਂ ਬਾਹਰ ਆਉਣ ਮਗਰੋਂ ਅਸੀਂ ਉਹਦੇ ਪਿੰਡ ਗਏ ਤਾਂ ਲੋਕਾਂ ਤੋਂ ਪਤਾ ਲੱਗਿਆ ਕਿ ਉਹਦਾ ਪਰਿਵਾਰ (ਦੋ ਭਰਾ, ਮਾਂ ਅਤੇ ਦੋ ਬੱਚਿਆਂ ਸਮੇਤ) ਪਿੰਡ ਛੱਡ ਕੇ ਕਿਤੇ ਚਲੇ ਗਏ, ਮੁੜ ਕੇ ਵਾਪਸ ਨਹੀਂ ਆਏ। ਓਹਨਾਂ ਦਾ ਘਰ ਉਸੇ ਤਰ੍ਹਾਂ ਖੜ੍ਹਾ ਹੈ ਪਰ ਸਾਂਭ ਸੰਭਾਲ ਬਿਨਾ ਬੇਅਬਾਦ ਹੋ ਗਿਆ ਸੀ। ਜਮੀਨ ਵੀ ਉਹ ਉਸੇ ਤਰ੍ਹਾਂ ਹੀ ਛੱਡ ਗਏ ਕਿਸੇ ਨੂੰ ਹਿੱਸੇ ਠੇਕੇ ਲਈ ਵੀ ਕਹਿਕੇ ਨਹੀਂ ਗਏ। ਸਿੰਘ ਦੇ ਸ਼ਹੀਦ ਹੋਣ ਤੋਂ ਬਾਅਦ ਇਹ ਪਰਿਵਾਰ ਮੁੜ ਪਿੰਡ ਨਹੀਂ ਆਇਆ। ਅਸੀਂ ਕਾਫੀ ਥਾਂ ਪੁੱਛ-ਪੁੱਛ ਕੇ ਓਹਨਾਂ ਨੂੰ ਅਖੀਰ ਖੰਨੇ ਕੋਲ ਇਕ ਭੱਠੇ ਦੇ ਨੇੜੇ ਜਾ ਲੱਭਿਆ।

ਉਹ ਏਨਾ ਡਰ ਗਏ ਕਿ ਓਹਨਾਂ ਨੇ ਆਪਣੀ ਪਛਾਣ ਬਦਲ ਕੇ ਓਥੇ ਕਿਸੇ ਤਕੜੇ ਜਿਮੀਦਾਰ ਦੇ ਖੇਤਾਂ ਵਿਚ ਮਜਦੂਰੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਝੌਂਪੜੀ ਪਾ ਕੇ ਰਹਿਣਾ ਸ਼ੁਰੂ ਕਰ ਦਿੱਤਾ। ਆਪਣੇ ਆਪ ਨੂੰ ਉਥੇ ਹੀ ਵਸਦਾ ਮੰਨ ਲਿਆ। ਜਦੋਂ ਅਸੀਂ ਓਹਨਾਂ ਨੂੰ ਸਮਝਾਇਆ ਕਿ ਹੁਣ ਹਲਾਤ ਬਦਲ ਗਏ ਹਨ, ਚਲ ਕੇ ਆਪਣਾ ਘਰ ਬਾਰ ਅਤੇ ਜਮੀਨ ਸਾਂਭੋ। ਉਹ ਬਿਲਕੁਲ ਹੀ ਨਹੀਂ ਮੰਨੇ ਸਗੋਂ ਕਹਿਣ ਲੱਗੇ ਕਿ ਜੇ ਹੋ ਸਕਦਾ ਹੈ ਤਾਂ ਏਨਾ ਕਰ ਦਿਓ ਕਿ ਸਾਡਾ ਸਭ ਕੁਝ ਵੇਚ ਕੇ ਜੋ ਮਿਲਦਾ ਹੈ ਸਾਨੂੰ ਲਿਆ ਕੇ ਦੇ ਦਿਓ ਪਰ ਅਸੀਂ ਮੁੜ ਓਥੇ ਨਹੀਂ ਜਾਣਾ। ਓਹਨਾਂ ਨੇ ਸਾਨੂੰ ਇਹ ਵੀ ਕਿਹਾ ਕਿ ਸਾਡੇ ਬਾਰੇ ਕਿਸੇ ਨੂੰ ਦੱਸਿਓ ਨਾ। ਇਹ ਛੋਟਾ ਸਧਾਰਨ ਕਿਸਾਨ ਪਰਿਵਾਰ ਸੀ। ਓਹਨਾਂ ਨੇ ਹਕੂਮਤ ਦੇ ਡਰ ਨੂੰ ਇਸ ਹੱਦ ਤੱਕ ਕਬੂਲ ਲਿਆ ਕਿ ਓਹਨਾਂ ਨੇ ਆਪਣੀ ਪਛਾਣ ਨੂੰ ਭੁਲਾਉਣ ਵਿਚ ਹੀ ਭਲਾਈ ਸਮਝੀ। ਲੋਕਾਂ ਦੇ ਹਿਸਾਬ ਨਾਲ ਭਾਵੇਂ ਬਹੁਤ ਕੁਝ ਬਦਲ ਗਿਆ ਹੈ ਪਰ ਜੋ ਡਰ ਅਜਿਹੇ ਲੋਕਾਂ ਅੰਦਰ ਬੈਠ ਗਿਆ ਹੈ ਉਹਦੇ ਵਿਚ ਕੋਈ ਫਰਕ ਸ਼ਾਇਦ ਹੀ ਆਵੇ। ਹੋ ਸਕਦਾ ਹੈ ਕਿ ਏਨਾ ਵੱਡਾ ਡਰ ਜੋ ਓਹਨਾਂ ਦੀ ਵਿਰਾਸਤ ਨੂੰ ਨਿਗਲ ਗਿਆ ਉਹ ਓਹਨਾਂ ਦੀ ਅਗਲੀ ਪੀੜ੍ਹੀ ਦੀ ਵਿਰਾਸਤ ਵੀ ਬਣ ਜਾਵੇ। ਪੰਜਾਬ ਵਿਚ ਅਗਲੀ ਪੀੜ੍ਹੀ ਦੇ ਸੱਚਾਈ ਨਾਲੋਂ ਟੁੱਟ ਜਾਣ

ਦਾ ਕਾਰਨ ਸਿਰਫ ਤਕਨੀਕੀ ਤਰੱਕੀ ਵਾਲੀ ਜੀਵਨ ਤੋਰ ਨਹੀਂ ਹੈ। ਇਹ ਡਰ ਹੈ ਜੋ ਹਕੂਮਤ ਨੇ ਲੋਕਾਂ ਦੇ ਮਨਾਂ ਵਿਚ ਬੈਠਾਉਣ ਦੀ ਕੋਸ਼ਿਸ਼ ਕੀਤੀ ਅਤੇ ਉਹ ਇਸ ਤਰ੍ਹਾਂ ਦੇ ਸਾਦਾ ਜੀਵਨ ਲੋਕਾਂ ਉਤੇ ਕਾਫੀ ਕਾਰਗਰ ਹੋਇਆ ਵੀ ਹੈ। ਜੋ ਸਿੱਖ ਹੋ ਕੇ ਵੀ ਸੰਘਰਸ਼ ਦੇ ਖਿਲਾਫ ਬੋਲਦੇ ਹਨ ਉਹਨਾਂ ਵਿਚ ਵੀ ਕਿਸੇ ਨਾ ਕਿਸੇ ਪਾਸਿਓ ਡਰ ਦਾ ਅਸਰ ਪਿਆ ਹੁੰਦਾ ਹੈ।

ੴ

# ਬਦਨਸੀਬ ਪੂਰਬੀਏ

ਇਹ ਵਾਕਿਆ ਓਹਨਾਂ ਵੇਲਿਆਂ ਦਾ ਹੈ ਜਦੋਂ ਮੁਗਲਾਂ ਅੰਗਰੇਜਾਂ ਦੇ ਜਮਾਨਿਆਂ ਵਾਂਗ ਸਿੰਘਾਂ ਦੇ ਸਿਰਾਂ ਦੇ ਮੁੱਲ ਪੈ ਰਹੇ ਸਨ। ਦਿੱਲੀ ਹਕੂਮਤ ਸਿੱਖ ਸੰਘਰਸ਼ ਨੂੰ ਦਬਾਉਣ ਲਈ ਪੂਰਾ ਜੋਰ ਲਾ ਰਹੀ ਸੀ। ਸਿੰਘਾਂ ਦੇ ਜਥੇ ਛਿੱਥੇ ਪੈ ਰਹੇ ਸਨ। ਇਕ ਗੀਤ (ਪੱਤਾ ਪੱਤਾ ਸਿੰਘ ਦਾ ਵੈਰੀ) ਉਸ ਵੇਲੇ ਦੀ ਔਖੀ ਹਾਲਤ ਨੂੰ ਬਿਆਨ ਕਰਦਾ ਸੀ।

ਇਹ ਕਹਾਣੀ ਮੈਨੂੰ ਨਾਭੇ ਜੇਲ੍ਹ ਵਿਚ ਸੰਘਰਸ਼ ਦੇ ਹਿਮਾਇਤੀ ਸਿੰਘ ਨੇ ਸੁਣਾਈ ਜੋ ਸਿੰਘਾਂ ਨੂੰ ਠਾਹਰ ਦੇਣ ਕਰਕੇ ਜੇਲ੍ਹ ਵਿਚ ਸੀ। ਇਹ ਸਿੰਘ ਅਮਰਗੜ੍ਹ (ਜਿਲ੍ਹਾ ਮਲੇਰਕੋਟਲਾ) ਥਾਣੇ ਵਿਚ ਹੀ ਕਈ ਮਹੀਨਿਆਂ ਤੱਕ ਬੰਦ ਰਿਹਾ ਸੀ। ਕਾਫੀ ਭੱਜ ਨੱਸ ਮਗਰੋਂ ਉਹਦੇ ਘਰਦਿਆਂ ਦਾ ਜੋਰ ਪੈ ਗਿਆ। ਬਿਨਾ ਜੁਰਮ ਤੋਂ ਜੁਰਮਾਨਾ ਭਰਕੇ ਵੀ ਉਹ ਇਸੇ ਗੱਲ ਨੂੰ ਹੀ ਗਨੀਮਤ ਸਮਝਦੇ ਸਨ ਕਿ ਪੁਲਿਸ ਵਾਲੇ ਓਹਨਾਂ ਦੇ ਬੰਦੇ ਨੂੰ ਕੋਈ ਮੁਕਦਮਾ ਪਾ ਕੇ ਜੇਲ੍ਹ ਭੇਜ ਦੇਣ। ਜਦੋਂ ਉਹ ਸਿੰਘ ਥਾਣੇ ਵਿਚ ਬੰਦ ਸੀ ਤਾਂ ਉਹਨੇ ਉਥੇ ਬਹੁਤ ਕੁਝ ਵੇਖਿਆ ਵੀ, ਆਪਣੇ ਵਾਂਗੂੰ ਆਏ ਹੋਰਾਂ ਤੋਂ ਸੁਣਿਆ ਵੀ ਅਤੇ ਕਈ ਵਾਰ ਪੁਲਿਸ ਵਾਲੇ ਬੰਦੇ ਨੂੰ ਡਰਾਉਣ ਲਈ ਵੀ ਕਿਸੇ ਦੇ ਹਾਲ ਦਾ ਹਵਾਲਾ ਦੇ ਦਿੰਦੇ ਸਨ। ਉਹਦੇ ਉਤੇ ਵੀ ਤਸ਼ੱਦਦ ਹੋਇਆ ਸੀ ਪਰ ਉਹ ਕਿਸੇ ਫੌਜੀ ਅਧਿਕਾਰੀ ਦਾ ਰਿਸ਼ਤੇਦਾਰ ਸੀ ਇਸ ਕਰਕੇ ਉਹਦੀ ਜਾਨ ਬਚੀ ਰਹੀ ਅਤੇ ਦੂਜਿਆਂ ਨਾਲੋਂ ਥੋੜ੍ਹਾ ਫਰਕ ਵੀ ਰਿਹਾ। ਉਂਞ ਵੀ ਉਹਦਾ ਕਿਸੇ ਕੰਮ ਵਿਚ ਹੱਥ ਨਹੀਂ ਸੀ ਸਿਰਫ ਸਿੰਘਾਂ ਨੂੰ ਪਰਸ਼ਾਦਾ ਪਾਣੀ ਹੀ ਛਕਾਇਆ ਸੀ ਪਰ ਓਹਨਾਂ ਵੇਲਿਆਂ ਵਿਚ ਮਾਰਨ ਲਈ ਤਕਾਏ ਗਏ ਬੰਦੇ ਦਾ ਗੁਨਾਹ ਪੁੱਛਿਆ ਨਹੀਂ ਜਾਂਦਾ ਸੀ। ਉਸ ਸਿੰਘ ਨੇ ਉਹ ਥਾਣੇ ਦੇ ਉਸ ਵੇਲੇ ਦੇ ਥਾਣੇਦਾਰ ਦਾ ਨਾਂ ਵੀ ਦੱਸਿਆ ਸੀ ਪਰ ਮੈਨੂੰ ਹੁਣ ਭੁਲ ਗਿਆ ਹੈ। ਇਕ ਗੱਲ ਜਿਹੜੀ ਮੈਨੂੰ ਨਹੀਂ ਭੁੱਲੀ ਅਤੇ ਉਹਨੂੰ ਵੀ ਵਾਰ ਵਾਰ ਚੇਤੀ ਆਉਂਦੀ ਸੀ।

ਉਸ ਥਾਣੇ ਵਿਚ ਕੁਝ ਗਰੀਬ ਬੰਦੇ ਸਨ ਜੋ ਸਾਬਤ ਸੂਰਤ ਸਨ। ਓਹਨਾਂ ਦੇ

ਬੋਲਣ ਤੋਂ ਪਤਾ ਲਗਦਾ ਸੀ ਕਿ ਉਹ ਪੰਜਾਬ ਦੇ ਨਹੀਂ ਹਨ। ਉਹ ਛੇ ਜਣੇ ਸਨ ਓਹਨਾਂ ਨੂੰ ਇਕੱਠੇ ਹੀ ਰੱਖਿਆ ਹੋਇਆ ਸੀ। ਓਹਨਾਂ ਵਿਚੋਂ ਤਿੰਨ ਜਣੇ ਬਿਹਾਰ ਦੇ ਜਿਲ੍ਹੇ ਕਟੀਹਾਰ ਦੇ ਕਿਸੇ ਇਕੋ ਪਿੰਡ ਦੇ ਸਨ। ਉਹ ਝੋਨੇ ਦੀ ਲਵਾਈ ਸਮੇਂ ਪੰਜਾਬ ਆਏ ਸਨ। ਬਿਨਾ ਟਿਕਟ ਸਫਰ ਕਰਨ ਦੇ ਦੋਸ਼ ਵਿਚ ਕਿਸੇ ਨੇਮਾਂ ਦੇ ਪੱਕੇ ਟੀ.ਟੀ.ਈ. ਨੇ ਓਹਨਾਂ ਨੂੰ ਥਾਣੇ ਭੇਜ ਦਿੱਤਾ ਸੀ। ਲਗਭਗ ਦੋ ਮਹੀਨਿਆਂ ਤੋਂ ਇਥੇ ਹੀ ਬੰਦ ਸਨ। ਇਹ ਸਾਰੇ ਹੀ ਜਵਾਨ ਉਮਰ ਦੇ ਸਨ। ਸਭ ਤੋਂ ਵੱਡੀ ਉਮਰ ਵਾਲਾ ਵੀ ੩੦ ਕੁ ਸਾਲ ਦਾ ਹੀ ਸੀ। ਦੋ ਹੋਰ ਜਣੇ ਪੂਰਬੀ ਯੂ.ਪੀ. ਤੋਂ ਸਨ ਜਿਹੜੇ ਕਈ ਸਾਲਾਂ ਤੋਂ ਪੰਜਾਬ ਆਉਂਦੇ ਜਾਂਦੇ ਸਨ। ਉਹ ਆਪਸੀ ਲੜਾਈ ਦੇ ਕਾਰਨ ਇਥੇ ਫੜੇ ਹੋਏ ਸਨ। ਓਹਨਾਂ ਵਿਚੋਂ ਇਕ ਅੱਧਖੜ ਉਮਰ ਦਾ ਬਿਹਾਰੀ ਸੀ ਜੋ ਚੋਰੀ ਕਰਨ ਕਰਕੇ ਫੜਿਆ ਹੋਇਆ ਸੀ। ਏਹਨਾਂ ਸਾਰਿਆਂ ਨੂੰ ਪੁਲਿਸ ਵਾਲਿਆਂ ਨੇ ਇਕੱਠੇ ਹੀ ਰੱਖਿਆ ਹੋਇਆ ਸੀ। ਏਹਨਾਂ ਨੂੰ ਕਈ ਮਹੀਨਿਆਂ ਤੋਂ ਫੜਿਆ ਹੋਇਆ ਸੀ। ਓਹਨਾਂ ਦੇ ਦਾਹੜੀ ਕੇਸ ਵਧ ਗਏ ਸਨ। ਇਸ ਕਰਕੇ ਸ਼ਕਲੋਂ ਓਹਨਾਂ ਦਾ ਪਤਾ ਨਹੀਂ ਲੱਗਦਾ ਸੀ। ਓਹ ਸਾਰਾ ਦਿਨ ਥਾਣੇ ਦਾ ਸਾਰਾ ਕੰਮ ਕਰਦੇ ਸਨ ਅਤੇ ਰਾਤ ਨੂੰ ਪੁਲਿਸ ਵਾਲੇ ਓਹਨਾਂ ਨੂੰ ਹਵਾਲਾਤ ਵਿਚ ਬੰਦ ਕਰ ਦਿੰਦੇ ਸਨ। ਸਵੇਰੇ ਚਾਹ ਵੇਲੇ ਤੋਂ ਹੀ ਓਹਨਾਂ ਨੂੰ ਕੰਮ ਲਈ ਬਾਹਰ ਕੱਢ ਲੈਂਦੇ ਸਨ। ਸੰਘਰਸ਼ ਨਾਲ ਸਬੰਧਤ ਬੰਦਿਆਂ ਦੀ ਕੁਟਮਾਰ ਕਰਦੇ ਸਨ ਪਰ ਏਹਨਾਂ ਨੂੰ ਕੁਝ ਨਹੀਂ ਕਹਿੰਦੇ ਸਨ। ਉਹ ਸਿੰਘ ਦੇ ਦੱਸਣ ਅਨੁਸਾਰ ਏਹ ਬੰਦੇ ਵੀ ਰੋਜ ਹੋਣ ਵਾਲੀ ਕੁਟ ਮਾਰ ਅਤੇ ਚੀਕਾਂ ਤੋਂ ਬਹੁਤ ਪਰੇਸ਼ਾਨ ਹੁੰਦੇ ਸਨ। ਕਈ ਵਾਰ ਪੁਲਿਸ ਵਾਲੇ ਕਿਸੇ ਖਾਸ ਫੜੇ ਬੰਦਿਆਂ ਤੋਂ ਵੱਖ ਰੱਖਣ ਲਈ ਉਹ ਸਿੰਘ ਨੂੰ ਵੀ ਏਹਨਾਂ ਗਰੀਬ ਮਜਦੂਰਾਂ ਨਾਲ ਬੰਦ ਕਰ ਦਿੰਦੇ ਸਨ। ਇਸ ਕਰਕੇ ਓਹਨਾਂ ਨਾਲ ਉਸ ਦਾ ਲਗਾਅ ਹੋ ਗਿਆ। ਇਹ ਸਾਰੇ ਆਪਣੇ ਦੇਸ ਅਤੇ ਘਰਾਂ ਬਾਰੇ ਬਹੁਤ ਫਿਕਰਮੰਦ ਸਨ। ਉਹ ਲੋਕ ਤਾਂ ਆਪਣੇ ਇਲਾਕਿਆਂ ਦੀ ਪੁਲਿਸ ਤੋਂ ਵੀ ਡਰਨ ਵਾਲੇ ਸਨ। ਪੰਜਾਬ ਪੁਲਿਸ ਦਾ ਭਿਆਨਕ ਰੂਪ ਵੇਖ ਵੇਖ ਓਹਨਾਂ ਨੂੰ ਏਨਾ ਡਰ ਲਗਦਾ ਸੀ ਕਿ ਉਹ ਪੁਲਿਸ ਵਾਲਿਆਂ ਦੇ ਹੁਕਮ 'ਤੇ ਮਸ਼ੀਨਾਂ ਵਾਂਗ ਕੰਮ ਕਰਦੇ ਰਹਿੰਦੇ ਸਨ। ਓਹਨਾਂ ਨੇ ਡਰਦਿਆਂ ਡਰਦਿਆਂ ਕਈ ਵਾਰ ਮੁਨਸ਼ੀ ਅਤੇ ਥਾਣੇਦਾਰ ਨੂੰ ਫਰਿਆਦ ਕੀਤੀ ਕਿ ਜਾਂ ਤਾਂ ਓਹਨਾਂ ਨੂੰ ਛੱਡ ਦਿੱਤਾ ਜਾਵੇ ਜਾਂ ਓਹਨਾਂ ਨੂੰ ਜੇਲ੍ਹ ਭੇਜ ਦਿੱਤਾ ਜਾਵੇ। ਬਹੁਤੀ ਵਾਰ ਓਹਨਾਂ ਨੂੰ ਝਿੜਕਾਂ ਹੀ ਪੈਂਦੀਆਂ ਸਨ। ਕਦੀ ਓਹਨਾਂ ਦੀ ਗੱਲ ਨੂੰ ਪੁਲਿਸ ਵਾਲੇ ਹਾਸੇ ਮਖੌਲ ਵਿਚ ਹੀ ਟਾਲ ਛੱਡਦੇ। ਇਕ ਬਦਨਾਮ ਏ.ਐਸ.ਆਈ. ਨੇ ਓਹਨਾਂ ਨੂੰ ਕਿਹਾ ਕਿ ਤੁਹਾਨੂੰ ਜੇਲ੍ਹ ਨਹੀਂ ਸਗੋਂ ਬਹੁਤ ਵਧੀਆ ਥਾਂ ਭੇਜਾਂਗਾ, ਤੁਸੀਂ ਸਾਨੂੰ ਅਸੀਸਾਂ ਦਿਓਂਗੇ। ਓਹਨਾਂ ਨੇ ਇਹ ਗੱਲ ਮਜਾਕ ਸਮਝ ਲਈ। ਓਹਨਾਂ ਨੇ ਆਪਣੇ ਹਿਸਾਬ ਨਾਲ ਹੀ ਸੋਚਿਆ ਅਤੇ ਪੁਲਿਸ ਵਾਲੇ ਆਪਣੇ ਹਿਸਾਬ ਨਾਲ ਕਹਿ ਰਹੇ

ਸਨ। ਓਹਨਾਂ ਵੇਲਿਆਂ ਵਿਚ ਕੋਈ ਵੀ ਹਵਾਲਾਤੀ ਥਾਣੇ ਦੇ ਮਾਹੌਲ ਵਿਚ ਦਖਲ ਅੰਦਾਜੀ ਨਹੀਂ ਕਰਦਾ ਸੀ। ਉਦੋਂ ਸਭ ਦੀ ਮਾਨਸਿਕਤਾ ਅਜਿਹੀ ਹੁੰਦੀ ਸੀ ਕਿ ਕਿਸੇ ਤਰ੍ਹਾਂ ਆਪਣਾ ਬਚਾਅ ਕੀਤਾ ਜਾਵੇ। ਓਥੇ ਇਕ ਰਾਤ ਸਹੀ ਸਲਾਮਤ ਗੁਜਰਨੀ ਵੀ ਜਿੰਦਗੀ ਦੀ ਵੱਡੀ ਨਿਆਮਤ ਲੱਗਦੀ ਸੀ।

ਥਾਣਿਆਂ ਵਿਚ ਖਾਣਾ ਪੁਲਿਸ ਵਾਲਿਆਂ ਲਈ ਤਾਂ ਬਹੁਤ ਸੁਆਦ ਹੁੰਦਾ ਹੈ ਪਰ ਫੜੇ ਹੋਏ ਬੰਦੇ ਨੂੰ ਨਾ ਹੀ ਸੁਆਦ ਲਗਦਾ ਹੈ ਅਤੇ ਨਾ ਹੀ ਉਦੋਂ ਰੋਟੀ ਸੌਖਿਆਂ ਬੰਦੇ ਦੇ ਸੰਘੋਂ ਹੇਠਾਂ ਲੰਘਦੀ ਹੈ। ਬੇਕਸੂਰ ਫੜੇ ਲੋਕਾਂ ਲਈ ਇਹ ਬਹੁਤ ਬੁਰਾ ਵਕਤ ਹੁੰਦਾ ਹੈ। ਏਹਨਾਂ ਗਰੀਬਾਂ ਨੇ ਜਦੋਂ ਥਾਣੇਦਾਰ ਨੂੰ ਕਿਹਾ ਕਿ ਓਹਨਾਂ ਨੂੰ ਦਾਹੜੀ ਕੇਸ ਕਟਾਉਣ ਲਈ ਤਾਂ ਮੌਕਾ ਦਿਓ ਅਤੇ ਅੱਗੇ ਉਹ ਹੱਸ ਕੇ ਕਹਿਣ ਲੱਗਾ, ਤੁਹਾਨੂੰ ਪਤਾ ਨਹੀਂ ਅੱਜਕੱਲ ਸਿੰਘਾਂ ਦਾ ਹੁਕਮ ਚੱਲਦੈ, ਜੀਹਦੇ ਵੀ ਦਾਹੜੀ ਕੇਸ ਕੱਟੇ ਹੋਣ ਗੋਲੀ ਮਾਰ ਦਿੰਦੇ ਨੇ। ਇਸ ਕਰਕੇ ਦਾਹੜੀ ਕੇਸ ਰਖਣੇ ਲਾਜਮੀ ਹਨ। ਤੁਹਾਡਾ ਇਸੇ ਗੱਲ ਵਿਚ ਹੀ ਭਲਾ ਹੈ। ਓਹਨਾਂ ਵਿਚਾਰਿਆਂ ਨੇ ਮੁੜ ਕੇ ਕਦੀ ਇਹਦੇ ਬਾਰੇ ਪੁੱਛਿਆ ਵੀ ਨਾ।

ਉਹ ਸਿੰਘ ਨੇ ਆਪਣੇ ਬਾਰੇ ਦੱਸਿਆ, "ਮੈਨੂੰ ਓਥੇ ਵਿਹਲੇ ਬੈਠ ਪੁਲਿਸ ਦੀਆਂ ਰੋਟੀਆਂ ਖਾਣਾ ਬਹੁਤ ਬੁਰਾ ਲੱਗਦਾ ਸੀ ਅਤੇ ਬਿਨਾ ਗੱਲ ਤੋਂ ਹਵਾਲਾਤ ਵਿਚ ਬੰਦ ਰਹਿਣਾ ਹੋਰ ਵੀ ਤੰਗ ਕਰਦਾ ਸੀ ਪਰ ਓਹਨਾਂ ਬੰਦਿਆਂ ਨਾਲ ਮੇਰਾ ਦਿਲ ਲੱਗਣ ਲੱਗ ਪਿਆ ਸੀ। ਓਹਨਾਂ ਬਾਰੇ ਮੈਂ ਕਦੀ ਸੋਚਿਆ ਵੀ ਨਹੀਂ ਸੀ ਕਿ ਓਹਨਾਂ ਦਾ ਸਰੂਪ ਪਹਿਲਾਂ ਕਿਹੋ ਜਿਹਾ ਸੀ। ਮਿਹਨਤ ਕਰਨ ਕਰਕੇ ਵੀ ਅਤੇ ਸਰੂਪ ਕਰਕੇ ਵੀ ਮੈਨੂੰ ਉਹ ਚੰਗੇ ਲਗਦੇ ਸਨ। ਓਹਨਾਂ ਵਿਚ ਇਕ ਪਰਭਾਤ ਨਾਂ ਦੇ ਨੌਜਵਾਨ ਨੇ ਜਪੁ ਨੀਸਾਣੁ (ਜਪੁ ਜੀ ਸਾਹਿਬ) ਦੀਆਂ ਕੁਝ ਪੌੜੀਆਂ ਵੀ ਯਾਦ ਕਰ ਲਈਆਂ ਸਨ। ਉਹ ਕਈ ਵਾਰ ਮੈਨੂੰ ਬੋਲ ਕੇ ਪਾਠ ਕਰਨ ਲਈ ਕਹਿੰਦਾ। ਇਸ ਤਰ੍ਹਾਂ ਹੀ ਦਿਨ ਬੀਤਦੇ ਗਏ। ਇਕ ਦਿਨ ਖਾੜਕੂਆਂ ਨੇ ਖੰਨਾ ਪੁਲਿਸ 'ਤੇ ਘਾਤ ਲਾ ਕੇ ਹਮਲਾ ਕੀਤਾ ਅਤੇ ਕੁਝ ਬੰਦੇ ਮਾਰ ਦਿੱਤੇ ਅਤੇ ਕੁਝ ਫੱਟੜ ਹੋ ਗਏ। ਥਾਣੇ ਵਿਚ ਆਵਾਜਾਈ ਬਹੁਤ ਹੋ ਗਈ ਅਤੇ ਬੰਦਿਆਂ ਦੀ ਫੜੋ-ਫੜੀ ਵੀ ਬਹੁਤ ਹੋਈ। ਅਗਲੇ ਦਿਨ ਥਾਣੇਦਾਰ ਦੇ ਕਮਰੇ ਵਿਚ ਐਸ.ਐਸ.ਪੀ. ਦੇਰ ਰਾਤ ਤੱਕ ਬੈਠਾ ਸ਼ਰਾਬ ਪੀਂਦਾ ਰਿਹਾ। ਓਹਨਾਂ ਦੀਆਂ ਉੱਚੀ-ਉੱਚੀ ਗੱਲਾਂ ਬਾਹਰ ਤੱਕ ਸੁਣਦੀਆਂ ਰਹੀਆਂ। ਇਸ ਤੋਂ ਬਾਅਦ ਰਾਤ ਇਕ ਵਜੇ ਦੇ ਕਰੀਬ ਪੂਰਾ ਦਸਤਾ ਲੈ ਕੇ ਆਇਆ ਅਤੇ ਸਾਡੇ ਵਾਲੀ ਹਵਾਲਾਤ ਦੇ ਸਾਹਮਣੇ ਖਲੋ ਗਿਆ। ਮੈਂ ਚੁੱਪ-ਚਾਪ ਮੂੰਹ 'ਤੇ ਚਾਦਰ ਲਈ ਪਿਆ ਰਿਹਾ ਜਿਵੇਂ ਮੈਂ ਸੁੱਤਾ ਹੋਵਾਂ। ਥਾਣੇਦਾਰ ਨੇ ਮੈਨੂੰ ਜਗਾਇਆ ਵੀ ਨਹੀਂ। ਓਹਨਾਂ ਸਾਰਿਆਂ ਨੂੰ ਉਠਾ ਕੇ ਬਾਹਰ ਕੱਢਿਆ ਅਤੇ ਉਧਰ ਲੈ ਗਿਆ ਜਿਧਰ ਉਹਦੇ ਅਫਸਰ ਬੈਠੇ ਸਨ। ਘੰਟੇ ਕੁ ਬਾਅਦ ਉਹ ਓਹਨਾਂ ਨੂੰ ਬਾਹਰ ਲੈ ਕੇ ਚਲੇ ਗਏ"।

ਉਸ ਸਿੰਘ ਨੇ ਅੱਗੇ ਦੱਸਿਆ, "ਮੈਂ ਸਵੇਰੇ ਜਦੋਂ ਸੰਤਰੀ ਤੋਂ ਓਹਨਾਂ ਬਾਰੇ ਪੁੱਛਿਆ ਤਾਂ ਉਹ ਕਹਿੰਦਾ ਓਹਨਾਂ ਸਾਰਿਆਂ ਨੂੰ ਛੱਡ ਦਿੱਤਾ। ਸੁਣ ਕੇ ਇਕ ਵਾਰ ਤਾਂ ਚੰਗਾ ਲੱਗਿਆ ਪਰ ਨਾਲ ਦੀ ਨਾਲ ਮਨ ਵਿਚ ਸਵਾਲ ਉੱਠ ਖੜ੍ਹਿਆ ਕਿ ਜੇ ਛੱਡਣਾ ਸੀ ਤਾਂ ਰਾਤ ਨੂੰ ਹੀ ਕਿਉਂ? ਇਕ ਪਲ ਆਇਆ ਚੈਨ ਬੇਚੈਨੀ ਵਿਚ ਬਦਲ ਗਿਆ। ਮੇਰੀ ਬੇਚੈਨੀ ਅਗਲੇ ਦਿਨ ਇਕ ਹੋਰ ਸਿਪਾਹੀ ਨੇ ਦੂਰ ਕਰ ਦਿੱਤੀ ਜੋ ਮੇਰੇ ਨਾਲ ਥੋੜ੍ਹਾ ਜਿਹਾ ਲਗਾਅ ਰੱਖਦਾ ਸੀ। ਉਹਨੇ ਬੜੇ ਬੁਝੇ ਮਨ ਨਾਲ ਦੱਸਿਆ ਕਿ ਇਹ ਬੁੱਚੜ ਨੇ ਓਹਨਾਂ ਗਰੀਬ ਪਰਦੇਸੀਆਂ ਦਾ ਵੀ ਮੁਕਾਬਲਾ ਬਣਾ ਦਿੱਤਾ ਹੈ। ਅੱਜ ਦੀਆਂ ਅਖਬਾਰਾਂ ਭਰੀਆਂ ਪਈਆਂ ਹਨ ਮੁਕਾਬਲੇ ਦੀ ਚਰਚਾ ਨਾਲ। ਪੁਲਿਸ 'ਤੇ ਘਾਤ ਲਾ ਕੇ ਹਮਲਾ ਕਰਨ ਵਾਲੇ ਛੇ ਖਾੜਕੂ ਸਖਤ ਪੁਲਿਸ ਮੁਕਾਬਲੇ ਵਿਚ ਹਲਾਕ ਅਤੇ ਗੋਲਾ ਬਰੂਦ ਬਰਾਮਦ ਹੋਇਆ। ਇਹ ਸਾਰੇ ਅਣਪਛਾਤੇ ਹੀ ਲਗਦੇ ਸਨ ਜੋ ਪੰਜਾਬ ਦੇ ਕਿਸੇ ਹੋਰ ਜ਼ਿਲ੍ਹੇ ਵਿਚੋਂ ਆਏ ਹੋਣ। ਇਹ ਮੁਕਾਬਲੇ ਕਰਕੇ ਉਹ ਏ.ਐਸ.ਆਈ. ਛੇਤੀ ਹੀ ਇੰਸਪਕੈਟਰ ਵੀ ਬਣ ਗਿਆ ਅਤੇ ਉਹਨੂੰ ਸਨਮਾਨ ਵੀ ਮਿਲਿਆ। ਕੁਝ ਦਿਨਾਂ ਬਾਅਦ ਲਾਂਗਰੀ ਨੇ ਦੱਸਿਆ ਕਿ ਉਸ ਰਾਤ ਛੱਡ ਦਿਤੇ ਜਾਣ ਦੀ ਗੱਲ ਸੁਣ ਕੇ ਉਹ ਏਨੇ ਖੁਸ਼ ਸਨ। ਓਹਨਾਂ ਵਿਚਾਰਿਆਂ ਨੇ ਚਾਅ ਨਾਲ ਪੁਲਿਸ ਦੇ ਦਿੱਤੇ ਨਵੇਂ ਕੁੜਤੇ ਪਜਾਮੇ ਅਤੇ ਪੈਂਟਾਂ ਕਮੀਜਾਂ ਵੀ ਪਾ ਲਈਆਂ। ਉਹ ਆਪ ਖੁਸ਼ੀ ਨਾਲ ਗੱਡੀ ਵਿਚ ਚੜ੍ਹੇ"। ਸਿੰਘ ਨੇ ਗੱਲ ਖਤਮ ਕੀਤੀ।

ਓਹਨਾਂ ਦੇ ਮਨਾਂ ਵਿਚ ਆਖਰੀ ਮੌਕੇ ਕੀ ਖਿਆਲ ਆਏ ਹੋਣਗੇ, ਧੋਖੇਬਾਜਾਂ ਨਾਲ ਨਫਰਤ ਜਾਂ ਡਰ ਕਿ ਰਾਤ ਦੇ ਹਨ੍ਹੇਰੇ ਨੇ ਓਹਨਾਂ ਨੂੰ ਭਾਵਹੀਣ ਕਰ ਦਿੱਤਾ ਹੋਏਗਾ? ਉਹ ਥਾਣੇਦਾਰ ਅਤੇ ਮੁਨਸ਼ੀ ਜੋ ਪਹਿਲਾਂ ਹੀ ਇਹ ਤਾਕ ਵਿਚ ਸਨ ਉਹ ਕਿਹੋ ਜਿਹੇ ਬੰਦੇ ਹੋਣਗੇ, ਓਹਨਾਂ ਦੇ ਮਨਾਂ ਵਿਚ ਓਹਨਾਂ ਦੇ ਆਖਰੀ ਪਲਾਂ ਮੌਕੇ ਕਿਹੋ ਜਿਹੇ ਖਿਆਲ ਹੋਣਗੇ? ਕੀ ਉਹ ਵੀ ਕਦੀ ਇਨਸਾਨ ਸਨ ਜੋ ਹਾਲਾਤ ਨਾਲ ਰਲ ਕੇ ਅਜਿਹਾ ਕੁਝ ਕਰੀ ਗਏ ਜਾਂ ਉਹ ਓਹਨਾਂ ਬਹੁਤ ਥੋੜ੍ਹਿਆਂ ਵਿਚੋਂ ਹੋਣਗੇ ਜੋ ਸਦਾ ਹੀ ਏਦਾਂ ਦੇ ਹੁੰਦੇ ਹਨ। ਏਦਾਂ ਦੇ ਬੇਗੁਨਾਹਾਂ ਦਾ ਖੂਨ ਲਗਭਗ ਪੰਜਾਬ ਦੇ ਹਰ ਥਾਣੇ ਅਤੇ ਤਸੀਹੇ ਕੇਂਦਰ ਵਿਚ ਅਣਤੋਲਿਆ ਡੁੱਲਿਆ ਹੈ। ਇਹਦਾ ਕੋਈ ਲੇਖਾ ਜਾਂ ਸਬੂਤ ਨਹੀਂ ਹੈ। ਜਿਹੜੇ ਵੇਖਣ ਵਾਲੇ ਸਨ ਓਹਨਾਂ ਨੇ ਵੀ ਕੁਝ ਲਿਖਿਆ ਨਹੀਂ ਹੈ, ਕਰਨ ਵਾਲਿਆਂ ਨੇ ਤਾਂ ਏਡੇ ਗੁਨਾਹ ਦਾ ਕਬੂਲਨਾਮਾ ਕਦ ਲਿਖਣਾ ਏ।

ੴ

## ਸਾਧ ਸੁਭਾਅ ਬਜ਼ੁਰਗ ਜੋ ਲਾਪਤਾ ਹੋਇਆ

ਨਕੋਦਰ ਕੋਲ ਇਕ ਠਾਹਰ ਦੀ ਦਾਸਤਾਨ ਹੈ। ਇਕ ਚੰਗੇ ਜਿਮੀਂਦਾਰ ਪਰਿਵਾਰ ਦਾ ੫੦ ਕੁ ਸਾਲ ਦਾ ਅਣਵਿਆਹਿਆ ਬਜ਼ੁਰਗ ਸੀ ਜੋ ਸਦਾ ਮੋਟੇ ਖੱਦਰ ਦਾ ਕੁੜਤਾ ਪਾਉਂਦਾ ਤੇ ਪੈਰੋਂ ਨੰਗਾ ਰਹਿੰਦਾ ਸੀ। ਉਹ ਵੇਖਣ ਨੂੰ ਸਿੱਧਰਾ ਜਿਹਾ ਸੀ। ਅਸੀਂ ਜਦੋਂ ਜਾਣਾ ਉਹਨੇ ਆ ਕੇ ਕੋਲ ਬਹਿ ਜਾਣਾ ਅਤੇ ਹਥਿਆਰਾਂ ਨੂੰ ਵੇਖ ਵੇਖ ਕੇ ਖੁਸ਼ ਹੁੰਦੇ ਰਹਿਣਾ। ਓਹਨਾਂ ਨੂੰ ਛੋਹ ਕੇ ਬੱਚਿਆਂ ਵਾਂਗ ਹੱਸਣਾ। ਉਹ ਗੂੰਗਾ ਵੀ ਸੀ ਅਤੇ ਬੋਲ਼ਾ ਵੀ। ਉਹ ਹੱਸਦਾ ਹੀ ਮਿਲਦਾ ਸੀ। ਜੇ ਚੁੱਪ ਬੈਠਾ ਹੁੰਦਾ ਤਾਂ ਇੰਵ ਲਗਦਾ ਜਿਵੇਂ ਬਹੁਤ ਡੂੰਘੀ ਵਿਚਾਰ ਵਿਚ ਡੁੱਬਿਆ ਹੋਵੇ। ਉਹਦੇ ਘਰ ਵਾਲੇ ਕੀ ਸਾਰੇ ਆਲੇ ਦੁਆਲੇ ਦੇ ਲੋਕ, ਸਭ ਉਹਦੀ ਨੇਕਨੀਅਤੀ ਅਤੇ ਮਾਸੂਮੀਅਤ ਤੋਂ ਜਾਣੂੰ ਸਨ। ਉਹਦੀ ਇੱਜ਼ਤ ਕਰਦੇ ਸਨ। ਸਾਰੇ ਪਿਆਰ ਨਾਲ ਉਹਨੂੰ ਚਾਚਾ ਅਲਮਸਤ ਕਹਿੰਦੇ ਸਨ। ਉਹ ਘਰੇ ਘੱਟ ਹੀ ਰਹਿੰਦਾ ਸੀ ਪਰ ਜਦੋਂ ਸਾਡੇ ਵਿਚੋਂ ਕਿਸੇ ਨੇ ਵੀ ਜਾਣਾ ਤਾਂ ਉਸ ਨੇ ਓਨਾ ਚਿਰ ਘਰ ਹੀ ਰਹਿਣਾ ਜਿੰਨਾ ਚਿਰ ਚਲੇ ਨਾ ਜਾਣਾ। ਉਹ ਸਾਡੇ ਓਥੇ ਹੁੰਦਿਆਂ ਰਾਤ ਨੂੰ ਸੌਂਦਾ ਵੀ ਨਹੀਂ ਸੀ, ਜਾਗਦਾ ਹੀ ਰਹਿੰਦਾ ਅਤੇ ਸਾਡੇ ਕੋਲ ਹੀ ਬੈਠੇ ਰਹਿਣਾ।

ਜਦੋਂ ਉਸ ਪਰਿਵਾਰ ਨੂੰ ਪੁਲਿਸ ਦਾ ਗੇੜ ਪਿਆ ਤਾਂ ਸਾਰਿਆਂ ਦੀ ਮਾਰ ਕੁਟਾਈ ਹੋਈ। ਨਕੋਦਰ ਦੇ ਜਾਲਮ ਥਾਣੇਦਾਰ ਨੇ ਉਸ ਅਲਮਸਤ ਨੂੰ ਵੀ ਜੁਲਮ ਦੀ ਭੱਠੀ ਵਿਚ ਦੀ ਕੱਢ ਛੱਡਿਆ। ਇਹ ਵੀ ਨਾ ਵੇਖਿਆ ਕਿ ਉਹ ਬੰਦਾ ਗੂੰਗਾ ਅਤੇ ਬੋਲ਼ਾ ਹੈ। ਘਰ ਵਾਲਿਆਂ ਨੂੰ ਮੁਕੱਦਮੇ ਪਾ ਕੇ ਜੇਲ੍ਹ ਭੇਜ ਦਿੱਤਾ ਅਤੇ ਅਲਮਸਤ ਨੂੰ ਓਹਨਾਂ ਦੇ ਖੇਤਾਂ ਵਿਚ ਛੱਡ ਦਿੱਤਾ। ਲੋਕਾਂ ਨੇ ਉਸਨੂੰ ਪਹਿਲੀ ਵਾਰ ਉਦਾਸੀ ਵਿਚ ਬੈਠੇ ਵੇਖਿਆ। ਉਹ ਤੁਰਨ ਵੇਲੇ ਲੰਗੜਾ ਕੇ ਮੁਸ਼ਕਲ ਨਾਲ ਤੁਰਦਾ ਸੀ। ਇਹ ਉਹਦੀ ਆਖਰੀ ਰਾਤ ਸੀ। ਉਸ ਦਿਨ ਤੋਂ ਬਾਅਦ ਕਿਸੇ ਨੂੰ ਕੁਝ ਪਤਾ ਨਹੀਂ ਲੱਗਿਆ ਕਿ ਉਹ ਕਿੱਥੇ ਗਿਆ। ਪਿੰਡ ਵਾਲਿਆਂ ਨੇ ਇਕੱਠੇ ਹੋ ਕੇ ਉਹਦੀ ਕਾਫੀ ਭਾਲ ਕੀਤੀ।

ਜੋ ਸਾਡੇ ਕਰਕੇ ਘਰੇ ਰਹਿੰਦਾ ਸੀ ਤੇ ਰਾਤੀਂ ਵੀ ਸਾਡੇ ਸਿਰ੍ਹਾਣੇ ਜਾਗਦਾ ਸੀ ਉਸ ਬਜ਼ੁਰਗ ਦਾ ਸਾਡੇ ਲਈ ਮੋਹ ਸਧਾਰਣ ਨਹੀਂ ਸੀ।

ঌ৩

# ਗੋਲੂ ਰਸੋਈਆ

ਜਦੋਂ ਮੈਂ ਪਟਿਆਲੇ ਮਾਈ ਦੀ ਸਰਾਂ ਵਿਚ ਪੁਲਿਸ ਤਫਤੀਸ਼ ਵਿਚ ਸਾਂ ਤਾਂ ਉਥੇ ਇਕ ਗੋਲੂ ਨਾਂ ਦਾ ਰਸੋਈਆ ਸੀ। ਉਹਦਾ ਕੱਦ ਕੋਈ ਸਾਢੇ ਪੰਜ ਫੁੱਟ, ਸਰੀਰ ਪਤਲਾ ਅਤੇ ਰੰਗ ਸਾਂਵਲਾ ਅਤੇ ਉਮਰ ਤੀਹ ਕੁ ਸਾਲ ਹੋਏਗੀ। ਸਿਰ 'ਤੇ ਜੂੜਾ ਹੁੰਦਾ ਸੀ ਪਰ ਅਕਸਰ ਸਿਰੋਂ ਨੰਗਾ ਹੀ ਹੁੰਦਾ ਸੀ ਅਤੇ ਦਾਹੜੀ ਕੁਤਰੀ ਹੋਈ ਹੁੰਦੀ ਸੀ। ਪੁਲਿਸ ਅਮਲੇ ਅਤੇ ਸਾਰੇ ਹਵਾਲਾਤੀਆਂ ਨਾਲ ਉਹਦਾ ਵਰਤਾਓ ਇਕੋ ਜਿਹਾ ਹੀ ਹੁੰਦਾ ਸੀ। ਉਹ ਸਾਰਾ ਦਿਨ ਕੰਮ ਕਰਦਾ ਰਹਿੰਦਾ ਸੀ। ਜੇ ਕਿਤੇ ਉਹਦੀ ਅੱਖ ਲੱਗ ਜਾਂਦੀ ਤਾਂ ਅਵਾਜ ਪੈਣ 'ਤੇ ਉਠ ਕੇ ਉਸੇ ਤਰ੍ਹਾਂ ਬਿਨਾ ਕਿਸੇ ਖੁਸ਼ੀ ਗਮ ਦੇ ਕੰਮ ਲੱਗ ਜਾਂਦਾ ਸੀ। ਉਹਦਾ ਖਾਣਾ ਅਤੇ ਚਾਹ ਬਣਾਉਣ ਦਾ ਹੁਨਰ ਬਹੁਤ ਕਮਾਲ ਸੀ। ਡੀ.ਐਸ.ਪੀ. ਅਤੇ ਥਾਣੇਦਾਰ ਉਹਦਾ ਖਾਸ ਖਿਆਲ ਰੱਖਦੇ ਸਨ। ਉਹਦੇ ਨਾਲ ਕੋਈ ਮਾੜਾ ਸਲੂਕ ਨਹੀਂ ਕਰ ਸਕਦਾ ਸੀ। ਮੁਨਸ਼ੀ ਉਹਨੂੰ ਹਰ ਰੋਜ ਭੁੱਕੀ ਦਾ ਕੱਪ ਮਾਲਖਾਨੇ ਵਿਚੋਂ ਦੇ ਦਿੰਦਾ ਸੀ, ਉਹ ਸਾਰਾ ਦਿਨ ਸੰਤੁਸ਼ਟ ਰਹਿੰਦਾ ਸੀ। ਕੱਪੜੇ ਉਹਨੂੰ ਕੋਈ ਮੁਲਾਜਮ ਕਦੇ ਸਵਾਂ ਕੇ ਦੇ ਦਿੰਦਾ ਪਰ ਲਗਦਾ ਸੀ ਕਿ ਉਹਨੂੰ ਜਿੰਦਗੀ ਵਿਚ ਕੋਈ ਸ਼ੌਕ ਨਹੀਂ ਹੈ। ਉਹਨੂੰ ਆਪਣਾ ਕੰਮ ਹੀ ਜਿੰਦਗੀ ਦਾ ਮਨੋਰਥ ਲਗਦਾ ਸੀ। ਉਹ ਮੈਨੂੰ ਵੀ ਰੋਟੀ ਅਤੇ ਚਾਹ ਦਿੰਦਾ ਸੀ ਪਰ ਬੋਲਦਾ ਕੁਝ ਨਹੀਂ ਸੀ। ਇਕ ਦਿਨ ਕੋਲੋਂ ਲੰਘਦਿਆਂ ਉਹ ਆਪਣੇ ਆਪ ਨੂੰ ਕਹਿ ਰਿਹਾ ਸੀ "ਜੇ ਮੈਂ ਨਾ ਹੋਵਾਂ ਏਹਨਾਂ ਦੀ ਰਸੋਈ ਦਾ ਕੀ ਬਣੂ?" ਉਹ ਵੇਖਣ ਨੂੰ ਸਿਧਰਾ ਜਿਹਾ ਲੱਗਦਾ ਸੀ। ਉਹ ਕਈ ਵਾਰ ਕਿਸੇ ਨਾਲ ਕੁਝ ਵੱਧ ਘੱਟ ਵੀ ਬੋਲ ਦਿੰਦਾ ਸੀ ਕੋਈ ਉਹਦੀ ਗੱਲ ਦਾ ਬੁਰਾ ਨਹੀਂ ਮਨਾਉਂਦਾ ਸੀ। ਉਹਦੀ ਕਿਸੇ ਗੱਲ ਵਿਚ ਦਿਲਚਸਪੀ ਨਹੀਂ ਸੀ ਸਿਵਾਏ ਆਪਣੇ ਵਿਆਹ ਦੇ। ਪੁਲਿਸ ਵਾਲੇ ਉਹਦੇ ਨਾਲ ਲਗਾਤਾਰ ਇਸ ਮਸਲੇ 'ਤੇ ਛੇੜ-ਛਾੜ ਕਰਦੇ ਰਹਿੰਦੇ ਸਨ। ਇਕ ਵਾਰ ਓਹਨਾਂ ਨੇ ਕਿਸੇ ਪੇਸ਼ੇਵਾਰ ਔਰਤ ਜੋ ਕਿਸੇ ਜੁਰਮ ਵਿਚ ਫੜੀ ਗਈ ਸੀ ਉਸ ਨਾਲ ਉਹਨੂੰ ਮਿਲਾ ਦਿਤਾ। ਹੁਣ ਉਹਦੇ ਬਾਰੇ ਹੀ ਸੋਚਦਾ ਰਹਿੰਦਾ ਸੀ।

ਇਕ ਰਾਤ ਨੂੰ ਪੁੱਛ-ਗਿੱਛ ਦੌਰਾਨ ਡੀ.ਐਸ.ਪੀ. ਕਹਿਣ ਲੱਗਾ, "ਇਹ ਗੋਲੂ ਵੀ

ਤੁਹਾਡਾ ਹੀ ਬੰਦਾ ਹੈ। ਅਸੀਂ ਇਹਨੂੰ ਬਚਾ ਲਿਆ ਅਤੇ ਆਪਣੇ ਕੋਲ ਰੱਖ ਲਿਆ ਹੈ। ਇਹ ਛੇ ਸਾਲ ਤੋਂ ਸਾਡੇ ਕੋਲ ਹੈ। ਸਾਡੀ ਰਸੋਈ ਦਾ ਕਰਤਾ ਧਰਤਾ ਹੁਣ ਇਹ ਹੀ ਹੈ। ਸਾਡਾ ਹੁਣ ਇਹਦੇ ਬਿਨਾ ਸਰਦਾ ਨਹੀਂ ਹੈ। ਅਸੀਂ ਇਹਨੂੰ ਪਿੰਡ ਜਾਣ ਨੂੰ ਕਿਹਾ ਤਾਂ ਹੁਣ ਇਹ ਵੀ ਪਿੰਡ ਜਾ ਕੇ ਰਾਜ਼ੀ ਨਹੀਂ ਹੈ। ਇਹਦੀ ਮਾਂ ਨੂੰ ਮਿਲਾਇਆ ਵੀ ਪਰ ਇਹ ਵਾਪਸ ਨਹੀਂ ਜਾ ਰਿਹਾ। ਇਹ ਮੋਗੇ ਜਿਲੇ ਦੇ ਇਕ ਖਾੜਕੂ ਦਾ ਭਰਾ ਹੈ। ਖਾੜਕੂ ਦਾ ਪੁਲਿਸ ਨਾਲ ਮੁਕਾਬਲਾ ਹੋ ਗਿਆ, ਜਿਵੇਂ ਚਲਦਾ ਹੀ ਹੈ। ਪਿਉ ਇਹਦਾ ਥਾਣਿਆਂ ਦੀਆਂ ਕੁੱਟਾਂ ਅਤੇ ਕੈਦਾਂ ਭੋਗਦਿਆਂ ਦਮ ਤੋੜ ਗਿਆ। ਇਹਦੀ ਮਾਂ ਪਿੰਡ ਵਿਚ ਦਰਜੀਪੁਣੇ ਦਾ ਕੰਮ ਕਰਕੇ ਆਪਣਾ ਵਕਤ ਕੱਟਦੀ ਹੈ। ਉਹ ਲੈਣ ਆਉਂਦੀ ਹੈ ਪਰ ਇਹ ਜਾਂਦਾ ਨਹੀਂ ਹੈ"।

ਸਿੱਧੇ ਸਾਦੇ ਇਨਸਾਨ ਜਿਹੜਿਆਂ ਦਾ ਆਪਣੇ ਕੰਮ ਤੋਂ ਬਿਨਾ ਕਿਸੇ ਹੋਰ ਗੱਲ ਨਾਲ ਵਾਸਤਾ ਨਹੀਂ ਹੈ ਉਹ ਕਿਸ ਤਰ੍ਹਾਂ ਹਕੂਮਤ ਦੀ ਮਾਰ ਹੇਠ ਆ ਗਏ। ਓਹਨਾਂ ਨੂੰ ਪਤਾ ਹੀ ਨਹੀਂ ਲੱਗਿਆ ਕਿ ਓਹਨਾਂ ਨਾਲ ਕੀ ਹੋ ਗਿਆ। ਘੁੱਗ ਵਸਦੇ ਪਰਿਵਾਰਾਂ ਨੂੰ ਹਕੂਮਤ ਦੇ ਜਬਰ ਨੇ ਇਸ ਤਰ੍ਹਾਂ ਝੰਜੋੜਿਆ ਕਿ ਉਹ ਮੁੜ ਕਦੀ ਸਾਵੇਂ ਨਾ ਹੋਏ। ਉਹ ਲੋਕ ਉਖੜੇ ਹੋਏ ਘਾਹ ਵਾਂਗ ਹਵਾ ਦੇ ਨਾਲ ਹੀ ਹਿਲਦੇ ਅਤੇ ਰੁੜ੍ਹਦੇ ਗਏ। ਹਵਾ ਸੰਗ ਰੁੜ੍ਹਦੇ ਰਹਿਣ ਦੇ ਜਾਂ ਕਿਸੇ ਖੂੰਜੇ ਵਿਚ ਕੂੜੇ ਦੇ ਢੇਰ ਥੱਲੇ ਦੱਬੇ ਜਾਣ ਤੋਂ ਸਿਵਾਏ ਓਹਨਾਂ ਦਾ ਕੋਈ ਮਨੋਰਥ ਜਾਂ ਟਿਕਾਣਾ ਨਹੀਂ ਰਿਹਾ। ਓਹ ਆਪਣੇ ਘਰਾਂ ਪਿੰਡਾਂ ਖੇਤਾਂ ਤੋਂ ਵੀ ਵਿਛੁੰਨੇ ਗਏ ਅਤੇ ਆਪਣੇ ਨੇੜਲੇ ਰਿਸ਼ਤਿਆਂ ਨਾਲ ਵੀ ਭਾਵਹੀਣ ਸਬੰਧ ਹੋ ਗਏ। ਜਬਰ ਦੇ ਅੱਡਿਆਂ ਨੂੰ ਜਿੰਦਗੀ ਦੀ ਪਨਾਹ ਸਮਝਣਾ ਮਨੁੱਖ ਦੇ ਅਸਲੋਂ ਹਿੱਲ ਜਾਣ ਦਾ ਵਰਤਾਰਾ ਹੈ। ਸੰਘਰਸ਼ ਦੌਰਾਨ ਹੋਏ ਇਹੋ ਜਿਹੇ ਵਾਕਿਆਤ ਵੀ ਬੜੇ ਅਹਿਮ ਹਨ। ਕਿੰਨੇ ਹੀ ਬੱਚੇ ਔਰਤਾਂ ਅਤੇ ਬੰਦੇ ਜੋ ਵਕਤ ਕੱਟਣ ਦੀ ਕੋਸ਼ਿਸ਼ ਵਿਚ ਡੇਰਿਆਂ, ਕਾਰਖਾਨਿਆਂ, ਥਾਣਿਆਂ ਅਤੇ ਹੋਰ ਥਾਂਵਾਂ 'ਤੇ ਓਨਾ ਚਿਰ ਚਾਕਰ ਹੋਏ ਰਹੇ ਜਿਨ੍ਹਾਂ ਚਿਰ ਉਹ ਮਰ ਨਹੀਂ ਗਏ ਜਾਂ ਓਹਨਾਂ ਨੂੰ ਓਥੋਂ ਕੱਢ ਨਹੀਂ ਦਿੱਤਾ ਗਿਆ ਜਾਂ ਕੋਈ ਪਿਛੋਂ ਆ ਕੇ ਲੈ ਨਹੀਂ ਗਿਆ। ਜੇ ਮਨੁੱਖ ਦੀ ਮੁੱਢਲੀ ਅਜਾਦੀ ਵਜੋਂ ਗੱਲ ਕਰਨੀ ਹੋਵੇ ਤਾਂ ਇਹ ਗੁਲਾਮੀ ਦਾ ਬਹੁਤ ਮਾਰੂ ਰੂਪ ਹੈ ਜੋ ਬਾਹਰੋਂ ਨਾਮਲੂਮ ਹੀ ਦਿਸਦਾ ਹੈ।

ਤਫਤੀਸ਼ੀ ਜਾਂ ਤਸੀਹਾ ਕੇਂਦਰ ਦੇ ਰਸੋਈਖਾਨੇ ਦੀ ਤਸਵੀਰ ਦਾ ਦੂਜਾ ਪਾਸਾ ਵੀ ਕੋਈ ਬਹੁਤਾ ਵੱਖਰਾ ਨਹੀਂ ਹੈ। ਬੰਦੇ ਮਜਬੂਰ ਲਾਚਾਰ ਬੱਸ ਦਿਨ ਕੱਟਣ ਵਾਲੇ, ਜਿਨ੍ਹਾਂ ਲਈ ਜਿੰਦਗੀ ਦਾ ਮਤਲਬ ਏਨਾ ਕੁ ਹੀ ਰਹਿ ਜਾਂਦਾ ਹੈ ਕਿ ਸਾਹ ਚੱਲਦੇ ਰਹਿਣ ਅਤੇ ਢਿੱਡ ਵਿਚ ਰੋਟੀ ਪੈਂਦੀ ਰਹੇ। ਇਹ ਕਹਾਣੀ ਲੁਧਿਆਣੇ ਦੀ ਤਸੀਹਾ ਕੇਂਦਰ ਦੀ ਹੈ। ਉਥੇ ਇਕ ਬਹੁਤ ਪੁਰਾਣਾ ਸੇਵਾਦਾਰ ਸੀ ਬਿਲਕੁਲ ਗਰੀਬ ਅਤੇ ਸਿਰਫ ਆਪਣੇ ਕੰਮ

ਨਾਲ ਮਤਲਬ ਰੱਖਣ ਵਾਲਾ। ਉਹਨੇ ੩੫ ਸਾਲਾਂ ਵਿਚ ਏਨਾ ਕੁਝ ਵੇਖਿਆ ਕਿ ਉਹਨੇ ਸਿੱਖ ਲਿਆ ਕਿ ਕਿਵੇਂ ਸਭ ਕੁਝ ਭੁਲਾ ਦੇਣਾ ਹੈ ਅਤੇ ਸਿਰਫ ਆਪਣੇ ਰਿਜਕ ਤੱਕ ਮਤਲਬ ਰੱਖਣਾ ਹੈ।

ਜਗਰਾਓਂ ਦੇ ਕੁਝ ਨੌਜਵਾਨਾਂ ਨੂੰ ਸੀ.ਆਈ.ਏ. ਵਾਲੇ ਚੁੱਕ ਲਿਆਏ। ਓਹਨਾਂ ਉਤੇ ਅੰਨਾ ਤਸ਼ੱਦਦ ਹੋਇਆ ਪਰ ਉਹ ਕਿਸੇ ਤਰ੍ਹਾਂ ਛੁੱਟ ਗਏ। ਓਹਨਾਂ ਵਿਚੋਂ ਇਕ ਨੌਜਵਾਨ ਤਸੀਹੇ ਕੇਂਦਰ ਵਿਚ ਬਿਤਾਏ ਦਿਨਾਂ ਨੂੰ ਭੁਲਾ ਨਾ ਸਕਿਆ ਅਤੇ ਖਾੜਕੂ ਸਫਾਂ ਵਿਚ ਜਾ ਰਲਿਆ। ਓਹਨਾਂ ਆਪਣੇ ਉਤੇ ਹੋਏ ਜੁਲਮ ਦਾ ਗੁੱਸਾ ਇਸ ਤਰ੍ਹਾਂ ਕੱਢਿਆ ਕਿ ਉਹਨੇ ਉਸ ਗਰੀਬ ਰਸੋਈਏ ਦਾ ਸਾਰਾ ਪਰਿਵਾਰ ਮਾਰ ਦਿੱਤਾ। ਉਸ ਗਰੀਬ ਨੂੰ ਸਮਝ ਨਹੀਂ ਆਇਆ ਕਿ ਉਹਦੇ ਨਾਲ ਕੀ ਹੋ ਗਿਆ ਅਤੇ ਕਿਉਂ ਹੋਇਆ। ਮਾਰਨ ਵਾਲਿਆਂ ਨੇ ਉਸਨੂੰ ਸਭ ਤੋਂ ਵੱਡਾ ਦੁਸ਼ਟ ਜਾਣਿਆਂ ਜੋ ਓਹਨਾਂ ਪੁਲਿਸ ਵਾਲਿਆਂ ਦੀ ਸੇਵਾ ਕਰਦਾ ਸੀ, ਓਹਨਾਂ ਨੂੰ ਖੁਆਉਂਦਾ ਪਿਆਉਂਦਾ ਸੀ। ਉਹ ਗਰੀਬ ਲਈ ਇਹ ਕੰਮ ਉਹਦਾ ਰਿਜਕ ਸੀ। ਇਹ ਸਮਝ ਦੇ ਫਰਕ ਨੇ ਵੱਡੇ ਟਕਰਾਅ ਦੇ ਚੱਕਰ ਦੇ ਚਲਦਿਆਂ ਉਹਦੀ ਦੁਨੀਆ ਗੁੱਲ ਕਰ ਦਿੱਤੀ ਅਤੇ ਉਹ ਪੱਕਾ ਹੀ ਤਸੀਹੇ ਕੇਂਦਰ ਵਿਚ ਰਹਿਣ ਲੱਗ ਪਿਆ। ਫਿਰ ਉਹ ਓਥੇ ਵੀ ਨਹੀਂ ਰਹਿ ਸਕਿਆ। ਹੁਣ ਉਹ ਕੰਮ ਛੱਡ ਕੇ ਬਾਹਰ ਆ ਗਿਆ। ਉਹਦੇ ਕੋਲ ਕੋਈ ਸਵਾਲ ਨਹੀਂ ਹੈ ਉਹ ਸਿਰਫ ਆਪਣੀ ਲੋਥ ਚੁੱਕੀ ਫਿਰਦਾ ਹੈ। ਇਹੋ ਜਿਹੇ ਬੰਦੇ ਜੋ ਆਮ ਜਿੰਦਗੀ ਵਿਚ ਵੀ ਬਹੁਤੇ ਗੌਲੇ ਨਹੀਂ ਜਾਂਦੇ, ਉਹ ਸੰਘਰਸ਼ ਵਰਗੇ ਸਮਿਆਂ ਵਿਚ ਕਿਸ ਤਰ੍ਹਾਂ ਪਿਸ ਜਾਂਦੇ ਹਨ, ਬਹੁਤ ਨੀਝ ਲਾ ਕੇ ਵੇਖਣੇ ਪੈਂਦੇ ਹਨ। ਏਹਨਾਂ ਦਾ ਜੀਣ ਮਰਨ ਵੀ ਉਸ ਦੌਰ ਦਾ ਇਕ ਹਿੱਸਾ ਹੈ, ਜੋ ਸਾਡੇ 'ਤੇ ਗੁਜਰਿਆ ਹੈ।

ੴ

# ਥਾਣੇ ਵਿਚ ਬੰਦ ਮਿੱਤਰ

ਇਹ ਗੱਲ ਮੈਨੂੰ ਫਰੀਦਕੋਟ ਜਿਲ੍ਹੇ ਦੇ ਇੱਕ ਜਿਲ੍ਹੇ ਪੱਧਰ ਦੇ ਜਥੇਦਾਰ ਨੇ ਸੁਣਾਈ। ਇਹ ਜਥੇਦਾਰ ਠੇਕੇਦਾਰੀ ਦਾ ਕੰਮ ਵੀ ਕਰਦਾ ਸੀ ਅਤੇ ਸਿੰਘਾਂ ਨੂੰ ਪਨਾਹ ਵੀ ਦਿੰਦਾ ਸੀ। ਉਸ ਨੇ ਦੱਸਿਆ ਕਿ ੧੯੯੧ ਦੀ ਗੱਲ ਹੈ ਉਸ ਵੇਲੇ ਓਹਨਾਂ ਦੇ ਥਾਣੇ ਵਿੱਚ ਕੋਈ ਬਹੁਤ ਬਦਨਾਮ ਨਾਂ ਵਾਲਾ ਥਾਣੇਦਾਰ ਆਇਆ (ਨਾਂ ਮੈਨੂੰ ਵਿਸਰ ਗਿਆ ਹੈ)। ਉਸ ਨੇ ਬਹੁਤ ਸਿੰਘਾਂ ਨੂੰ ਮਾਰ ਮੁਕਾਇਆ। ਕਿਸੇ ਔਖੇ ਹੋਏ ਸਿੰਘ ਨੇ ਉਹਦੇ ਪਰਿਵਾਰ ਦੇ ਤਿੰਨ ਜੀਅ ਮਾਰ ਦਿੱਤੇ। ਉਸ ਘਟਨਾ ਤੋਂ ਬਾਅਦ ਇਹ ਥਾਣੇਦਾਰ ਬਿਲਕੁਲ ਹੀ ਦਰਿੰਦਾ ਬਣ ਗਿਆ ਅਤੇ ਇਸ ਦੇ ਜੁਲਮਾਂ ਦੀ ਕੋਈ ਹੱਦ ਨਾ ਰਹੀ। ਉਸ ਵੇਲੇ ਇਹੋ ਜਿਹੇ ਬੰਦਿਆਂ ਨੂੰ ਸਰਕਾਰ ਨੇ ਖੁੱਲ੍ਹੀ ਛੁੱਟੀ ਦਿੱਤੀ ਹੋਈ ਸੀ। ਅਜਿਹੇ ਬੰਦਿਆਂ ਦੀ ਓਦੋਂ ਸਰਕਾਰੇ-ਦਰਬਾਰੇ ਬਹੁਤ ਚਲਦੀ ਸੀ। ਉਹ ਥਾਣੇਦਾਰ ਆਪਣੇ ਬਾਕੀ ਪਰਵਾਰ ਨੂੰ ਥਾਣੇ ਵਿੱਚ ਹੀ ਲੈ ਆਇਆ। ਉਹ ਹੁਣ ਸਾਰਾ ਫਿਕਰ ਮੁਕਾ ਕੇ ਸਿੰਘਾਂ ਅਤੇ ਓਹਨਾਂ ਦੇ ਹਮਾਇਤੀਆਂ ਨੂੰ ਹੀ ਲੱਭਦਾ ਰਹਿੰਦਾ ਸੀ। ਉਹ ਤੜਕੇ ਤੋਂ ਸ਼ਰਾਬ ਪੀਣ ਲਗ ਜਾਂਦਾ ਸੀ। ਉਹਦੇ ਕੋਲ ਸ਼ਰਾਬ ਪੀਣ ਜਾਂ ਸਿੰਘਾਂ ਨੂੰ ਕੋਹ ਕੋਹ ਕੇ ਮਾਰਨ ਦਾ ਹੀ ਕੰਮ ਰਹਿ ਗਿਆ ਸੀ। ਉਹਦੇ ਆਉਣ ਤੋਂ ਬਾਅਦ ਇਲਾਕੇ ਵਿੱਚ ਬਹੁਤ ਮੁਕਾਬਲੇ ਹੋਣ ਲੱਗ ਪਏ। ਉਹ ਹੋਰਨਾਂ ਜਿਲ੍ਹਿਆਂ ਤੋਂ ਵੀ ਸਿੰਘਾਂ ਦੀਆਂ ਠਾਹਰਾਂ ਵਾਲੇ ਅਤੇ ਓਹਨਾਂ ਦੇ ਰਿਸ਼ਤੇਦਾਰਾਂ ਨੂੰ ਚੁੱਕ ਲਿਆਉਂਦਾ ਸੀ ਅਤੇ ਓਹਨਾਂ ਉੱਤੇ ਥਾਣੇ ਵਿੱਚ ਲੰਮਾ ਸਮਾਂ ਤਸ਼ੱਦਦ ਕਰ ਕਰ ਕੇ ਜਲੀਲ ਕਰਦਾ ਰਹਿੰਦਾ ਸੀ। ਲੋਕ ਸਿਫਾਰਸ਼ਾਂ ਜਾਂ ਪੈਸੇ ਨਾਲ ਆਪਣੇ ਬੰਦਿਆਂ ਨੂੰ ਛੁਡਾਉਣ ਦਾ ਜਤਨ ਕਰਦੇ ਸਨ। ਓਹਨਾਂ ਦਿਨਾਂ ਵਿੱਚ ਰਾਜਸੀ ਸਿਫਾਰਸ਼ਾਂ ਘੱਟ ਹੀ ਚੱਲਦੀਆਂ ਸਨ। ਪੁਲਿਸ ਦੇ ਉੱਚ ਅਧਿਕਾਰੀਆਂ ਦੀ ਗੱਲ ਹੀ ਸੁਣੀ ਜਾਂਦੀ ਸੀ। ਜਿਨ੍ਹਾਂ ਨੂੰ ਕੋਈ ਵੀ ਛੁਡਾਉਣ ਨਹੀਂ ਆਉਂਦਾ ਸੀ ਓਹਨਾਂ ਨੂੰ ਮਨ ਮਰਜੀ ਨਾਲ ਵਾਰੀ ਵਾਰੀ ਮੁਕਾਬਲਿਆਂ ਵਿੱਚ ਮਾਰ ਦਿੱਤਾ ਜਾਂਦਾ ਸੀ। ਕੋਈ ਵੱਡਾ ਅਫ਼ਸਰ ਉਹਨੂੰ ਕੁਝ ਨਹੀਂ ਕਹਿੰਦਾ ਸੀ ਪਰ ਉਸ ਥਾਣੇ ਦੇ ਸਿਪਾਹੀ ਓਹਤੋਂ ਤੰਗ ਆਏ ਹੋਏ ਸਨ। ਸਰਕਾਰ ਨੇ ਉਸ ਥਾਣੇਦਾਰ ਨੂੰ ਬਹਾਦਰੀ ਦੇ ਇਨਾਮ

ਨਾਲ ਸਨਮਾਨਤ ਵੀ ਕੀਤਾ ਸੀ।

ਜਿਸ ਜਥੇਦਾਰ ਨੇ ਗੱਲ ਸੁਣਾਈ ਉਸ ਨੂੰ ਵੀ ਇਹ ਥਾਣੇਦਾਰ ਨੇ ਕਈ ਵਾਰ ਫੜਿਆ ਸੀ ਪਰ ਉਹਦੀ ਰਾਜਸੀ ਪਹੁੰਚ ਹੋਣ ਕਰਕੇ ਅਤੇ ਉਪਰ ਪੈਸੇ ਦੇਣ ਕਰਕੇ ਉਹ ਹਰ ਵਾਰ ਬਚ ਜਾਂਦਾ ਸੀ। ਇਹ ਗੱਲ ਸੁਣਾਉਣ ਤੋਂ ਮਹੀਨਾ ਕੁ ਪਹਿਲਾਂ ਹੀ ਉਹ ਹਫਤਾ ਭਰ ਥਾਣੇ ਰਹਿ ਕੇ ਆਇਆ ਸੀ। ਉਸ ਥਾਣੇਦਾਰ ਨੇ ਉਸਨੂੰ ਕਿਹਾ ਸੀ ਕਿ ਤੂੰ ਮੇਰੇ ਤੋਂ ਬਚ ਜਾ, ਕਿਤੇ ਚਲਾ ਜਾ।

ਇਸ ਹਫਤੇ ਦੇ ਸਮੇਂ ਦੌਰਾਨ ਉਥੇ ਜਥੇਦਾਰ ਦੀ ੩੦ ਕੁ ਸਾਲ ਦੇ ਬੰਦੇ ਨਾਲ ਹਿਰਾਸਤ ਵਿੱਚ ਮੁਲਾਕਾਤ ਹੋਈ। ਉਹਦੇ ਨਾਲ ਗੱਲਬਾਤ ਖੁੱਲ੍ਹੀ ਤਾਂ ਉਹਨੇ ਦੱਸਿਆ ਕਿ ਤਿੰਨ ਮਹੀਨੇ ਪਹਿਲਾਂ ਥਾਣੇਦਾਰ ਨੇ ਉਹਨੂੰ ਮੱਖੂ ਦੇ ਇਲਾਕੇ ਵਿਚੋਂ ਚੁੱਕ ਕੇ ਲਿਆਂਦਾ ਸੀ। ਉਹ ਭਾਈ ਨਿਸ਼ਾਨ ਸਿੰਘ ਮੱਖੂ ਦੇ ਜਥੇ ਦੇ ਕਿਸੇ ਸਿੰਘ ਦਾ ਭਰਾ ਸੀ। ਉਹ ਵਾਹੀ ਕਰਨ ਵਾਲਾ ਆਮ ਕਿਸਾਨ ਸੀ ਜਿਸਦਾ ਆਪਣੇ ਕੰਮ ਤੋਂ ਬਿਨਾ ਹੋਰ ਕਿਸੇ ਮਸਲੇ ਨਾਲ ਕੋਈ ਬਹੁਤਾ ਵਾਹ ਨਹੀਂ ਸੀ। ਉਹ ਬੜੇ ਨਰਮ ਸੁਭਾਅ ਦਾ ਅਤੇ ਮਿਹਨਤੀ ਬੰਦਾ ਸੀ। ਥਾਣੇ ਵਿੱਚ ਜਦੋਂ ਕੋਈ ਕੰਮ ਹੁੰਦਾ ਸੀ ਤਾਂ ਥਾਣੇ ਵਾਲੇ ਉਹਨੂੰ ਬਾਹਰ ਕੱਢ ਲੈਂਦੇ, ਓਹ ਕੰਮ ਕਰਨ ਲੱਗ ਜਾਂਦਾ। ਉਹ ਹਰ ਕੰਮ ਰੀਝ ਨਾਲ ਕਰਦਾ ਸੀ। ਰਾਤ ਵੇਲੇ ਸਾਰਿਆਂ ਨੂੰ ਹਰ ਹਾਲਤ ਵਿਚ ਇਕੱਠੇ ਹੀ ਬੰਦ ਕੀਤਾ ਜਾਂਦਾ ਸੀ। ਇਸ ਸਮੇਂ ਦੌਰਾਨ ਉਸ ਬੰਦੇ ਨੇ ਜਥੇਦਾਰ ਨੂੰ ਦੱਸਿਆ ਕਿ ਜਦੋਂ ਦਾ ਇਹ ਥਾਣੇਦਾਰ ਦਾ ਪਰਿਵਾਰ ਮਾਰਿਆ ਹੈ ਉਦੋਂ ਤੋਂ ਇਹ ਖਾੜਕੂ ਸਿੰਘਾਂ ਦੇ ਪਰਿਵਾਰਾਂ ਨੂੰ ਚੁਣ ਚੁਣ ਕੇ ਮਾਰੀ ਜਾਂਦਾ ਹੈ ਕੋਈ ਕਿਸਮਤ ਵਾਲਾ ਹੀ ਬਚ ਕੇ ਜਾਂਦਾ ਹੈ। ਪਰ ਮੈਨੂੰ ਕੁਝ ਨਹੀਂ ਕਹਿੰਦਾ, ਨਾ ਕੋਈ ਤਫਤੀਸ਼ ਹੁੰਦੀ ਹੈ ਨਾ ਹੀ ਕੋਈ ਤਸ਼ੱਦਦ।

ਉਹਦੇ ਕਹਿਣ ਮੁਤਾਬਿਕ ਹੁਣ ਤੱਕ ਉਹ ਕਈ ਦਰਜਨਾਂ ਬੰਦਿਆਂ ਨੂੰ ਮਾਰ ਚੁੱਕਿਆ ਸੀ। ਉਹ ਕਹਿੰਦਾ, "ਜਦੋਂ ਦਾ ਮੈਂ ਇੱਥੇ ਆਇਆ ਹਾਂ ਮੇਰੇ ਕੋਲੋਂ ਲਿਜਾ ਕੇ ਸੱਤ ਬੰਦਿਆਂ ਨੂੰ ਮਾਰ ਚੁੱਕਾ ਹੈ। ਬੱਸ ਬੰਦਿਆਂ ਨੂੰ ਫੜ ਲੈਣਾ, ਜਦੋਂ ਜਰੂਰਤ ਹੁੰਦੀ ਹੈ ਤਾਂ ਮਾਰ ਦੇਣਾ। ਬਹੁਤੀ ਵਾਰ ਫੜੇ ਗਏ ਬੰਦਿਆਂ ਦਾ ਖਾੜਕੂਆਂ ਦੇ ਸੰਘਰਸ਼ ਨਾਲ ਕੋਈ ਸਬੰਧ ਨਹੀਂ ਹੁੰਦਾ ਸੀ। ਓਹਨਾਂ ਦਾ ਕਸੂਰ ਇਹੋ ਸੀ ਕਿ ਓਹਨਾਂ ਦਾ ਖਾੜਕੂਆਂ ਨਾਲ ਖੂਨ ਦਾ ਰਿਸ਼ਤਾ ਜਾਂ ਜਾਣ ਪਛਾਣ ਸੀ। ਬਹੁਤੇ ਬੰਦੇ ਇੱਥੇ ਆ ਕੇ ਬਿਲਕੁਲ ਟੁੱਟ ਜਾਂਦੇ ਸਨ। ਓਹਨਾਂ ਦੀ ਹਾਲਤ ਅਧਮੋਇਆ ਵਰਗੀ ਹੋ ਜਾਂਦੀ ਸੀ। ਓਹਨਾਂ ਵਿੱਚ ਕਿਸੇ ਤਰਾਂ ਦਾ ਉਤਸ਼ਾਹ ਨਹੀਂ ਸੀ ਰਹਿੰਦਾ, ਬਹੁਤੇ ਚੁੱਪ ਹੋ ਜਾਂਦੇ ਸਨ ਤੇ ਸਰੀਰਕ ਤੌਰ ਉਤੇ ਵੀ ਕਮਜੋਰ ਹੋ ਜਾਂਦੇ ਸਨ"।

ਇਸ ਗੱਲ ਦਾ ਤਜਰਬਾ ਇਹ ਜਥੇਦਾਰ ਨੂੰ ਵੀ ਸੀ ਅਤੇ ਹੋਰਾਂ ਲੋਕਾਂ ਨੇ ਵੀ ਮੇਰੇ ਨਾਲ ਸਾਂਝਾ ਕੀਤਾ ਹੈ ਕਿ ਹਵਾਲਾਤ ਵਿਚ ਉਸ ਵੇਲੇ ਲੋਕ ਕਿਸ ਤਰ੍ਹਾਂ ਦੀ ਮਾਨਸਿਕ

ਹਾਲਤ ਵਿਚ ਹੋ ਜਾਂਦੇ ਸਨ। ਉਥੇ ਲੋਕ ਖੂੰਜੇ ਲੱਗ ਕੇ ਬੈਠੇ ਜਾਂ ਲੰਮੇ ਪਏ ਰਹਿੰਦੇ ਸਨ। ਓਹਨਾਂ ਵਿੱਚ ਦਿਲ ਧੜਕਦੇ ਹੁੰਦੇ ਸਨ ਪਰ ਜੀਵਨ ਪ੍ਰਤੀ ਕੋਈ ਆਸ ਜਾਂ ਉਮੀਦ ਨਹੀਂ ਸੀ ਹੁੰਦੀ।

ਇਕ ਵਾਰ ਇੱਕ ਬੰਦੇ ਨੇ ਇਹ ਥਾਣੇਦਾਰ ਨੂੰ ਕਿਹਾ "ਮੈਂ ਆਪਣੇ ਖਾੜਕੂ ਭਾਈ ਨਾਲ ਕਦੇ ਸਿੱਧੇ ਮੂੰਹ ਗੱਲ ਵੀ ਨਹੀਂ ਕੀਤੀ ਤੇ ਸਦਾ ਉਸ ਦੇ ਖਿਲਾਫ਼ ਰਿਹਾ ਹਾਂ"। ਥਾਣੇਦਾਰ ਨੇ ਅੱਗੋਂ ਕਿਹਾ, "ਚੱਕੀ ਵਿਚ ਸਭ ਕੁਝ ਪਿਸ ਜਾਂਦਾ ਹੈ"। ਏਹਨਾਂ ਮੌਤ ਦੀ ਉਡੀਕ ਕਰ ਰਹੇ ਬੰਦਿਆਂ ਦੀ ਹਾਲਤ ਉਸ ਤਰ੍ਹਾਂ ਦੀ ਹੁੰਦੀ ਹੈ ਜਿਵੇਂ ਕਸਾਈ ਦੇ ਅਹਾਤੇ ਵਿੱਚ ਬੰਨ੍ਹੇ ਬੱਕਰਿਆਂ ਦੀ ਹੁੰਦੀ ਹੈ ਜਾਂ ਪਿੰਜਰੇ ਵਿਚ ਬੰਦ ਚੂਚਿਆਂ-ਮੁਰਗਿਆਂ ਦੀ। ਇਹ ਸਾਰੇ ਖ਼ਾਮੋਸ਼ੀ ਵਿਚ ਮੌਤ ਨੂੰ ਉਡੀਕ ਰਹੇ ਹੁੰਦੇ ਸਨ।

ਜਥੇਦਾਰ ਨੇ ਦੱਸਿਆ ਕਿ ਇਕ ਦਿਨ ਥਾਣੇਦਾਰ ਨੇ ਸਾਡੇ ਨੇੜਲੇ ਪਿੰਡ ਵਿੱਚ ਸੂਹ ਮਿਲਣ ਉਤੇ ਛਾਪਾ ਮਾਰਿਆ ਤਾਂ ਅਗੋਂ ਸਿੰਘਾਂ ਨੇ ਗੋਲੀ ਚਲਾ ਦਿੱਤੀ। ਇਕ ਸਿਪਾਹੀ ਮਾਰਿਆ ਗਿਆ ਅਤੇ ਇੱਕ ਜ਼ਖਮੀ ਹੋ ਗਿਆ। ਸਿੰਘ ਭੱਜਣ ਵਿਚ ਕਾਮਯਾਬ ਹੋ ਗਏ। ਉਸ ਤੋਂ ਬਾਅਦ ਪੁਲਿਸ ਨੇ ਸਾਰਾ ਇਲਾਕਾ ਘੇਰ ਲਿਆ। ਸ਼ਾਮ ਨੂੰ ਜਥੇਦਾਰ ਆਪਣੇ ਪਰਿਵਾਰ ਸਮੇਤ ਪਿੰਡ ਵਾਪਸ ਆ ਰਿਹਾ ਸੀ ਤਾਂ ਫਰੀਦਕੋਟ ਮੁੱਖ ਸੜਕ ਦੇ ਨਾਕੇ ਉਤੇ ਉਹਨੂੰ ਰੋਕਿਆ। ਉਥੇ ਏਹ ਥਾਣੇਦਾਰ ਤੇ ਕੁਝ ਹੋਰ ਅਫਸਰ ਬੈਠੇ ਸਨ। ਉਹ ਥਾਣੇਦਾਰ ਨੇ ਜਥੇਦਾਰ ਨੂੰ ਕੋਲ ਸੱਦਿਆ। ਉਹ ਪੂਰੇ ਨਸ਼ੇ ਵਿੱਚ ਸੀ। ਉਸ ਨੇ ਨਾਲ ਦੇ ਅਫਸਰਾਂ ਨੂੰ ਸੁਣਾ ਕੇ ਕਿਹਾ ਕਿ "ਇਹ ਖਾੜਕੂਆਂ ਦਾ ਬੰਦਾ ਹੈ ਪਰ ਹਾਲੇ ਇਹਦੇ ਮਰਨ ਦਾ ਸਮਾਂ ਨਹੀਂ ਆਇਆ"। ਫਿਰ ਉਹਨੇ ਜਥੇਦਾਰ ਨੂੰ ਵਾਪਸ ਭੇਜ ਦਿੱਤਾ ਪਰ ਜਾਣ ਲੱਗੇ ਨਾਲ ਉਠ ਕੇ ਉਹਦੀ ਕਾਰ ਵੱਲ ਹੋਇਆ ਤੇ ਕਾਰ ਵਿੱਚ ਬੈਠੇ ਮੇਰੇ ਪਰਿਵਾਰ ਨੂੰ ਚੰਗੀ ਤਰ੍ਹਾਂ ਦੇਖਿਆ ਤੇ ਫਿਰ ਜਥੇਦਾਰ ਨੂੰ ਕਿਹਾ "ਤੂੰ ਜਾਹ, ਪਰ ਅੱਜ ਹੋ ਸਕਦਾ ਹੈ ਤੇਰਾ ਹਵਾਲਾਤ ਵਾਲਾ ਮਿੱਤਰ ਆਪਣੀ ਆਖਰੀ ਮੰਜ਼ਿਲ ਵੱਲ ਚਲਿਆ ਜਾਵੇ"।

ਜਥੇਦਾਰ ਕਹਿੰਦਾ "ਮੈਂ ਬੜੀ ਮੁਸ਼ਕਲ ਨਾਲ ਉਥੋਂ ਆਇਆ ਤੇ ਮੇਰੇ ਦਿਲ ਵਿੱਚ ਉਸ ਹਵਾਲਾਤ ਵਿੱਚ ਬੰਦ ਸਿੰਘ ਲਈ ਇੱਕ ਪੀੜ ਉੱਠੀ। ਜਿਵੇਂ ਉਸ ਨੇ ਕਿਹਾ ਉਸੇ ਤਰ੍ਹਾਂ ਹੋਇਆ। ਅਗਲੇ ਦਿਨ ਖਬਰ ਆ ਗਈ ਕਿ ਨਹਿਰ ਦੇ ਪੁਲ ਉਤੇ ਸੁਰੱਖਿਆ ਦਸਤੇ ਅਤੇ ਖਾੜਕੂਆਂ ਵਿਚ ਮੁਕਾਬਲਾ ਹੋਇਆ ਤੇ ਮੁਕਾਬਲੇ ਵਿਚ ਇਕ ਅਣਪਛਾਤਾ ਖਾੜਕੂ ਮਾਰਿਆ ਗਿਆ"।

ਜਦੋਂ ਦੋ ਧਿਰਾਂ ਵਿਚ ਮੁਕਾਬਲਾ ਸਿਰਫ ਹਥਿਆਰਾਂ ਨਾਲ ਹੋਣ ਲੱਗ ਪਵੇ ਅਤੇ ਰਾਜਸੀ ਗੱਲਬਾਤ ਟੁੱਟ ਜਾਵੇ ਤਾਂ ਆਮ ਲੋਕ ਜਿਹੜੇ ਦੁਹਾਂ ਧਿਰਾਂ ਦੇ ਵਿਚਕਾਰ ਸਿੱਧੇ ਤੌਰ 'ਤੇ ਕਿਸੇ ਦੇ ਵਿਰੋਧ ਵਿੱਚ ਵੀ ਸ਼ਾਮਲ ਨਾ ਹੋਣ, ਓਹਨਾਂ ਦਾ ਵੀ ਨੁਕਸਾਨ ਹੁੰਦਾ

ਹੈ। ਵੱਡੀ ਧਿਰ ਜਿਹੜੀ ਕਿ ਹਕੂਮਤ ਹੁੰਦੀ ਹੈ ਜਦੋਂ ਉਹ ਹਰ ਹੀਲੇ ਹਿੰਸਾ ਰਾਹੀਂ ਹੀ ਹੱਲ ਕੱਢਣਾ ਚਾਹੁੰਦੀ ਹੋਵੇ ਤਾਂ ਛੋਟੀ ਧਿਰ ਦੇ ਹਮਾਇਤੀਆਂ ਅਤੇ ਸਮਰਥਕਾਂ ਦੀ ਘਾਣ ਹੋ ਜਾਂਦੀ ਹੈ।

ਇਹ ਥਾਣੇਦਾਰ ਦੇ ਰਿਸ਼ਤੇਦਾਰਾਂ ਦਾ ਕੋਈ ਗੁਨਾਹ ਨਹੀਂ ਸੀ ਪਰ ਉਹ ਇਸ ਹਿੰਸਾ ਵਿਚ ਐਵੇਂ ਹੀ ਲਪੇਟੇ ਗਏ। ਇਸੇ ਤਰ੍ਹਾਂ ਇਹ ਥਾਣੇਦਾਰ ਵਲੋਂ ਮਾਰੇ ਗਏ ਖਾੜਕੂਆਂ ਦੇ ਹਮਾਇਤੀਆਂ ਦੀ ਵੀ ਕੋਈ ਭੂਮਿਕਾ ਨਹੀਂ ਸੀ ਪਰ ਓਹਨਾਂ ਨੂੰ ਕਿਸੇ ਹੋਰ ਦੀ ਮੌਤ ਦਾ ਬਦਲਾ ਚੁਕਾਉਣਾ ਪਿਆ। ਇਸ ਤਰ੍ਹਾਂ ਪਰਤ ਦਰ ਪਰਤ ਹਿੰਸਾ ਦੇ ਚੱਕਰ ਵਿਚ ਬਹੁਤ ਮਾਸੂਮ ਜਾਨਾਂ ਚਲੀਆਂ ਜਾਂਦੀਆਂ ਹਨ। ਹਿੰਸਾ ਦੇ ਸ਼ਿਕਾਰ ਬੰਦਿਆਂ ਨੂੰ ਪਤਾ ਵੀ ਨਹੀਂ ਲੱਗਦਾ ਕਿ ਉਹ ਕਿਸ ਤਰ੍ਹਾਂ ਇਸ ਚੱਕਰ ਵਿੱਚ ਖਿੱਚੇ ਆਉਂਦੇ ਹਨ ਅਤੇ ਕਿਵੇਂ ਬੇਵਸੀ ਅਤੇ ਲਾਚਾਰਗੀ ਵਿਚ ਨਿਰਦੋਸ਼ ਬੰਦੇ ਵੀ ਆਪਣੀ ਮੌਤ ਦੀ ਉਡੀਕ ਕਰਨ ਲੱਗ ਪੈਂਦੇ ਹਨ।

# ਪੁੱਤਰ ਦੀ ਭਾਲ

ਸੰਨ ੨੦੦੩-੦੪ ਦੀ ਗੱਲ ਹੈ ਜਦੋਂ ਲੁਧਿਆਣੇ ਕਚਿਹਰੀਆ ਵਿਚ ਮੇਰੇ ਉਤੇ ੭-੮ ਮੁਕਦਮੇ ਚੱਲ ਰਹੇ ਸਨ। ਤਕਰੀਬਨ ਹਫਤੇ ਵਿਚ ਦੋ ਵਾਰ ਲੁਧਿਆਣੇ ਪੇਸ਼ੀ ਹੁੰਦੀ ਸੀ। ਸਾਡੇ ਉਪਰ ਖਾਸ ਪਹਿਰੇਦਾਰੀ ਹੁੰਦੀ ਸੀ। ਸਾਨੂੰ ਕਚਿਹਰੀ ਦੇ ਬਾਹਰ ਦਰਖਤਾਂ ਥੱਲੇ ਬਿਠਾਈ ਰਖਦੇ ਸਨ। ਤਰੀਕ 'ਤੇ ਕਾਫੀ ਲੋਕ ਸਾਨੂੰ ਮਿਲਣ ਵਾਲੇ ਆ ਜਾਂਦੇ ਸਨ। ਲੰਗਰ ਅਤੇ ਚਾਹ ਪਾਣੀ ਦਾ ਪ੍ਰਬੰਧ ਵੀ ਹੋ ਜਾਂਦਾ ਸੀ। ਇਕ ਦਿਨ ਸ਼ਾਮ ਨੂੰ ਮੁੜਦੇ ਵਕਤ ਇਕ ਬਜੁਰਗ ਬੀਬੀ ਸਾਡੇ ਕੋਲ ਆਈ ਤੇ ਪੁੱਛਣ ਲੱਗੀ ਕਿ ਤੁਸੀ ਕੌਣ ਹੋ? ਕਿਸੇ ਨੇ ਦੱਸਿਆ ਕਿ ਇਹ ਨਾਭੇ ਜੇਲ੍ਹ ਤੋਂ ਸਿੰਘ ਆਏ ਹਨ। ਉਹ ਬੜੀ ਸ਼ਰਧਾ ਵਿਚ ਅਤੇ ਗੰਭੀਰ ਹੋ ਕੇ ਖੜ੍ਹੀ ਰਹੀ ਅਤੇ ਲਗਾਤਾਰ ਸਾਡੇ ਵੱਲ ਤੱਕਦੀ ਰਹੀ। ਆਉਣ ਲੱਗੇ ਮੈਂ ਹੱਥ ਜੋੜ ਕੇ ਫਤਹਿ ਬੁਲਾਈ ਤਾਂ ਉਸ ਨੇ ਫਤਹਿ ਦਾ ਜੁਆਬ ਦਿੱਤਾ ਅਤੇ ਮੇਰੇ ਮੋਢੇ ਉਤੇ ਪਿਆਰ ਨਾਲ ਹੱਥ ਫੇਰਿਆ। ਜੇਲ੍ਹ ਵੱਲ ਜਾਂਦਿਆਂ ਰਾਹ ਵਿਚ ਮੈਨੂੰ ਉਹਦਾ ਉਦਾਸ ਚਿਹਰਾ ਅਤੇ ਮੋਹ ਵਿਚ ਉਡੀਕਦੀਆਂ ਅੱਖਾਂ ਵਾਰ ਵਾਰ ਯਾਦ ਆਉਂਦੀਆਂ ਰਹੀਆਂ।

ਅਗਲੇ ਹਫਤੇ ਜਦੋਂ ਅਸੀਂ ਪੇਸ਼ੀ ਉਤੇ ਆਏ ਤਾਂ ਉਹ ਮਾਤਾ ਪਹਿਲਾਂ ਵਾਲੀ ਥਾਂ ਉੱਤੇ ਖੜ੍ਹੀ ਸਾਨੂੰ ਉਡੀਕ ਰਹੀ ਸੀ। ਉਹਦਾ ਮਧਰਾ ਕੱਦ, ਪੱਕਾ ਰੰਗ, ਟੁੱਟੇ ਹੋਏ ਦੰਦ, ਝੁਰੜੀਆਂ ਨਾਲ ਭਰਿਆ ਚਿਹਰਾ ਤੇ ਦੂਰ ਤਕਦੀਆਂ ਡੂੰਘੀਆਂ ਅੱਖਾਂ ਉਸ ਬਾਰੇ ਇਕ ਉਦਾਸ ਅਤੇ ਗੰਭੀਰ ਪ੍ਰਭਾਵ ਪਾ ਰਹੀਆਂ ਸਨ। ਜਦੋਂ ਨੇੜੇ ਆਏ ਤਾਂ ਉਹ ਬਹੁਤ ਪਿਆਰ ਨਾਲ ਮਿਲੀ। ਉਹਨੇ ਮੇਰੀਆਂ ਬਾਹਵਾਂ ਤੇ ਸਰੀਰ ਨੂੰ ਚੰਗੀ ਤਰ੍ਹਾਂ ਘੁੱਟ ਕੇ ਦੇਖਿਆ ਅਤੇ ਅੱਖਾਂ ਵਿਚੋਂ ਅੱਥਰੂ ਵਗ ਪਏ। "ਤੁਸੀਂ ਗੁਰੂ ਦੇ ਸਿੰਘ ਹੋ" ਉਹਨੇ ਸਿਸਕਦਿਆਂ ਕਿਹਾ। ਮੈਂ ਉਹਦੀ ਗੱਲ ਦਾ ਕੋਈ ਜੁਆਬ ਨਾ ਦਿੱਤਾ। ਉਹਦਾ ਹਾਵ ਭਾਵ ਪਤਾ ਨਹੀਂ ਲੱਗ ਰਿਹਾ ਸੀ ਕਿ ਉਹ ਪੁੱਛ ਰਹੀ ਹੈ ਜਾਂ ਦੱਸ ਰਹੀ ਹੈ। ਉਹ ਫਿਰ ਬੋਲੀ "ਤੁਸੀਂ ਸਾਰੇ ਗੁਰੂ ਗੋਬਿੰਦ ਸਿੰਘ ਦੇ ਸਿੰਘ ਹੀ ਹੋ। ਉਹ ਵੀ ਤਾਂ ਇਹੋ ਹੀ ਕਹਿੰਦਾ

ਸੀ। ਜਦੋਂ ਹਜ਼ੂਰ ਸਾਹਿਬ ਤੋਂ ਅੰਮ੍ਰਿਤ ਛਕ ਕੇ ਆਇਆ ਸੀ"। ਹੁਣ ਮੈਨੂੰ ਅਹਿਸਾਸ ਹੋਇਆ ਕਿ ਇਹ ਪੰਥ ਦੇ ਸਾਂਝੇ ਦਰਦ ਨੂੰ ਸੰਬੋਧਿਤ ਹੋ ਰਹੀ ਹੈ ਤੇ ਇਹ ਇਕ ਮਾਂ ਹੈ, ਜਿਸ ਦਾ ਪੁੱਤਰ ਸਿੰਘਾਂ ਨਾਲ ਰਲ਼ ਗਿਆ ਹੋਏਗਾ। ਉਹ ਮਾਇਕ ਪੱਖੋਂ ਬਹੁਤ ਗਰੀਬ ਸੀ ਤੇ ਆਪਣਾ ਗੁਜਾਰਾ ਪਿੰਡ ਵਿਚ ਕਿਸੇ ਜਿਮੀਂਦਾਰ ਦੇ ਘਰ ਕੰਮ ਕਰਕੇ ਕਰਦੀ ਸੀ। ਉਹਦਾ ਘਰ ਵਾਲਾ ਮਿਸਤਰੀ ਦਾ ਕੰਮ ਕਰਦਾ ਸੀ ਪਰ ਹੁਣ ਨਿਗਾਹ ਘਟ ਜਾਣ ਕਰਕੇ ਕਈ ਸਾਲਾਂ ਤੋਂ ਅਪਾਹਜ ਹੀ ਸੀ। ਉਸਨੂੰ ਵੀ ਇਹ ਮਾਤਾ ਦਾ ਹੀ ਆਸਰਾ ਸੀ।

ਉਹ ਮੁੱਲਾਂਪੁਰ ਅਤੇ ਜਗਰਾਉਂ ਦੇ ਦਰਮਿਆਨ ਕਿਸੇ ਪਿੰਡ ਦੀ ਵਸਨੀਕ ਸੀ। ਜਿਸ ਦਿਨ ਉਹ ਸਾਨੂੰ ਪਹਿਲੀ ਵਾਰ ਮਿਲੀ ਸੀ ਉਸ ਦਿਨ ਪਿੰਡ ਦੀ ਪੰਚਾਇਤ ਨਾਲ ਕਚਿਹਰੀ ਆਈ ਸੀ। ਸਾਡੇ ਜਾਣ ਤੋਂ ਬਾਅਦ ਉਸ ਨੇ ਉਥੋਂ ਸਾਡੀ ਅਗਲੀ ਤਰੀਕ ਬਾਰੇ ਪਤਾ ਕੀਤਾ ਤੇ ਅੱਜ ਉਹ ਬੱਸ ਚੜ੍ਹ ਕੇ ਆਈ ਸੀ। ਉਹਨੂੰ ਸ਼ਹਿਰ ਬਾਰੇ ਕੁਝ ਵੀ ਪਤਾ ਨਹੀਂ ਸੀ ਬੱਸ ਭਾਰਤ ਨਗਰ ਚੌਂਕ ਅਤੇ ਕਚਿਹਰੀਆਂ ਬਾਰੇ ਹੀ ਜਾਣਦੀ ਸੀ। ਉਸ ਨੇ ਪੁਛਿਆ ਕਿ ਅਸੀਂ ਕਦੋਂ ਤੋਂ ਜੇਲ੍ਹ ਵਿਚ ਬੰਦ ਹਾਂ ਅਤੇ ਉਥੇ ਕਿੰਨੇ ਕੁ ਸਿੰਘ ਹੋਰ ਹਨ। ਕਦੋਂ ਬਾਹਰ ਆਉਣਗੇ। ਫਿਰ ਉਹਨੇ ਆਪਣੇ ਬਾਰੇ ਦੱਸਿਆ ਕਿ ਉਹਦਾ ਇਕਲੌਤਾ ਮੁੰਡਾ ੧੯੯੩ ਤੋਂ ਨਹੀਂ ਲੱਭ ਰਿਹਾ। ਕਿਤੇ ਉਹ ਕਿਸੇ ਜੇਲ੍ਹ ਵਿਚ ਤਾਂ ਨਹੀਂ ਹੋਏਗਾ? ਮੈਂ ਪਰਸ਼ਾਦਾ ਛਕਦਿਆਂ ਉਹਨੂੰ ਦੱਸਿਆ "ਬਿਨਾ ਕੋਈ ਮੁਕੱਦਮੇ ਪਾਏ ਜੇਲ੍ਹ ਵਿਚ ਇਸ ਤਰ੍ਹਾਂ ਐਨਾ ਚਿਰ ਨਹੀਂ ਰਖਦੇ ਹੁੰਦੇ। ਮੁਕੱਦਮਾ ਪਾ ਕੇ ਘਰ ਵਾਲ਼ਿਆਂ ਨੂੰ ਪੈਰਵੀ ਕਰਨ ਲਈ ਸੁਨੇਹਾ ਭੇਜਿਆ ਜਾਂਦਾ ਹੈ"। ਉਸ ਵੇਲੇ ਤੱਕ ਕਈ ਸਿੱਖ ਵਿਦਵਾਨਾਂ ਅਤੇ ਆਗੂਆਂ ਨੇ ਇਸ ਤਰ੍ਹਾਂ ਦੀ ਗੱਲ ਚਲਾ ਰੱਖੀ ਸੀ ਕਿ ਸਾਰੇ ਭਾਰਤ ਦੀਆਂ ਜੇਲ੍ਹਾਂ ਵਿਚ ਹਜਾਰਾਂ ਸਿੱਖ ਨੌਜਵਾਨ ਬਿਨਾ ਮੁਕੱਦਮਿਆਂ ਤੋਂ ਜੇਲ੍ਹਾਂ ਵਿਚ ਬੰਦ ਰੱਖੇ ਹੋਏ ਹਨ। ਸ਼ਾਇਦ ਇਸ ਗੱਲ ਦਾ ਹੀ ਅਸਰ ਸੀ ਕਿ ਉਹ ਆਪਣੇ ਪੁੱਤ ਦੇ ਕਿਸੇ ਜੇਲ੍ਹ ਵਿਚ ਬਿਨਾ ਮੁਕਦਮੇ ਬੰਦ ਹੋਣ ਦੀ ਉਮੀਦ ਕਰ ਰਹੀ ਸੀ।

ਮਾਤਾ ਨੇ ਆਪਣੇ ਪੁੱਤ ਦਾ ਛੋਟਾ ਨਾਂ ਹੈਪੀ ਦੱਸਿਆ ਸੀ। ਉਸ ਦਿਨ ਮੈਂ ਉਸ ਨੂੰ ਯਕੀਨ ਦਿਵਾਉਣ ਦੀ ਕੋਸ਼ਿਸ਼ ਕੀਤੀ ਕਿ ਉਹਦਾ ਬੇਟਾ ਕਿਸੇ ਜੇਲ੍ਹ ਵਿਚ ਨਹੀਂ ਹੋ ਸਕਦਾ। ਇਹ ਗੱਲ ਸੁਣ ਕੇ ਉਹ ਉਦਾਸ ਹੋ ਗਈ। ਉਸ ਨੇ ਦੱਸਿਆ ਕਿ ਇਹ ਬੇਟਾ ਉਹਨੇ ਨਾਨਕਸਰ ਤੋਂ ਮੰਗ ਕੇ ਲਿਆ ਸੀ ਜੋ ਵਿਆਹ ਤੋਂ ੧੨ ਸਾਲਾਂ ਬਾਅਦ ਹੋਇਆ ਸੀ। ਉਹ ਗੁਲਾਬ ਦੇ ਫੁੱਲ ਦੀ ਡੋਡੀ ਨਾਲ ਮੱਥਾ ਟੇਕਦੀ ਸੀ ਤਾਂ ਗੁਰੂ ਨੇ ਉਹਨੂੰ ਉਹੋ ਜਿਹਾ ਹੀ ਬੇਟਾ ਦਿੱਤਾ ਸੀ। ਗੁਰਬਤ ਵਿਚ ਸਖਤ ਮਿਹਨਤ ਅਤੇ ਇਮਾਨਦਾਰੀ ਨਾਲ ਦੋਵਾਂ ਤੀਵੀਂ ਆਦਮੀ ਨੇ ਪੁੱਤ ਨੂੰ ਚੜ੍ਹਦੀ ਉਮਰ ਤੱਕ ਬਹੁਤ ਲਾਡ ਨਾਲ ਪਾਲਿਆ ਪਲੋਸਿਆ। ਉਹ ਪੜ੍ਹਾਈ ਵਿਚ ਵੀ ਹੁਸ਼ਿਆਰ ਸੀ। ਮਿਹਨਤੀ ਅਤੇ ਇਮਾਨਦਾਰ ਵੀ ਸੀ। ਪਿੰਡ ਦੀ ਸੰਗਤ ਨਾਲ ਉਹ ਹਰ ਸਾਲ ਹਜ਼ੂਰ ਸਾਹਿਬ ਜਾਂਦਾ ਸੀ ਅਤੇ ਉਥੋਂ ਹੀ

ਅੰਮ੍ਰਿਤ ਪਾਨ ਕਰਕੇ ਸਿੰਘ ਸਜ ਗਿਆ। ਉਹ ਸੰਤ ਭਿੰਡਰਾਂਵਾਲਿਆਂ ਦੀਆਂ ਬਹੁਤ ਗੱਲਾਂ ਸੁਣਾਉਂਦਾ ਹੁੰਦਾ ਸੀ। ਸਿੰਘ ਸਜਣ ਤੋਂ ਬਾਅਦ ਉਹ ਬਹੁਤ ਨਿਡਰ, ਬੇਬਾਕ ਅਤੇ ਉਤਸ਼ਾਹੀ ਹੋ ਗਿਆ ਸੀ। ਉਹ ਨਿਤਨੇਮ ਤੋਂ ਬਿਨਾ ਪੰਜ ਗ੍ਰੰਥੀ ਤੋਂ ਵੀ ਪਾਠ ਕਰਦਾ ਸੀ। ਉਹਦੇ ਚਿਹਰੇ 'ਤੇ ਲਾਲੀ ਆ ਗਈ ਸੀ ਉਹ ਕੇਸਰੀ ਦਸਤਾਰ ਸਜਾਉਣ ਲੱਗ ਪਿਆ ਸੀ।

ਬੀਬੀ ਨੇ ਸਾਫ ਕੀਤਾ, "ਉਹਦਾ ਕਿਸੇ ਖਾੜਕੂ ਸਿੰਘ ਨਾਲ ਕੋਈ ਸਬੰਧ ਨਹੀਂ ਸੀ। ਉਹ ਸਾਰਾ ਦਿਨ ਮੇਰੀ ਨਿਗਾਹ ਥੱਲੇ ਹੀ ਰਹਿੰਦਾ ਸੀ ਹਾਲੇ ਉਹਦੀ ਉਮਰ ੧੭-੧੮ ਸਾਲ ਦੀ ਹੋਵੇਗੀ। ਜਿਹੜੇ ਜਿਮੀਂਦਾਰਾਂ ਦੇ ਮੈਂ ਕੰਮ ਕਰਦੀ ਸੀ ਉਹ ਵੀ ਉਥੇ ਮੇਰੇ ਨਾਲ ਕੰਮ ਕਰਾਉਣ ਚਲਿਆ ਜਾਂਦਾ ਸੀ। ਰਾਤ ਨੂੰ ਇਕ ਦਿਨ ਉਹ ਜਿਮੀਂਦਾਰਾਂ ਦੇ ਮੁੰਡੇ ਨਾਲ ਟਰੈਕਟਰ ਉਤੇ ਕਿਸੇ ਨੂੰ ਕਿਤੇ ਛੱਡਣ ਗਏ ਸੀ। ਉਹਨੂੰ ਨਹੀਂ ਪਤਾ ਸੀ ਕਿ ਕਿਸ ਨੂੰ ਛੱਡ ਕੇ ਆਏ ਹਨ। ਬਾਅਦ ਵਿਚ ਪਤਾ ਲੱਗਿਆ ਉਹ ਖਾੜਕੂ ਕੁਲਦੀਪ ਸਿੰਘ ਸ਼ੇਖੂਪੁਰਾ (ਕੇ.ਐਲ.ਐਫ.) ਦੇ ਜਥੇ ਦਾ ਸਿੰਘ ਸੀ। ਕੁਝ ਦਿਨ ਬਾਅਦ ਪੁਲਿਸ ਦੀਆਂ ਧਾੜਾਂ ਨੇ ਸਾਰੇ ਪਿੰਡ ਨੂੰ ਘੇਰ ਲਿਆ। ਉਸ ਜਿਮੀਂਦਾਰ ਦੇ ਮੁੰਡੇ ਅਤੇ ਮੇਰੇ ਮੁੰਡੇ ਸਮੇਤ ਕੁਝ ਹੋਰ ਨੌਜਵਾਨਾਂ ਨੂੰ ਪੁਲਿਸ ਆਪਣੇ ਨਾਲ ਲੈ ਗਈ। ਸਾਰੇ ਪਿੰਡ ਵਾਲੇ ਘਬਰਾਏ ਹੋਏ ਸਨ। ਬੜੀ ਭੱਜ ਨੱਠ ਹੋਈ ਅਤੇ ੧੫-੨੦ ਦਿਨਾਂ ਬਾਅਦ ਮੇਰੇ ਮੁੰਡੇ ਤੋਂ ਬਿਨਾ ਬਾਕੀ ਸਾਰਿਆਂ ਨੂੰ ਛੱਡ ਦਿੱਤਾ। ਓਹਨਾਂ ਸਾਰਿਆਂ ਦੀ ਬਹੁਤ ਕੁੱਟ ਮਾਰ ਹੋਈ ਸੀ, ਓਹਨਾਂ ਤੋਂ ਤੁਰਿਆ ਵੀ ਨਹੀਂ ਜਾਂਦਾ ਸੀ"।

ਬੀਬੀ ਨੇ ਕਿਹਾ "ਅਸੀਂ ਦੋਵਾਂ ਨੇ ਅਤੇ ਪਿੰਡ ਵਾਲਿਆਂ ਨੇ ਪੁਲਿਸ ਕੋਲ ਬਹੁਤ ਫਰਿਆਦਾਂ ਮਿੰਨਤਾਂ ਕੀਤੀਆਂ ਪਰ ਸਾਡੀ ਕਿਸੇ ਨੇ ਨਹੀਂ ਸੁਣੀ। ਜਿਹੜੇ ਮੁੰਡੇ ਛੁਟ ਕੇ ਆਏ ਸਨ, ਓਹਨਾਂ ਦੇ ਦੱਸਣ ਮੁਤਾਬਿਕ ਉਸ ਦਿਨ ਤੱਕ ਤਾਂ ਉਹ ਓਥੇ ਹੀ ਸੀ। ਸਭ ਤੋਂ ਵੱਧ ਤਸ਼ੱਦਦ ਉਸ ਉਤੇ ਹੀ ਹੋਇਆ ਸੀ ਕਿਉਂਕਿ ਉਹ ਪੁਲਿਸ ਵਾਲਿਆਂ ਅੱਗੇ ਝੁਕਦਾ ਨਹੀਂ ਸੀ। ਉਸ ਵਕਤ ਮੌਕੇ ਦੇ ਇੰਸਪੈਕਟਰ ਸੰਤ ਕੁਮਾਰ ਨਾਲ ਉਹਦੀ ਠਣ ਗਈ ਸੀ। ਉਹਨੇ ਉਹਦੇ ਉਤੇ ਬਹੁਤ ਤਸ਼ੱਦਦ ਕੀਤਾ ਪਰ ਉਹਨੇ ਮੁਆਫੀ ਨਹੀਂ ਮੰਗੀ ਸਗੋਂ ਡਟਿਆ ਰਿਹਾ। ਉਸ ਤੋਂ ਬਾਅਦ ਕਿਸੇ ਨੂੰ ਕੁਝ ਪਤਾ ਨਹੀਂ ਉਹਦੇ ਨਾਲ ਕੀ ਬਣਿਆ"।

ਇਕ ਵਾਰ ਇਲਾਕੇ ਦੇ ਮੋਹਤਬਰ ਬੰਦਿਆਂ ਨੂੰ ਲੈ ਕੇ ਓਹ ਸੰਤ ਕੁਮਾਰ ਅੱਗੇ ਪੇਸ਼ ਹੋਏ ਸਨ। ਉਹਦਾ ਰਵਈਆ ਬੜਾ ਭੱਦਾ ਅਤੇ ਜ਼ਾਲਮਾਨਾ ਸੀ। ਏਹਨਾਂ ਦੋਵਾਂ ਜੀਆਂ ਨੇ ਹੱਥ ਜੋੜ ਕੇ ਕਿਹਾ ਕਿ ਸਾਡਾ ਮੁੰਡਾ ਦੇ ਦਿਓ। ਸੰਤ ਕੁਮਾਰ ਕੁਰਸੀ ਉਤੇ ਬੈਠਾ ਸੀ। ਉਹ ਹੱਸ ਕੇ ਕਹਿਣ ਲੱਗਾ "ਮੈਂ ਕਿਥੋਂ ਦੇ ਦਿਆਂ ਥੋਡਾ ਮੁੰਡਾ। ਤੁਸੀਂ ਉਹਨੂੰ ਲੱਭ ਲਉ। ਹੋਰ ਵੀ ਤਾਂ ਐਨੇ ਲੱਭਦੇ ਫਿਰਦੇ ਐ। ਸ਼ਾਇਦ ਤੁਹਾਨੂੰ ਲੱਭ ਈ ਜਾਵੇ। ਮੇਰੇ ਕੋਲ

ਨਹੀਂ ਹੈ। ਜਾਓ ਤੇ ਘਰ ਬੈਠੋ ਚੁੱਪ ਕਰਕੇ। ਸਮਾਂ ਬੜਾ ਭਾਰੀ ਹੈ। ਕੋਈ ਵੀ ਗੁੰਮ ਹੋ ਸਕਦਾ ਹੈ"।

ਪੁੱਤਰ ਦੇ ਨਾਲ ਹੀ ਓਹਨਾਂ ਦਾ ਸਾਰਾ ਸੰਸਾਰ ਤਣਿਆ ਹੋਇਆ ਸੀ ਉਹਦੇ ਜਾਣ ਤੋਂ ਬਾਅਦ ਜਿਵੇਂ ਇਸ ਜੋੜੇ ਦਾ ਸਾਰਾ ਜੀਵਨ ਹੀ ਚਲਾ ਗਿਆ। ਓਹਨਾਂ ਨੇ ਆਪਣੇ ਵਿਤ ਅਨੁਸਾਰ ਉਸ ਨੂੰ ਲੱਭਣ ਦੀ ਕੋਸ਼ਿਸ਼ ਜਾਰੀ ਰੱਖੀ ਪਰ ਕੁਝ ਵੀ ਓਹਨਾਂ ਦੇ ਵੱਸ ਵਿਚ ਨਹੀਂ ਸੀ। ਪੁੱਤ ਨੂੰ ਉਡੀਕਦਿਆਂ ਬਾਪ ਦੀਆਂ ਅੱਖਾਂ ਦੀ ਰੌਸ਼ਨੀ ਚਲੀ ਗਈ ਅਤੇ ਮਾਂ ਦੀਆਂ ਅੱਖਾਂ ਅੰਦਰ ਨੂੰ ਧਸ ਗਈਆਂ ਅਤੇ ਆਲੇ ਦੁਆਲਿਓਂ ਕਾਲੀਆਂ ਹੋ ਗਈਆਂ। ਉਸਨੂੰ ਹੁਣ ਬਹੁਤੀ ਦੂਰ ਨਹੀਂ ਦਿਸਦਾ ਸੀ।

ਪੰਜਾਬ ਵਿਚ ਇਹੋ ਜਿਹੀ ਦਰਦ ਅਤੇ ਉਡੀਕ ਦੀ ਕਹਾਣੀ ਪਿੰਡ ਪਿੰਡ ਅਤੇ ਸ਼ਹਿਰ ਸ਼ਹਿਰ ਹੈ। ਮਾਵਾਂ ਉਡੀਕਦੀਆਂ ਉਡੀਕਦੀਆਂ ਮਰ ਰਹੀਆਂ ਹਨ ਪਰ ਪੁੱਤ ਨਹੀਂ ਆਏ। ਉਸ ਮਾਤਾ ਨੇ ਦੱਸਿਆ, "ਬੁੜ੍ਹੇ ਨੇ ਤਾਂ ਹੌਸਲਾ ਛੱਡ ਦਿੱਤਾ ਹੈ। ਮੈਨੂੰ ਯਕੀਨ ਹੈ ਕਿ ਉਹ ਜਰੂਰ ਆਏਗਾ। ਉਹ ਕਿਤੇ ਨਾ ਕਿਤੇ ਤਾਂ ਜਰੂਰ ਹੋਏਗਾ"। ਉਹ ਆਪਣੇ ਘਰ ਵਾਲੇ ਨੂੰ ਬੁੜ੍ਹਾ ਹੀ ਕਹਿੰਦੀ ਸੀ। ਉਸਦਾ ਰੱਬ ਵਿਚ ਅਤੇ ਗੁਰੂ ਵਿਚ ਵਿਸ਼ਵਾਸ਼ ਕਦੀ ਨਹੀਂ ਘਟਿਆ।

ਹੁਣ ਉਸ ਨੂੰ ਸਾਡੇ ਵਿਚ ਆਪਣਾ ਪੁੱਤ ਦਿਸਦਾ ਸੀ ਤੇ ਉਹ ਮੈਨੂੰ ਆਪਣੇ ਪੁਤ ਵਾਂਗ ਹੀ ਮਿਲਦੀ ਸੀ, ਘੁੱਟ ਕੇ ਕਲਾਵੇ ਵਿਚ ਲੈ ਕੇ। ਮੈਨੂੰ ਉਹਦੀ ਛੋਹ ਵਿਚ ਮਮਤਾ ਦਾ ਸਮੁੱਚਾ ਮੋਹ ਅਤੇ ਨਿੱਘ ਮਹਿਸੂਸ ਹੁੰਦਾ ਸੀ। ਉਹ ਹੁਣ ਸਾਰੇ ਗੁੰਮੇ ਹੋਏ ਜਾਂ ਅਲੋਪ ਹੋਏ ਪੁੱਤਰਾਂ ਦੀ ਮਾਂ ਬਣ ਗਈ ਸੀ। ਉਹ ਕੋਈ ਡੇਢ ਕੁ ਸਾਲ ਮੇਰੀਆਂ ਤਰੀਕਾਂ ਉਤੇ ਆਉਂਦੀ ਰਹੀ ਅਤੇ ਮੇਰੇ ਨਾਲ ਗੱਲਾਂ ਕਰਦੀ ਰਹੀ। ਬਹੁਤ ਪਿਆਰ ਅਤੇ ਅਸੀਸਾਂ ਨਿਛਾਵਰ ਕਰਦੀ। ਉਹ ਮੁਸ਼ਕਲ ਨਾਲ ਹੀ ਗੁਜਾਰਾ ਕਰਦੀ ਸੀ। ਮੈਂ ਕਿਸੇ ਸਿੰਘ ਨੂੰ ਕਹਿ ਕੇ ਪ੍ਰਬੰਧ ਕੀਤਾ ਕਿ ਓਹਨਾਂ ਨੂੰ ਮਹੀਨੇਵਾਰ ੪-੫ ਹਜਾਰ ਰੁਪਏ ਦਿੱਤੇ ਜਾਣ ਪਰ ਪਹਿਲੀ ਵਾਰ ਪੈਸੇ ਮਿਲਣ 'ਤੇ ਹੀ ਉਹ ਅੱਧੇ ਪੈਸੇ ਵਾਪਸ ਕਰ ਗਏ ਕਿ ਸਾਡੀ ਐਨੀ ਜਰੂਰਤ ਨਹੀਂ ਹੈ। ਸਾਰੀ ਉਮਰ ਮਿਹਨਤ ਅਤੇ ਇਮਾਨਦਾਰੀ ਨਾਲ ਢਿੱਡ ਭਰਿਆ ਹੈ। ਹੁਣ ਜਾਂਦੇ ਵਕਤ ਇਹ ਪੈਸਾ ਹਜਮ ਨਹੀਂ ਹੋਏਗਾ ਤੇ ਸਾਨੂੰ ਤਕਲੀਫ ਹੋਏਗੀ। ਉਸ ਨੇ ਹਜਾਰ-ਡੇਢ ਹਜਾਰ ਤੋਂ ਵੱਧ ਪੈਸੇ ਕਦੇ ਵੀ ਨਾ ਲਏ। ਅਸੀਂ ਉਸਨੂੰ ਕਪੜੇ ਅਤੇ ਚਪਲਾਂ ਵਗੈਰਾ ਦਿੰਦੇ ਤਾਂ ਲੈ ਲੈਂਦੀ। ਸਭ ਤੋਂ ਪਹਿਲੀ ਵਾਰ ਪੈਸੇ ਉਹਨੇ ਆਪ ਮੰਗ ਕੇ ਲਏ ਸਨ ਕਿ ਉਹਨੇ ਹਜੂਰ ਸਾਹਿਬ ਦੀ ਯਾਤਰਾ ਕਰਨੀ ਹੈ ਜਿਥੇ ਉਹਦਾ ਪੁੱਤਰ ਹਰ ਸਾਲ ਜਾਂਦਾ ਸੀ। ਮੈਂ ਉਹਨੂੰ ੨ ਹਜਾਰ ਰੁਪਏ ਦਿੱਤੇ। ਉਹ ਪਿੰਡ ਦੀ ਸੰਗਤ ਨਾਲ ਉਥੇ ਗਈ। ਬਹੁਤ ਖੁਸ਼ ਹੋਈ। ਉਥੋਂ ਮੇਰੇ ਲਈ ਇਕ ਡੋਲੂ ਲੈ ਕੇ ਆਈ ਜੋ ਹਾਲੇ ਵੀ ਮੇਰੇ ਕੋਲ ਸਾਂਭਿਆ ਪਿਆ ਹੈ। ਸਾਡੀ ਬੰਦ ਖਲਾਸੀ ਦੀ ਅਰਦਾਸ ਵੀ

ਕਰਕੇ ਆਈ ਸੀ।

ਉਥੋਂ ਆ ਕੇ ਹੀ ਉਸ ਨੇ ਕਿਹਾ ਸੀ, "ਮੈਨੂੰ ਗੋਦਾਵਰੀ ਦੇ ਕੰਢੇ ਇੰਝ ਲੱਗਿਆ ਕਿ ਤੁਸੀਂ ਸਾਰੇ ਸਿੰਘ ਅਤੇ ਮੇਰਾ ਪੁੱਤ ਗੁਰੂ ਗੋਬਿੰਦ ਸਿੰਘ ਦੀ ਫੌਜ ਦਾ ਹਿੱਸਾ ਹੀ ਹੋ। ਮੇਰੇ ਮਨ ਨੂੰ ਇਹ ਮਹਿਸੂਸ ਕਰਕੇ ਧਰਵਾਸ ਮਿਲਿਆ ਕਿ ਮੇਰਾ ਪੁੱਤ ਗੁਰੂ ਦੀ ਸੇਵਾ ਵਿਚ ਹੈ"।

ਇਲਾਕੇ ਦੇ ਇਕ ਵਕੀਲ ਅਤੇ ਕੁਝ ਨੌਜਵਾਨਾਂ ਨੇ ਉਹਦੇ ਪੁੱਤ ਦਾ ਮੁਕੱਦਮਾ ਚੰਡੀਗੜ੍ਹ ਹਾਈਕੋਰਟ ਵਿਚ ਵੀ ਲਾਇਆ ਸੀ। ਉਹ ਦੋਵੇਂ ਜੀਅ ਚੰਡੀਗੜ੍ਹ ਗਏ ਵੀ ਸਨ। ਜਿਥੇ ਓਹਨਾਂ ਨੇ ਆਪਣੇ ਅੰਗੂਠੇ ਲਾਏ। ਉਸ ਤੋਂ ਬਾਅਦ ਚੰਡੀਗੜ੍ਹ ਤੋਂ ਕਈ

ਵਾਰ ਚਿੱਠੀ ਵੀ ਆਈ ਪਰ ਗੱਲ ਅੱਗੇ ਨਾ ਤੁਰੀ। ਅਸੀਂ ਉਸ ਤੋਂ ਇਹ ਮੁਕੱਦਮੇ ਬਾਰੇ ਪੁੱਛਿਆ ਪਰ ਉਹਦੇ ਕੋਲ ਓਦੋਂ ਤੱਕ ਕੋਈ ਕਾਗਜ ਨਹੀਂ ਸੀ। ਇਹ ਦੋਵੇਂ ਜੀਅ ਦਰਬਾਰ ਸਾਹਿਬ ਵੀ ਗਏ। ਉਥੇ ਆਪਣੇ ਪੁੱਤਰ ਲਈ ਅਰਦਾਸ ਕੀਤੀ ਤੇ ਅਕਾਲ ਤਖਤ ਸਾਹਿਬ ਦੇ ਜਥੇਦਾਰ ਨੂੰ ਵੀ ਮਿਲੇ। ਉਹ ਵੀ ਬੜੀ ਚੰਗੀ ਤਰ੍ਹਾਂ ਏਹਨਾਂ ਨੂੰ ਮਿਲੇ। ਏਹਨਾਂ ਦਾ ਪਤਾ ਲਿਆ ਪਰ ਉਸ ਤੋਂ ਬਾਅਦ ਉਥੋਂ ਵੀ ਕੋਈ ਖਬਰ ਨਹੀਂ ਆਈ। ਜਦੋਂ ੧੯੯੭ ਵਿਚ ਬਾਦਲ ਦੀ ਸਰਕਾਰ ਬਣੀ। ਬਾਦਲ ਜਗਰਾਓਂ ਇਲਾਕੇ ਵਿਚ ਸੰਗਤ ਦਰਸ਼ਨ ਕਰਨ ਆਇਆ ਤਾਂ ਮਾਤਾ ਨੇ ਓਥੇ ਜਾ ਕੇ ਆਪਣੀ ਵਿਥਿਆ ਸੁਣਾਈ ਅਤੇ ਫਰਿਆਦ ਕੀਤੀ। ਉਥੇ ਇਹਦੀ ਗੱਲ ਸੁਣੀ ਗਈ, ਲਿਖੀ ਗਈ ਅਤੇ ਭਰੋਸਾ ਦਿੱਤਾ ਗਿਆ ਕਿ ਅਸੀਂ ਕੁਝ ਕਰਾਂਗੇ ਪਰ ਮੁੜ ਓਥੋਂ ਵੀ ਕੋਈ ਖਬਰ ਨਹੀਂ ਆਈ।

ਮਾਤਾ ਸਾਡੇ ਲਈ ਕੁਝ ਨਾ ਕੁਝ ਲੈ ਆਉਂਦੀ ਸੀ ਕਦੇ ਸੇਬ, ਕੇਲੇ ਜਾਂ ਬਿਸਕੁਟ ਆਦਿ। ਸਾਡੇ ਲਈ ਘਰ ਵਾਲੇ ਅਤੇ ਹੋਰ ਮਿੱਤਰ ਸਬੰਧੀ ਬਹੁਤ ਤਰ੍ਹਾਂ ਦਾ ਸਮਾਨ ਲਿਆਇਆ ਕਰਦੇ ਸਨ ਫਿਰ ਵੀ ਉਹ ਕਈ ਵਾਰ ਸਾਡੇ ਲਈ ਇਕ ਡੱਬੀ ਬਿਸਕੁਟ ਲੈ ਆਉਂਦੀ ਸੀ। ਇਕ ਵਾਰ ਉਹਨੇ ਆਪਣੀ ਕਮਾਈ ਵਿਚੋਂ ਸੌ ਰੁਪਏ ਵੀ ਮੈਨੂੰ ਦਿੱਤੇ। ਮੈਨੂੰ ਉਸ ਵਲੋਂ ਦਿਤੀ ਗਈ ਕੋਈ ਵੀ ਚੀਜ ਬਹੁਤ ਕੀਮਤੀ ਲਗਦੀ ਸੀ। ਉਸ ਵਲੋਂ ਦਿੱਤੀ ਪਿੰਡ ਦੀ ਹੱਟੀ ਤੋਂ ਲਈ ਬਿਸਕੁਟ ਦੀ ਡੱਬੀ ਸ਼ਾਮ ਨੂੰ ਅਸੀਂ ਸਾਰੇ ਸਿੰਘ ਚਾਹ ਨਾਲ ਵੰਡ ਕੇ ਪ੍ਰਸਾਦ ਵਾਂਗ ਛਕਦੇ ਸਾਂ। ਇਹ ਉਹਦੇ ਸਿਦਕ ਅਤੇ ਸੱਚੀ ਮਿਹਨਤ ਦਾ ਅਸਰ ਸੀ ਕਿ ਉਹ ਮਾਤਾ ਅਤੇ ਉਹਦੇ ਪੁੱਤਰ ਦੀ ਯਾਦ ਸਭ ਉਤੇ ਭਾਰੂ ਹੋ ਜਾਂਦੀ ਸੀ।

ਮੈਂ ਇਕ ਵਾਰ ਕਚਿਹਰੀ ਦੇ ਬਾਹਰ ਖੜ੍ਹਿਆਂ ਸੰਤ ਕੁਮਾਰ ਬਾਰੇ ਕੋਈ ਗੱਲ ਕੀਤੀ ਤਾਂ ਨਾਲ ਬੈਠੇ ਇਕ ਸਿੰਘ ਨੇ ਕਿਹਾ ਕਿ ਉਹ ਦੁਸ਼ਟ ਬਚਣਾ ਨਹੀਂ ਸੀ ਚਾਹੀਦਾ। ਮਾਤਾ ਨੇ ਕਿਹਾ, "ਉਹ ਵਹਿਸ਼ੀ ਜਾਨਵਰ ਸੀ ਪਰ ਆਪਾਂ ਕਿਸੇ ਨੂੰ ਕਿਉਂ ਮਾਰੀਏ ਜਾਂ ਮੰਦਾ ਬੋਲੀਏ। ਗੁਰੂ ਉਸ ਤੋਂ ਲੇਖਾ ਲਵੇਗਾ"। ਉਸ ਨੂੰ ਕਿਸੇ ਪ੍ਰਤੀ ਵੀ ਨਫਰਤ ਜਾਂ ਰੋਸ ਨਹੀਂ ਸੀ। ਉਹ ਤਾਂ ਬਸ ਸਾਰਿਆਂ ਨੂੰ ਸੁਖੀ ਵੇਖਣਾ ਚਾਹੁੰਦੀ ਸੀ। ਉਹਦੀ ਤਾਂ ਏਹੋ ਚਾਹਨਾ ਸੀ ਕਿ ਸਾਰੀਆਂ ਮਾਵਾਂ ਦੇ ਪੁਤ ਓਹਨਾਂ ਨੂੰ ਮਿਲ ਜਾਣ। ਉਹਨੂੰ ਕਿਸੇ ਸਰਕਾਰ, ਪਾਰਟੀ ਜਾਂ ਬੰਦੇ ਨਾਲ ਵੈਰ ਨਹੀਂ ਸੀ।

ਇਕ ਵਾਰ ਮੈਂ ਓਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਐਨੇ ਸਾਲ ਬੀਤ ਜਾਣ ਮਗਰੋਂ ਕਿਸੇ ਦੇ ਘਰ ਵਾਪਸ ਆਉਣ ਦੀ ਸੰਭਾਵਨਾ ਨਹੀਂ ਹੈ। ਜੇ ਕਿਤੇ ਉਹ ਹੁੰਦਾ ਤਾਂ ਆਪਾਂ ਨੂੰ ਸੰਪਰਕ ਜਰੂਰ ਕਰਦਾ। ਜੇ ਉਹਨੇ ਹਾਲੇ ਤੱਕ ਸੰਪਰਕ ਵੀ ਨਹੀਂ ਕੀਤਾ ਅਤੇ ਕਿਤੇ ਫੜਿਆ ਹੋਇਆ ਵੀ ਨਹੀਂ ਹੈ ਤਾਂ ਇਹਦਾ ਇਹੋ ਹੀ ਮਤਲਬ ਹੈ

ਕਿ ਉਹ ਪੂਰਾ ਹੋ ਚੁੱਕਾ ਹੈ। ਆਪਾਂ ਨੂੰ ਉਹਦੀ ਸ਼ਹਾਦਤ ਨੂੰ ਤਸਲੀਮ ਕਰਨਾ ਚਾਹੀਦਾ ਹੈ। ਉਹਦੇ ਨਮਿਤ ਪਾਠ ਕਰਕੇ ਅਰਦਾਸ ਕਰਨੀ ਚਾਹੀਦੀ ਹੈ। ਉਹ ਕੁਝ ਸਮਾਂ ਚੁੱਪ ਰਹੀ। ਕਿਤੇ ਦੂਰ ਵੇਖਣ ਲੱਗ ਪਈ। ਫਿਰ ਬਹੁਤ ਸ਼ਿੱਦਤ ਵਿਚ ਚਿਹਰਾ ਭਖ ਗਿਆ ਅਤੇ ਅਥਰੂ ਵਹਿ ਤੁਰੇ। ਉਹਨੇ ਐਨਾ ਹੀ ਕਿਹਾ, "ਮੈਂ ਇੰਝ ਨਹੀਂ ਕਰ ਸਕਦੀ। ਮੇਰੀਆਂ ਅੱਖਾਂ ਤਾਂ ਆਖਰੀ ਦਮ ਤਕ ਉਹਨੂੰ ਉਡੀਕਣਗੀਆਂ। ਮੇਰੇ ਤੋਂ ਬਾਅਦ ਇਹ ਕੰਮ ਤੁਸੀਂ ਕਰ ਲੈਣਾ। ਮੇਰੀ ਇਕ ਇਹ ਵੀ ਇੱਛਾ ਹੈ ਕਿ ਮੇਰੇ ਸਸਕਾਰ ਉਤੇ ਤੂੰ ਜਰੂਰ ਆਈਂ"।

ਫਿਰ ਕਾਫੀ ਸਮਾਂ ਮਾਤਾ ਨਹੀਂ ਆਈ ਅਤੇ ਉਹਦੀ ਕੋਈ ਖਬਰ ਨਾ ਆਈ। ਕਿਸੇ ਸਿੰਘ ਰਾਹੀਂ ਉਹਦੇ ਪਿੰਡ ਪਤਾ ਕੀਤਾ ਤਾਂ ਪਤਾ ਲੱਗਿਆ ਕਿ ਉਹ ਇਕ ਰਾਤ ਸੁੱਤੀ ਪਈ ਪੂਰੀ ਹੋ ਗਈ ਅਤੇ ਕੁਝ ਹਫਤਿਆਂ ਬਾਅਦ ਉਹਦਾ ਪਤੀ ਵੀ ਕੂਚ ਕਰ ਗਿਆ। ਓਹਨਾਂ ਦੇ ਰਿਸ਼ਤੇਦਾਰਾਂ ਨੇ ਛੋਟੇ ਜਿਹੇ ਘਰ ਨੂੰ ਸਾਂਭ ਲਿਆ ਹੈ। ਲੰਮੀਆਂ ਉਡੀਕਾਂ ਆਖਰ ਮੁੱਕ ਗਈਆਂ। ਮਾਵਾਂ ਨੂੰ ਪੁੱਤਰ ਨਹੀਂ ਲੱਭ ਸਕੇ ਪਰ ਇਹ ਮਾਂ ਨੂੰ ਯਕੀਨ ਸੀ ਕਿ ਉਹਦਾ ਪੁੱਤਰ ਗੁਰੂ ਦੀ ਟਹਿਲ ਵਿਚ ਹੈ। ਅਫਸੋਸ ਹੈ ਕਿ ਮੈਂ ਉਹਦੀ ਚਿਖਾ ਨੂੰ ਅੱਗ ਦੇਣ ਦੀ ਆਖਰੀ ਇੱਛਾ ਪੂਰੀ ਨਹੀਂ ਕਰ ਸਕਿਆ। ਉਹ ਸਾਡੀ ਸਾਂਝੀ ਮਾਂ ਸੀ ਉਸ ਦਾ ਅੱਡ ਦਿਸਦਾ ਦੇਹ ਰੂਪ ਭਾਵੇਂ ਮੁੱਕ ਗਿਆ ਪਰ ਉਹਦੀ ਸਾਂਝੀ ਉਡੀਕ ਹਾਲੇ ਵੀ ਹੋਰਾਂ ਮਾਂਵਾਂ ਦੇ ਰੂਪ ਵਿਚ ਸੰਘਰਸ਼ ਦੌਰਾਨ ਗੁੰਮ ਗਏ ਪੁੱਤਰਾਂ ਨੂੰ ਭਾਲ ਰਹੀ ਹੈ।

ੴ

# ਸਿਰਨਾਂਵੀਏ ਹੋਣ ਦੀ ਸਜਾ

ਪੰਜਾਬ ਵਿੱਚ ਉਸ ਵੇਲੇ ਬਹੁਤ ਸਾਰੇ ਪੁਲਿਸ ਅਫਸਰ ਜੁਲਮ ਲਈ ਮਸ਼ਹੂਰ ਹੋ ਰਹੇ ਸਨ। ਇਹ ਵਾਕਿਆ ਗੁਰਦਾਸਪੁਰ ਜਿਲ੍ਹੇ ਦਾ ਹੈ। ਓਹਨਾਂ ਦਿਨਾਂ ਵਿਚ ਓਥੇ ਗੋਬਿੰਦ ਰਾਮ ਐਸ.ਐਸ.ਪੀ. ਦਾ ਰਾਜ ਚਲਦਾ ਸੀ, ਜਿਹੜਾ ਕਹਿੰਦਾ ਹੁੰਦਾ ਸੀ ਕਿ ਸਿੱਖ ਹੁਣ ਗੁਰੂ ਗੋਬਿੰਦ ਸਿੰਘ ਨੂੰ ਭੁੱਲ ਜਾਣਗੇ ਅਤੇ ਗੋਬਿੰਦ ਰਾਮ ਨੂੰ ਯਾਦ ਕਰਿਆ ਕਰਨਗੇ। ਬਟਾਲੇ ਕੋਲ ਇਕ ਮਾਂ ਅਤੇ ਉਸ ਦਾ ਜਵਾਨ ਪੁੱਤਰ ਬੱਸ ਵਿੱਚ ਸਵਾਰ ਹੋ ਕੇ ਆਪਣੇ ਪਿੰਡ ਵੱਲ ਜਾ ਰਹੇ ਸਨ। ਉਹ ਨੌਜਵਾਨ ਪੂਰੇ ਖਾਲਸਾਈ ਪਹਿਰਾਵੇ ਵਿੱਚ ਸੀ ਜਿਵੇਂ ਕਿ ਉਸ ਵਕਤ ਸਿੱਖ ਜਵਾਨੀ ਨੇ ਆਪਣੇ ਅਸਲ ਸਰੂਪ ਵਲ ਮੋੜਾ ਕੱਟਿਆ ਸੀ। ਉਹ ਆਪਣੀਆਂ ਜੜ੍ਹਾਂ ਵੱਲ ਪਰਤ ਕੇ ਅਜੀਬ ਕਿਸਮ ਦਾ ਸੁਖ ਅਤੇ ਮਾਣ ਮਹਿਸੂਸ ਕਰ ਰਹੀ ਸੀ। ਪਿੰਡ ਤੋਂ ਕੁਝ ਵਿੱਥ ਦੀ ਦੂਰੀ ਉੱਤੇ ਬੀ.ਐਸ.ਐਫ. ਅਤੇ ਪੁਲਿਸ ਦਾ ਸਾਂਝਾ ਨਾਕਾ ਲੱਗਿਆ ਹੋਇਆ ਸੀ। ਓਹ ਸਾਰਿਆਂ ਦੀ ਤਲਾਸ਼ੀ ਲੈ ਰਹੇ ਸਨ ਅਤੇ ਪੁੱਛ-ਗਿੱਛ ਵੀ ਕਰ ਰਹੇ ਸਨ। ਪੁਲਿਸ ਨੇ ਵੀ ਉਸ ਵੇਲੇ ਆਪਣੇ ਵੱਡੇ ਅਧਿਕਾਰੀਆਂ ਵੱਲ ਵੇਖ ਕੇ ਵਧੇਰੇ ਰੁੱਖਾ ਅਤੇ ਹੰਕਾਰੀ ਵਤੀਰਾ ਧਾਰਨ ਕਰ ਲਿਆ ਸੀ। ਜਿਸ ਪਿੰਡ ਦਾ ਇਹ ਨੌਜਵਾਨ ਸੀ ਉਸ ਪਿੰਡ ਵਿਚ ਇਸੇ ਨਾਮ ਦਾ ਇੱਕ ਹੋਰ ਨੌਜਵਾਨ ਸਿੰਘ ਸੀ ਜੋ ਖਾੜਕੂ ਸਿੰਘਾਂ ਵਿੱਚ ਰਲ ਗਿਆ ਸੀ ਅਤੇ ਉਹ ਗੋਬਿੰਦ ਰਾਮ ਨੂੰ ਬਹੁਤ ਲੋੜੀਂਦਾ ਸੀ। ਜਦੋਂ ਇਸ ਨੌਜਵਾਨ ਨੂੰ ਬੱਸ ਵਿਚੋਂ ਉਤਾਰ ਕੇ ਉਹਦਾ ਨਾਂ ਅਤੇ ਪਿੰਡ ਪੁੱਛਿਆ ਗਿਆ ਜੋ ਕਿ ਉਸ ਖਾੜਕੂ ਸਿੰਘ ਨਾਲ ਰਲਦਾ ਹੀ ਸੀ ਤਾਂ ਭੂਤਰੀ ਹੋਈ ਪੁਲਿਸ ਨੇ ਉਸ ਨੌਜਵਾਨ ਨੂੰ ਭਗੌੜਾ ਸਮਝ ਕੇ ਬਿਨਾਂ ਕੁਝ ਹੋਰ ਪੁਛ-ਪੜਤਾਲ ਦੇ ਝੱਟ ਹੀ ਗੋਲੀ ਮਾਰ ਦਿੱਤੀ। ਜਦੋਂ ਤੱਕ ਉਸ ਨੌਜਵਾਨ ਦੀ ਮਾਂ ਬੱਸ ਵਿਚੋਂ ਉਤਰ ਕੇ ਕੁਝ ਕਹਿੰਦੀ ਉਸ ਤੋਂ ਪਹਿਲਾਂ ਹੀ ਉਸਦਾ ਜੀਵਨ ਆਸਰਾ ਨੌਜਵਾਨ ਗੋਲੀ ਵੱਜਣ ਨਾਲ ਠੰਢਾ ਹੋ ਚੁੱਕਾ ਸੀ।

ਕੁਝ ਮਿੰਟਾਂ ਵਿਚ ਹੀ ਪੁਲਿਸ ਨੂੰ ਆਪਣੀ ਗਲਤੀ ਦਾ ਪਤਾ ਲੱਗਿਆ ਪਰ ਉਹ ਆਪਣੀ ਗਲਤੀ ਮੰਨਣ ਦੀ ਥਾਂ ਨੌਜਵਾਨ ਦੀ ਲਾਸ਼ ਨੂੰ ਚੁੱਕ ਕੇ ਥਾਣੇ ਲੈ ਗਏ। ਉਸੇ

ਦਿਨ ਹੀ ਕਿਸੇ ਹੋਰ ਥਾਂ ਉਤੇ ਉਸ ਦਾ ਅਣਪਛਾਤੇ ਖਾੜਕੂ ਵਜੋਂ ਮੁਕਾਬਲਾ ਵਿਖਾ ਦਿੱਤਾ। ਓਹਨਾਂ ਸਮਿਆਂ ਵਿਚ ਹਕੂਮਤੀ ਸੰਦ ਬਣੀ ਪੁਲਿਸ ਲਈ ਸਿੱਖ ਜਵਾਨੀ ਦੀ ਇਹੋ ਹੀ ਕੀਮਤ ਸੀ। ਇਹੋ ਜਿਹੀਆਂ ਅਨੇਕਾਂ ਹੋਰ ਘਟਨਾਵਾਂ ਹੋਣਗੀਆਂ ਜਿਥੇ ਗਲਤ ਨਾਂ, ਗਲਤ ਪਤੇ ਅਤੇ ਜਾਣਕਾਰੀ ਕਰਕੇ ਮਾਸੂਮ ਅਤੇ ਨਿਰਦੋਸ਼ ਲੋਕਾਂ ਨੂੰ ਜਲਾਲਤ ਸਹਿਣੀ ਪਈ, ਤਸ਼ੱਦਦ ਵੀ ਹੋਇਆ ਅਤੇ ਆਪਣੀਆਂ ਜਾਨਾਂ ਵੀ ਗਵਾਈਆਂ।

ਮੈਨੂੰ ਦੋ ਅਜਿਹੇ ਸਿੰਘ ਮਿਲੇ ਹਨ ਇਕ ਪੰਜਾਬ ਵਿਚ ਰਹਿਣ ਵਾਲਾ ਅਤੇ ਇਕ ਅਮਰੀਕਾ ਵਿਚ ਰਹਿਣ ਵਾਲਾ ਸੀ। ਮੇਰੇ ਵਰਗਾ (ਦਲਜੀਤ ਸਿੰਘ) ਨਾਂ ਹੋਣ ਕਰਕੇ ਓਹਨਾਂ ਨੂੰ ਬਹੁਤ ਪਰੇਸ਼ਾਨੀਆਂ ਦਾ ਸਾਹਮਣਾ ਕਰਨਾ ਪਿਆ। ਕਿੰਨਾ ਕਿੰਨਾ ਚਿਰ ਓਹਨਾਂ ਨੂੰ ਵੀਜਾ ਨਹੀਂ ਮਿਲਿਆ, ਵੀਜਾ ਮਿਲਣ ਮਗਰੋਂ ਵੀ ਓਹਨਾਂ ਨੂੰ ਹਵਾਈ ਅੱਡਿਆਂ ਉਤੇ ਹਰ ਵਾਰ ਖੁਆਰ ਹੋਣਾ ਪਿਆ। ਅਜਿਹੇ ਹੋਰ ਵੀ ਨਾਵਾਂ ਵਾਲੇ ਲੋਕ ਹੋਣਗੇ, ਜਿਨ੍ਹਾਂ ਨੂੰ ਸੰਘਰਸ਼ ਨਾਲ ਸੰਬੰਧਤ ਸਿੰਘਾਂ ਦੇ ਨਾਵਾਂ ਨਾਲ ਰਲਦੇ ਹੋਣ ਕਰਕੇ ਹੀ ਤਕਲੀਫਾਂ ਝੱਲਣੀਆਂ ਪਈਆਂ ਹੋਣਗੀਆਂ।

ℵ℘ℑ

# ਦੋ ਦੋਸਤਾਂ ਦੀ ਦਾਸਤਾਨ

ਇਹ ਸ੍ਰੀ ਅੰਮ੍ਰਿਤਸਰ ਦੇ ਦੋ ਦੋਸਤਾਂ ਦੀ ਦਾਸਤਾਨ ਹੈ ਜੋ ਛੋਟੇ ਹੁੰਦਿਆਂ ਤੋਂ ਹੀ ਇਕੱਠੇ ਪੜ੍ਹੇ ਸਨ। ਇਕੱਠੇ ਹਸਦੇ-ਖੇਡਦੇ ਜਵਾਨ ਹੋਏ ਅਤੇ ਉਸ ਸਮੇਂ ਦੇ ਸੈਂਕੜੇ ਨੌਜਵਾਨਾਂ ਵਾਂਗ ਖਾੜਕੂ ਸੰਘਰਸ਼ ਵਿੱਚ ਸ਼ਾਮਲ ਹੋ ਗਏ। ਉਸ ਸਮੇਂ ਕਾਲਜਾਂ-ਯੂਨੀਵਰਸਿਟੀਆਂ ਵਿੱਚ ਪੜ੍ਹਦੇ ਗੰਭੀਰ, ਸੰਵੇਦਨਸ਼ੀਲ ਤੇ ਅਣਖੀ ਨੌਜਵਾਨ ਸਹਿਜੇ ਹੀ ਇਸ ਰਾਹ ਵੱਲ ਮੋੜ ਕੱਟ ਲੈਂਦੇ ਸਨ। ਹਾਲਾਤ ਅਤੇ ਪੰਥ ਦੀ ਸੁਰਤ ਹੀ ਕੁੱਝ ਇਸ ਤਰ੍ਹਾਂ ਸੀ ਕਿ ਇਹੋ ਜਿਹੇ ਨੌਜਵਾਨਾਂ ਨੂੰ ਪਤਾ ਨਹੀਂ ਸੀ ਲੱਗਦਾ ਕਿ ਕਦੋਂ ਉਹ ਇਸ ਵਹਿਣ ਵਿੱਚ ਵਹਿ ਤੁਰਦੇ ਸਨ। ਇਹ ਦੋਵੇਂ ਨੌਜਵਾਨ ਵੀ ਇਹੋ ਜਿਹੇ ਹੀ ਸਨ। ਬਚਪਨ ਤੋਂ ਏਹਨਾਂ ਵਿੱਚ ਡੂੰਘੀ ਦੋਸਤੀ ਤੇ ਦੋਵਾਂ ਪਰਿਵਾਰਾਂ ਵਿੱਚ ਵੀ ਆਪਸ ਵਿੱਚ ਸਾਂਝ ਬਣੀ ਹੋਈ ਸੀ। ਪੜ੍ਹਾਈ, ਖੇਡਾਂ, ਸਭਿਆਚਾਰਕ ਸਰਗਰਮੀਆਂ ਤੇ ਪੜ੍ਹਾਈ ਤੋਂ ਵੀ ਅਗਾਂਹ ਚੰਗਾ ਸਾਹਿਤ ਪੜ੍ਹਣ ਵਿੱਚ ਇਹ ਸਭ ਤੋਂ ਅੱਗੇ ਸਨ। ਇਸੇ ਤਰ੍ਹਾਂ ਜਦੋਂ ਪੰਥ ਉੱਤੇ ਭੀੜ ਬਣੀ ਤਾਂ ਇਹ ਸਭ ਤੋਂ ਪਹਿਲਾਂ ਪੰਥ ਦੀ ਸੇਵਾ ਨੂੰ ਸਮਰਪਿਤ ਹੋ ਗਏ। ਦੋਵਾਂ ਦੇ ਪਰਿਵਾਰਾਂ ਨੇ ਬਹੁਤ ਸਮਝਾਇਆ, ਬਹੁਤ ਰੋਕਿਆ ਤੇ ਬੜੇ ਹੀਲੇ ਕੀਤੇ ਪਰ ਏਹਨਾਂ ਨੇ ਸਮਝਣਾ ਨਹੀਂ ਸੀ। ਏਹਨਾਂ ਵਿਚੋਂ ਇੱਕ ਨੌਜਵਾਨ ਛੇਤੀ ਹੀ ਭਗੌੜਾ ਹੋ ਗਿਆ ਤੇ ਕਈ ਵਾਰਦਾਤਾਂ ਕਰਕੇ ਪੁਲਿਸ ਦੀ ਸੂਚੀ ਵਿੱਚ ਮੂਹਰਲੀ ਕਤਾਰ ਵਿੱਚ ਆ ਗਿਆ। ਦੂਸਰੇ ਨੂੰ ਵੀ ਉਸਦੇ ਨਾਲ ਹੀ ਭਗੌੜਾ ਹੋਣਾ ਪਿਆ ਤੇ ਦੋਵੇਂ ਖਾੜਕੂ ਸੰਘਰਸ਼ ਵਿੱਚ ਬਹੁਤ ਸਰਗਰਮ ਹੋ ਗਏ। ਛੇ ਕੁ ਮਹੀਨਿਆਂ ਬਾਅਦ ਏਹਨਾਂ ਵਿਚੋਂ ਦੂਸਰਾ ਨੌਜਵਾਨ ਆਪਣੀ ਰਿਸ਼ਤੇਦਾਰੀ ਵਿਚੋਂ ਫੜਿਆ ਗਿਆ। ਇਹਦਾ ਪਰਿਵਾਰ ਇਲਾਕੇ ਦਾ ਉੱਘਾ ਪਰਿਵਾਰ ਸੀ ਤੇ ਚੰਗਾ ਅਸਰ ਰਸੂਖ ਰੱਖਦੇ ਸਨ। ਇਕ ਨੇੜਲਾ ਰਿਸ਼ਤੇਦਾਰ ਦਿੱਲੀ ਦਰਬਾਰ ਦੇ ਖੁਫੀਆ ਮਹਿਕਮੇ ਵਿਚ ਚੰਗਾ ਅਫਸਰ ਸੀ। ਪਰਿਵਾਰ ਨੇ ਉਸ ਨੌਜਵਾਨ ਨੂੰ ਬਚਾਉਣ ਲਈ ਪੂਰੀ ਵਾਹ ਲਾ ਦਿੱਤੀ। ਪੈਸਾ, ਅਸਰ ਰਸੂਖ ਤੇ ਉਸ ਰਿਸ਼ਤੇਦਾਰ ਨੇ ਪੂਰਾ ਜੋਰ ਲਾਇਆ ਪਰ ਉਹ ਡੋਲਿਆ ਨਾ। ਕੋਈ ਤਿੰਨ ਮਹੀਨੇ ਸ੍ਰੀ ਅੰਮ੍ਰਿਤਸਰ ਦੀ ਮਾਲ ਮੰਡੀ ਦੇ ਤਸੀਹੇਖਾਨੇ ਤੇ ਹੋਰ ਪੁੱਛਗਿੱਛ ਕੇਂਦਰਾਂ

ਵਿੱਚ ਉਸ ਉਪਰ ਤਰ੍ਹਾਂ ਤਰ੍ਹਾਂ ਦੇ ਤਸ਼ੱਦਦ ਦੇ ਤਰੀਕੇ ਅਪਣਾਏ ਗਏ, ਪਰ ਉਹ ਅੜਿਆ ਰਿਹਾ। ਉਸਦਾ ਸਰੀਰ ਟੁੱਟ-ਭੱਜ ਚੁੱਕਾ ਸੀ ਪਰ ਮਨ ਹਾਲੇ ਤਕੜਾ ਸੀ। ਉਸ ਉੱਤੇ ਇਹੋ ਹੀ ਜ਼ੋਰ ਪਾਇਆ ਜਾ ਰਿਹਾ ਸੀ ਕਿ ਉਹ ਆਪਣੇ ਦੋਸਤ ਨੂੰ ਫੜਾ ਦੇਵੇ ਜੋ ਉਸ ਵਕਤ ਬਹੁਤ ਮਸ਼ਹੂਰ ਹੋ ਗਿਆ ਸੀ। ਸਰਕਾਰ ਨੇ ਉਸ ਉੱਤੇ ਇਨਾਮ ਰੱਖ ਦਿੱਤਾ ਸੀ।

ਤਸ਼ੱਦਦ ਦੇ ਦੌਰ ਬਾਅਦ ਆਈ.ਬੀ. ਵਾਲਿਆਂ ਨੇ ਉਸ ਨਾਲ ਹਮਦਰਦੀ ਤੇ ਸਤਿਕਾਰ ਵਾਲਾ ਰੁੱਖ ਅਪਣਾ ਲਿਆ। ਉਸ ਨਾਲ ਜ਼ਿੰਦਗੀ, ਭਵਿੱਖ, ਉਸਦੇ ਪਰਿਵਾਰ ਤੇ ਖਾੜਕੂ ਸੰਘਰਸ਼ ਦੇ ਮਨੋਰਥ ਅਤੇ ਸਿੱਖੀ ਸਬੰਧੀ ਗੱਲਬਾਤ ਕਰਨ ਲੱਗ ਪਏ ਤੇ ਹੁਣ ਉਸਨੂੰ ਮਾਰਨਾ ਕੁੱਟਣਾ ਬੰਦ ਕਰ ਦਿੱਤਾ। ਜਿਹੜਾ ਨੌਜਵਾਨ ਹਰ ਤਰ੍ਹਾਂ ਦੇ ਤਸ਼ੱਦਦ ਵਿੱਚ ਨਹੀਂ ਸੀ ਡੋਲਿਆ ਉਹ ਪੁਲਿਸ ਵਾਲਿਆਂ ਦੇ ਇਸ ਨਵੇਂ ਤਰੀਕੇ ਨੂੰ ਨਾ ਸਮਝ ਸਕਿਆ। ਗੱਲਬਾਤ ਰਾਹੀਂ ਪੈਣ ਵਾਲੇ ਦਬਾਅ ਨਾਲ ਉਸਦੇ ਇਰਾਦੇ ਤੇ ਸੋਚ ਵਿੱਚ ਕੁੱਝ ਤਰੇੜ ਆ ਗਈ।

ਪੁੱਛਗਿੱਛ ਕਰਨ ਵਾਲੇ ਸਦਾ ਹੀ ਇਹ ਦੋਵੇਂ ਤਰੀਕੇ ਨਾਲੋ ਨਾਲ ਵਰਤਦੇ ਹਨ। ਇੱਕ ਹਿੱਸਾ ਤਸ਼ੱਦਦ ਤੇ ਜਲੀਲ ਕਰ ਰਿਹਾ ਹੁੰਦਾ ਹੈ ਅਤੇ ਇੱਕ ਚੰਗਾ ਹਮਦਰਦ ਬਣ ਕੇ ਨਰਮਾਈ ਨਾਲ ਪੇਸ਼ ਆ ਰਿਹਾ ਹੁੰਦਾ ਹੈ। ਬਹੁਤੀ ਵਾਰ ਜਿਹੜਾ ਬੰਦਾ ਹਰ ਤਰ੍ਹਾਂ ਦੀ ਕੁੱਟ ਝੱਲ ਜਾਂਦਾ ਹੈ ਉਹ ਇਸ ਹਮਦਰਦੀ ਵਾਲੇ ਹਿੱਸੇ ਕੋਲੋਂ ਗੱਲਬਾਤ ਵਿੱਚ ਹਾਰ ਜਾਂਦਾ ਹੈ ਅਤੇ ਸਭ ਕੁੱਝ ਦੱਸ ਦਿੰਦਾ ਹੈ। ਕਈ ਵਾਰ ਇੰਝ ਕਰਦਿਆਂ ਉਸਨੂੰ ਇਹ ਅਹਿਸਾਸ ਹੀ ਨਹੀਂ ਹੁੰਦਾ ਕਿ ਮੈਂ ਕੀ ਕਰ ਬੈਠਾ ਹਾਂ। ਇਹੋ ਕੁੱਝ ਇਸ ਨੌਜਵਾਨ ਨਾਲ ਵਾਪਰਿਆ। ਉਸਦਾ ਪਰਿਵਾਰ ਤੇ ਆਈ.ਬੀ. ਵਾਲਾ ਰਿਸ਼ਤੇਦਾਰ ਉਸਨੂੰ ਮਿਲਣ ਲੱਗ ਪਏ ਤੇ ਉਸ ਨੌਜਵਾਨ ਦਾ ਇਰਾਦਾ ਕਮਜ਼ੋਰ ਪੈ ਗਿਆ। ਓਹਨਾਂ ਨੇ ਉਸਨੂੰ ਕਿਹਾ ਕਿ ਤੂੰ ਆਪਣੇ ਦੋਸਤ ਨੂੰ ਫੜਾ ਦੇ ਅਸੀਂ ਤੈਨੂੰ ਬਾਹਰਲੇ ਮੁਲਕ ਭੇਜ ਦੇਵਾਂਗੇ ਅਤੇ ਉਸ ਉੱਤੇ ਅਸੀਂ ਕੇਸ ਪਾ ਕੇ ਜੇਲ੍ਹ ਭੇਜ ਦੇਵਾਂਗੇ। ਇਸ ਤਰ੍ਹਾਂ ਤੁਸੀਂ ਦੋਨੋਂ ਬਚ ਜਾਵੋਗੇ ਤੇ ਪੰਥ ਪ੍ਰਤੀ ਵੀ ਸੱਚੇ ਰਹਿ ਜਾਵੋਗੇ। ਹੁਣ ਤੱਕ ਉਸਦੇ ਦੋਸਤ ਦਾ ਖਾੜਕੂ ਸਫਾਂ ਵਿੱਚ ਅਹਿਮ ਨਾਂ ਬਣ ਚੁੱਕਿਆ ਸੀ।

ਫਿਰ ਇੱਕ ਦਿਨ ਇਹ ਨੌਜਵਾਨ ਨੇ ਆਪਣੇ ਦੋਸਤ ਅਤੇ ਉਸਦੇ ਦੋ ਸਾਥੀਆਂ ਨੂੰ ਰੇਲਵੇ ਸਟੇਸ਼ਨ ਕੋਲੋਂ ਫੜਵਾ ਦਿੱਤਾ। ਓਹਨਾਂ ਵਿਚੋਂ ਇੱਕ ਜਣੇ ਨੇ ਸਾਇਨਾਈਡ ਖਾ ਲਈ ਜਦੋਂ ਕਿ ਪਹਿਲਾ ਦੋਸਤ ਤੇ ਉਸਦਾ ਇੱਕ ਸਾਥੀ ਫੜ੍ਹ ਲਏ ਗਏ। ਸ੍ਰੀ ਅੰਮ੍ਰਿਤਸਰ ਦੀ ਮਾਲ ਮੰਡੀ ਵਾਲੇ ਤਸੀਹਾ ਕੇਂਦਰ ਵਿਚ ਲਿਆ ਕੇ ਓਹਨਾਂ ਉੱਤੇ ਤਸ਼ੱਦਦ ਕਰਨ ਤੋਂ ਪਹਿਲਾਂ ਪੁਲਿਸ ਵਾਲਿਆਂ ਨੇ ਏਹਨਾਂ ਦੋਵਾਂ ਦੋਸਤਾਂ ਨੂੰ ਆਹਮੋ ਸਾਹਮਣੇ ਕਰਵਾਇਆ। ਕੁੱਝ ਸਮਾਂ ਉਹ ਇੱਕ ਦੂਜੇ ਵੱਲ ਦੇਖਦੇ ਰਹੇ ਤੇ ਫਿਰ ਜਦੋਂ

ਦੂਸਰੇ ਨੇ ਪਹਿਲੇ ਨੂੰ ਜੱਫੀ ਪਾ ਕੇ ਕਿਹਾ ਕਿ ਕੋਈ ਗੱਲ ਨਹੀਂ ਸਭ ਠੀਕ ਹੋ ਜਾਵੇਗਾ ਤੇ ਇਹ ਤੁਹਾਡੀ ਗ੍ਰਿਫਤਾਰੀ ਪਾ ਦੇਣਗੇ ਤਾਂ ਪਹਿਲੇ ਦੋਸਤ ਨੇ ਲੰਮਾ ਹਉਕਾ ਲਿਆ ਤੇ ਚੀਕ ਉਠਿਆ, "ਓਏ ਤੂੰ ਇਹ ਕਿਵੇਂ ਕਰ ਦਿੱਤਾ? ਏਹਨਾਂ ਬਿਪਰਾਂ ਉਤੇ ਵਿਸ਼ਵਾਸ ਕਰ ਲਿਆ। ਅਸੀਂ ਤਾਂ ਤੈਨੂੰ ਥੋੜ੍ਹੇ ਚਿਰ ਵਿੱਚ ਹੀ ਏਹਨਾਂ ਤੋਂ ਛੁਡਵਾ ਲੈਣਾ ਸੀ। ਸਾਨੂੰ ਤੇਰੇ ਉੱਤੇ ਕਿੰਨਾ ਮਾਣ ਸੀ, ਇਹ ਕਿਵੇਂ ਹੋ ਗਿਆ?" ਦੂਜੇ ਨੇ ਜਵਾਬ ਦੇਣ ਦੀ ਕੋਸ਼ਿਸ਼ ਕੀਤੀ ਪਰ ਉਹਦਾ ਕੋਈ ਜਵਾਬ ਆਪਣੇ ਪੈਰਾਂ ਉੱਤੇ ਖੜ੍ਹਨ ਜੋਗਾ ਨਹੀਂ ਸੀ। ਉਹ ਇੱਕ ਦੂਜੇ ਤੋਂ ਪਰ੍ਹਾਂ ਹਟ ਗਏ। ਜਿਹੜੇ ਦੋ ਦਿਲਾਂ ਦੀ ਧੜਕਣ ਇੱਕ ਸੀ ਉਹ ਪੂਰੀ ਤਰ੍ਹਾਂ ਵੱਖ-ਵੱਖ ਹੋ ਗਏ ਅਤੇ ਇਕ ਦੂਜੇ ਤੋਂ ਬਹੁਤ ਦੂਰ ਜਾ ਖਲੋਏ। ਇੱਕ ਪਲ ਦੇ ਮਿਲਣ ਤੇ ਕੁੱਝ ਸ਼ਬਦਾਂ ਨੇ ਉਮਰਾਂ ਦੀ ਸਾਂਝ ਨੂੰ ਲੀਰੋ ਲੀਰ ਕਰ ਦਿੱਤਾ। ਹੁਣ ਓਹਨਾਂ ਵਿੱਚ ਕੁੱਝ ਨਹੀਂ ਰਹਿ ਗਿਆ ਸਿਵਾਏ ਪਛਤਾਵੇ ਅਤੇ ਨਿਰਾਸ਼ਾ ਦੇ।

ਪੁਲਿਸ ਨੇ ਆਪਣਾ ਪੁੱਛਗਿੱਛ ਦਾ ਦੌਰ ਸ਼ੁਰੂ ਕਰ ਦਿੱਤਾ। ਨਵੇਂ ਫੜੇ ਗਏ ਦੋਸਤ ਉੱਤੇ ਬਹੁਤ ਤਸ਼ੱਦਦ ਢਾਹਿਆ ਗਿਆ ਪਰ ਉਹ ਸਖ਼ਤ ਪਹਾੜ ਵਾਂਗ ਅੜ ਕੇ ਖਲੋ ਗਿਆ। ਕਈ ਦਿਨਾਂ ਦੇ ਸਖ਼ਤ ਤਸ਼ੱਦਦ ਅਤੇ ਦੋਸਤ ਵਲੋਂ 'ਸਮਝਾਉਣ' ਦੇ ਬਾਵਜੂਦ ਉਹ ਟੱਸ ਤੋਂ ਮੱਸ ਨਹੀਂ ਹੋਇਆ ਸਗੋਂ ਹੋਰ ਕਰੜਾ ਹੋਈ ਗਿਆ। ਉਹਨੇ ਆਪਣੇ ਦੋਸਤ ਨਾਲ ਕੋਈ ਗੱਲ ਨਹੀਂ ਕੀਤੀ ਤੇ ਨਾ ਹੀ ਉਸ ਵਲ ਵੇਖਿਆ। ਆਖਰ ਉਹ ਤਸ਼ੱਦਦ ਵਿੱਚ ਸ਼ਹੀਦ ਹੋ ਗਿਆ ਅਤੇ ਪੁਲਿਸ ਨੇ ਉਸਦਾ ਝੂਠਾ ਮੁਕਾਬਲਾ ਵਿਖਾ ਦਿੱਤਾ। ਉਸਦੇ ਨਾਲ ਫੜੇ ਗਏ ਸਿੰਘ ਨੇ ਬਹੁਤ ਤਸ਼ੱਦਦ ਝੱਲਿਆ ਪਰ ਉਹ ਆਖਰ ਟੁੱਟ ਗਿਆ ਤੇ ਸੰਘਰਸ਼ ਦਾ ਕਾਫੀ ਨੁਕਸਾਨ ਕਰਾਉਣ, ਠਾਹਰਾਂ ਬਾਰੇ ਦੱਸਣ ਤੋਂ ਇਲਾਵਾ ਕਈ ਸਿੰਘਾਂ ਦੀ ਸ਼ਹਾਦਤ ਦਾ ਕਾਰਨ ਬਣਿਆ। ਓਹਨਾਂ ਦੋਵਾਂ ਦਾ ਇਕੱਠਿਆਂ ਹੀ ਪੁਲਿਸ ਮੁਕਾਬਲਾ ਬਣਾਇਆ ਗਿਆ।

ਦੂਜੇ ਪਾਸੇ ਕੁੱਝ ਦਿਨਾਂ ਬਾਅਦ ਦੂਜੇ ਦੋਸਤ ਨੂੰ ਆਈ.ਬੀ. ਵਾਲੇ ਨੇ ਆਪਣੇ ਰਿਸ਼ਤੇਦਾਰ ਵਜੋਂ ਜ਼ੁੰਮੇਵਾਰੀ ਉੱਤੇ ਬਾਹਰ ਲੈ ਆਂਦਾ ਤੇ ਆਪਣੇ ਕੋਲ ਦਿੱਲੀ ਹੀ ਲੈ ਗਿਆ। ਉੱਥੋਂ ਕੁੱਝ ਮਹੀਨਿਆਂ ਬਾਅਦ ਉਸਦਾ ਪਾਸਪੋਰਟ ਬਣਾ ਕੇ ਉਸਨੂੰ ਯੂਰਪ ਦੇ ਇੱਕ ਦੇਸ਼ ਵਿੱਚ ਭੇਜ ਦਿੱਤਾ ਜਿੱਥੇ ਜਾ ਕੇ ਉਹਨੇ ਸਿਆਸੀ ਸ਼ਰਨ ਲੈ ਲਈ ਅਤੇ ਪੱਕੇ ਤੌਰ ਉੱਤੇ ਰਹਿਣ ਲੱਗ ਪਿਆ। ਕੁੱਝ ਸਾਲਾਂ ਬਾਅਦ ਘਰਦਿਆਂ ਨੇ ਉਸਦਾ ਰਿਸ਼ਤਾ ਕਰ ਦਿੱਤਾ ਤੇ ਐਥੋਂ ਕੁੜੀ ਉੱਥੇ ਭੇਜ ਦਿੱਤੀ। ਉਹ ਕਦੀ ਇੱਧਰ ਨਹੀਂ ਆਇਆ ਤੇ ਉੱਥੇ ਹੀ ਰਹਿੰਦਾ ਹੈ। ਹੁਣ ਉਸਦੀ ਉਮਰ ੫੦ ਸਾਲ ਤੋਂ ਉੱਪਰ ਹੈ। ਉਹਦੇ ਦੋਵਾਂ ਬੱਚਿਆਂ ਦਾ ਵਿਆਹ ਵੀ ਹੋ ਗਿਆ ਹੈ। ਕਿਸੇ ਨੂੰ ਏਹਨਾਂ ਦੋਵਾਂ ਦੋਸਤਾਂ ਦੀ ਕਹਾਣੀ ਦਾ ਅਸਲ ਸੱਚ ਪਤਾ ਨਹੀਂ। ਇਹ ਪੱਖ ਸਿਰਫ ਇਸਨੂੰ ਤੇ ਇਸਦੇ ਆਈ.ਬੀ. ਵਾਲੇ ਰਿਸ਼ਤੇਦਾਰ ਨੂੰ ਹੀ ਪਤਾ ਹੈ ਜਾਂ ਮੈਨੂੰ ਕਿਸੇ ਤਰੀਕੇ ਨਾਲ ਇਹ ਪਤਾ ਲੱਗ ਗਿਆ ਸੀ

ਪਰ ਮੈਂ ਵੀ ਉਸ ਬਾਰੇ ਕਿਸੇ ਨਾਲ ਗੱਲ ਨਹੀਂ ਕੀਤੀ।

ਉਹ ਆਪਣਾ ਜੀਵਨ ਜੀਅ ਰਿਹਾ ਹੈ। ਉਹਦਾ ਪਰਿਵਾਰ ਇਧਰ ਆਉਂਦਾ ਜਾਂਦਾ ਹੈ। ਉਹ ਆਪ ਉੱਥੇ ਹੀ ਕੰਮ ਕਰਦਾ ਰਹਿੰਦਾ ਜਾਂ ਸ਼ਰਾਬ ਪੀਂਦਾ ਰਹਿੰਦਾ ਹੈ ਤੇ ਕਿਸੇ ਤਰ੍ਹਾਂ ਦੀ ਸਿੱਖ ਸਰਗਰਮੀ ਵਿੱਚ ਵੀ ਹਿੱਸਾ ਨਹੀਂ ਲੈਂਦਾ। ਉਹਦਾ ਕੋਈ ਸਮਾਜਕ ਘੇਰਾ ਜਾਂ ਦੋਸਤ ਨਹੀਂ ਹੈ। ਉਹ ਲਗਾਤਾਰ ਕੰਮ ਵਿੱਚ ਰੁੱਝਿਆ ਰਹਿਣ ਕਾਰਨ ਕਾਫੀ ਅਮੀਰ ਹੈ ਤੇ ਇਕੱਲਾ ਹੀ ਸ਼ਰਾਬ ਪੀਂਦਾ ਹੈ। ਹੁਣ ਉਸਦਾ ਸਰੀਰ ਕੁੱਝ ਬੀਮਾਰ ਰਹਿਣ ਲੱਗਾ ਹੈ ਪਰ ਕਿਸੇ ਨੂੰ ਉਸਦੇ ਅਸਲ ਦਰਦ ਤੇ ਰੋਗ ਦਾ ਪਤਾ ਨਹੀਂ। ਲੋਕ ਸੋਚਦੇ ਹਨ ਕਿ ਕਿਸੇ ਵੇਲੇ ਉਹਨੇ ਸਿੱਖ ਸੰਘਰਸ਼ ਵਿੱਚ ਯੋਗਦਾਨ ਪਾਇਆ ਪਰ ਹੁਣ ਦੁਨੀਆਵੀ ਰਾਹ ਉੱਤੇ ਤੁਰ ਪਿਆ ਹੈ। ਮੈਂ ਉਸਦੇ ਦਰਦ ਨੂੰ ਸਮਝਦਾ ਹਾਂ ਪਰ ਹੁਣ ਉਸਦਾ ਕੁੱਝ ਨਹੀਂ ਹੋ ਸਕਦਾ। ਉਹਨੇ ਦੁਨੀਆ ਤੇ ਦੀਨ ਵਿਚੋਂ ਦੁਨੀਆ ਨੂੰ ਚੁਣਿਆ ਸੀ, ਦੁਨੀਆ ਤਾਂ ਮਿਲ ਗਈ ਪਰ ਉਸ ਵਿੱਚ ਕੋਈ ਜੀਵਨ ਨਹੀਂ ਸੀ। ਦੁਨੀਆ ਦੇ ਰੰਗਾਂ ਵਿੱਚ ਉਹ ਬੇਰੰਗ, ਨਿਰਾਸ਼ ਅਤੇ ਇਕੱਲਾ ਰਹਿ ਗਿਆ। ਇਸ ਜਿੱਲ੍ਹਣ ਵਿਚੋਂ ਨਿਕਲਣ ਲਈ ਉਹ ਸ਼ਰਾਬ ਦਾ ਸਹਾਰਾ ਲੈਂਦਾ ਹੈ ਤੇ ਨਸ਼ੇ ਵਿੱਚ ਕੁੱਝ ਚਿਰ ਲਈ ਆਪਣੇ ਬੀਤੇ ਨੂੰ ਭੁੱਲ ਜਾਂਦਾ ਹੈ, ਪਰ ਕਿਉਂਕਿ ਕਿਸੇ ਵੇਲੇ ਉਹਨੇ ਪੰਥ ਦਾ ਦਰਦ ਹੰਢਾਇਆ ਸੀ, ਦੋਸਤੀ ਦੀ ਸਿਖਰ ਨੂੰ ਮਾਣਿਆ ਸੀ ਤੇ ਜੰਗ ਵਿਚ ਜੂਝਣ ਦੇ ਡੂੰਘੇ ਆਨੰਦ ਤੋਂ ਜਾਣੂੰ ਸੀ। ਇਹ ਸਭ ਕੁਝ ਵਾਰ-ਵਾਰ ਉਸਨੂੰ ਯਾਦ ਆਉਂਦੇ ਹੋਣਗੇ ਹੀ ਜਿਸ ਕਰਕੇ ਆਪਣੇ ਕੀਤੇ ਦਾ ਪਛਤਾਵਾ ਤੇ ਘੋਰ ਨਿਰਾਸ਼ਾ ਉਸਨੂੰ ਸਦਾ ਘੇਰੀ ਰੱਖਦੀ ਹੈ।

# ਲਹਿੰਦੇ ਪੰਜਾਬ ਦੇ ਦੋ ਨੌਜਵਾਨ

ਮੈਂ ਕਿਸੇ ਅਲੀ ਰਜਾ ਨਾਂ ਦੇ ਇਕ ਮੁਸਲਮਾਨ ਲਿਖਾਰੀ ਦੀ ਮੁਲਾਕਾਤ ਸੁਣੀ ਜਿਸਨੇ ਸਿੱਖ-ਮੁਸਲਮ ਸਬੰਧਾਂ ਉਤੇ ਕਿਤਾਬ ਲਿਖੀ ਹੈ। ਰਾਇ ਬੁਲਾਰ, ਭਾਈ ਮਰਦਾਨਾ, ਸਾਈਂ ਮੀਆਂ ਮੀਰ, ਪੀਰ ਬੁੱਧੂ ਸ਼ਾਹ ਅਤੇ ਗਨੀ ਖਾਂ, ਨਬੀ ਖਾਂ ਸਮੇਤ ਅਨੇਕਾਂ ਮੁਸਲਮਾਨ ਨਾਂਵਾਂ ਤੋਂ ਸਿੱਖ ਵਾਕਫ ਹਨ ਪਰ ਇਹ ਲਿਖਾਰੀ ਨੇ ਕੁਝ ਹੋਰ ਨਾਂਵਾਂ ਦੀ ਖੋਜ ਕੀਤੀ ਹੈ ਅਤੇ ਸਿੱਖ ਮੁਸਲਮ ਸਬੰਧਾਂ ਦੇ ਕੁਝ ਪੱਖਾਂ ਨੂੰ ਰੌਸ਼ਨ ਕੀਤਾ ਹੈ। ਇਤਿਹਾਸ ਵਿਚ ਸਿੱਖਾਂ ਅਤੇ ਮੁਸਲਮਾਨਾਂ ਦੀ ਦੋਸਤੀ ਦੁਸ਼ਮਣੀ ਸਿਰੇ ਦੀ ਰਹੀ ਹੈ। ਸਾਡਾ ਪਰਿਵਾਰ ਵੀ ਬਾਰ ਦੇ ਇਲਾਕੇ ਤੋਂ ਆਇਆ ਸੀ। ਮੇਰੇ ਨਾਨੇ ਦੇ ਸਾਰੇ ਦੋਸਤ ਮੁਸਲਮਾਨ ਹੀ ਸਨ ਉਹ ਸਾਰੀ ਉਮਰ ਓਹਨਾਂ ਦੀਆਂ ਗੱਲਾਂ ਕਰਦਾ ਹੀ ਤੁਰ ਗਿਆ। ਇਹ ਅਲੀ ਰਜਾ ਦੀ ਮੁਲਾਕਾਤ ਸੁਣ ਕੇ ਮੈਨੂੰ ਵੀ ਦੋ ਚਿਹਰੇ ਯਾਦ ਆਏ ਜੋ ਸਾਡੀ ਖਾਤਰ ਸ਼ਹੀਦ ਹੋਏ। ਇਹ ਹਸਦੇ ਚਿਹਰੇ ਮੇਰੇ ਜਿਹਨ ਵਿਚ ਆ ਜਾਂਦੇ ਹਨ।

ਇਕ ਦਾ ਨਾਂ ਸ਼ਫੀਕ ਸੀ ਜੋ ੨੨ ਕੁ ਸਾਲ ਦਾ ਬੜਾ ਸੋਹਣਾ ਗੱਭਰੂ ਸੀ। ਕੱਦ ਕੋਈ ੫ ਫੁੱਟ ੯ ਕੁ ਇੰਚ, ਰੰਗ ਗੋਰਾ, ਇਕਹਿਰਾ ਅਤੇ ਫੁਰਤੀਲਾ ਸਰੀਰ ਸੀ। ਦਾੜ੍ਹੀ ਮੁੱਛਾਂ ਕੁਤਰੀਆਂ ਹੋਈਆਂ ਸਨ। ਇਹ ਬੜਾ ਜਹੀਨ, ਤੇਜ ਅਤੇ ਮਿਲਾਪੜੇ ਸੁਭਾਅ ਦਾ ਸੀ। ਇਹ ਹਰ ਤਰ੍ਹਾਂ ਦਾ ਕੰਮ ਕਰ ਲੈਂਦਾ ਸੀ। ਇਹ ਜਿਲ੍ਹਾ ਗੁਜਰਾਤ ਦੇ ਕਿਸੇ ਪਿੰਡ ਦਾ ਰਹਿਣ ਵਾਲਾ ਸੀ ਅਤੇ ਆਮ ਜਿਮੀਂਦਾਰ ਪਰਿਵਾਰ ਵਿਚੋਂ ਸੀ।

ਦਰਾ ਖੈਬਰ (ਜੋ ਪਾਕਿਸਤਾਨ ਅਤੇ ਅਫਗਾਨਿਸਤਾਨ ਦੀ ਹੱਦ ਉਤੇ ਹੈ, ਜਿਥੇ ਅੱਜ-ਕਲ੍ਹ ਪਾਕਿਸਤਾਨੀ ਫੌਜ ਤਾਲੀਬਾਨਾਂ ਨਾਲ ਲੜ ਰਹੀ ਹੈ ਅਤੇ ਅਮਰੀਕਾ ਦੇ ਗੈਬੀ ਗੋਲੇ ਵੀ ਓਹਨਾਂ ਨੂੰ ਲੱਭ ਰਹੇ ਹਨ) ਵਿਚ ਉਸ ਵੇਲੇ ਆਦਮ ਖੇਲ ਹਥਿਆਰਾਂ ਦਾ ਵੱਡਾ ਬਜਾਰ ਸੀ। ਜਿਥੋਂ ਹਰ ਤਰ੍ਹਾਂ ਦਾ ਗੋਲੀ ਸਿੱਕਾ ਅਤੇ ਬਹੁਤ ਭਾਂਤ ਦੇ ਹਥਿਆਰ ਆਮ ਮਿਲਦੇ ਸਨ। ਇਥੇ ਹਾਜੀ ਫੈਜਲ ਦਾ ਸਿੱਖਾਂ ਨਾਲ ਖਾਸ ਸਬੰਧ ਸੀ ਤੇ ਉਹ ਹਥਿਆਰ ਲੈਣ ਵਿਚ ਸਾਡੀ ਮਦਦ ਕਰਦੇ ਸਨ। ਸਿੰਘ ਉਥੇ ਓਹਨਾਂ ਦੀ ਹਵੇਲੀ ਵਿਚ ਜਾ ਕੇ ਰਹਿੰਦੇ ਸਨ। ਸ਼ਫੀਕ, ਓਹਨਾਂ ਦਾ ਸਹਾਇਕ ਸੀ ਜਿਸ ਕਰਕੇ ਸਾਡਾ ਉਥੇ

ਜਾਣ ਦਾ ਅਤੇ ਉਹਦਾ ਸਾਡੇ ਵੱਲ ਆਉਣ ਦਾ ਸਬੱਬ ਬਣਿਆ ਰਹਿੰਦਾ ਸੀ। ਸਾਡੇ ਆਪਸ ਵਿਚ ਬੜੇ ਮੁਹੱਬਤ ਅਤੇ ਸਤਿਕਾਰ ਵਾਲੇ ਸਬੰਧ ਸਨ। ਜਥੇਦਾਰ ਤਲਵਿੰਦਰ ਸਿੰਘ ਬਬਰ ਕਾਫੀ ਸਮਾਂ ਹਾਜੀ ਸਾਹਿਬ ਕੋਲ ਰਹੇ ਸਨ ਤਾਂ ਸ਼ਫੀਕ ਨਾਲ ਓਹਨਾਂ ਦਾ ਕਾਫੀ ਲਗਾਓ ਹੋ ਗਿਆ ਸੀ। ਉਹ ਸਾਡੇ ਕੋਲ ਲਾਹੌਰ ਆ ਕੇ ਵੀ ਰਹਿ ਜਾਂਦਾ ਸੀ ਅਤੇ ਸਾਡੇ ਕੰਮ ਭੱਜ ਭੱਜ ਕੇ ਕਰਦਾ ਹੁੰਦਾ ਸੀ। ਉਹ ਸਾਰੇ ਪਾਕਿਸਤਾਨ, ਖਾਸ ਕਰਕੇ ਪੰਜਾਬ, ਉਪਰਲਾ ਕਸ਼ਮੀਰ ਅਤੇ ਪਖਤੂਨ ਇਲਾਕੇ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਸਾਡੇ ਅਤੇ ਓਹਨਾਂ ਵਿਚ ਸੁਭਾਅ ਵਜੋਂ ਬਹੁਤਾ ਫਰਕ ਨਹੀਂ ਲੱਭਦਾ ਕਿਉਂਕਿ ਸਭਿਆਚਾਰਕ ਤੌਰ ਉਤੇ ਉਹ ਸਾਡੇ ਨੇੜੇ ਹਨ। ਭਾਰਤ ਵਿਚ ਓਨਾ ਸਾਡੇ ਨੇੜੇ ਹੋਰ ਕੋਈ ਨਹੀਂ ਹੈ।

ਸ਼ਫੀਕ ਹਰ ਕਿਸਮ ਦੇ ਅਸਲੇ ਬਾਰੇ ਜਾਣੂੰ ਸੀ। ਜੇ ਕਿਸੇ ਸਿੰਘ ਨੂੰ ਅਸਲੇ ਬਾਰੇ ਕੁਝ ਦਸਣਾ ਹੁੰਦਾ ਤਾਂ ਅਸੀਂ ਉਸਨੂੰ ਬੁਲਾ ਲੈਂਦੇ ਸਾਂ। ਉਹ ਸਰਹੱਦ ਉਤੇ ਵੀ ਅਸਲਾ ਪਹੁੰਚਾਉਣ ਤੱਕ ਚਲਾ ਜਾਂਦਾ ਸੀ। ਉਹ ਸਾਡੇ ਨਾਲ ਐਨਾ ਘੁਲ ਮਿਲ ਗਿਆ ਸੀ ਕਿ ਉਹ ਭੁੱਲ ਗਿਆ ਸੀ ਕਿ ਅਸੀਂ ਕੌਣ ਹਾਂ ਅਤੇ ਸਾਡਾ ਟਿਕਾਣਾ ਕਿੱਥੇ ਹੈ? ਉਹ ਬਹੁਤ ਅਣਖ ਵਾਲਾ ਨੌਜੁਆਨ ਸੀ। ਉਹਨੂੰ ਪੈਸੇ ਦਾ ਕੋਈ ਲਾਲਚ ਨਹੀਂ ਸੀ। ਜਿਹੜੇ ਪੈਸੇ ਕਮਾਉਂਦਾ ਸੀ ਸ਼ਾਇਦ ਉਹ ਵੀ ਆਪਣੇ ਪਿੰਡ ਭੇਜਦਾ ਸੀ। ਉਹ ਕਈ ਸੈਂਕੜੇ ਸਿੰਘਾਂ ਨੂੰ ਨਾਂ ਅਤੇ ਚਿਹਰੇ ਤੋਂ ਪਛਾਣਨ ਲੱਗ ਪਿਆ ਸੀ ਕਿਉਂਕਿ ਜਦੋਂ ਸਿੰਘਾਂ ਨੂੰ ਨਨਕਾਣਾ ਸਾਹਿਬ ਅਤੇ ਪੰਜਾ ਸਾਹਿਬ ਦੇ ਦਰਸ਼ਨ ਕਰਾਉਣੇ ਹੁੰਦੇ ਸਨ ਤਾਂ ਉਹ ਨਾਲ ਹੀ ਭੇਜਿਆ ਜਾਂਦਾ ਸੀ।

ਦੂਜਾ ਨੌਜਵਾਨ ਇੰਨਤਖਾਬ ਸੀ ਜੋ ਸ਼ਾਇਦ ਸਿਆਲਕੋਟ ਵੱਲ ਦਾ ਸੀ। ਲੰਬਾ ਕੱਦ, ਪੱਕਾ ਰੰਗ ਅਤੇ ਦਾੜੀ ਮੁੱਛਾਂ ਸਾਫ ਕੀਤੀਆਂ ਹੁੰਦੀਆਂ ਸਨ। ਉਹ ਲਾਹੌਰ ਦੇ ਹਸਪਤਾਲ ਵਿਚ ਨੌਕਰੀ ਕਰਦਾ ਸੀ। ਉਹਦੇ ਕਈ ਰਿਸ਼ਤੇਦਾਰ ਵੀ ਇਥੇ ਕੰਮ ਕਰਦੇ ਸਨ। ਉਹ ਲਾਹੌਰ ਵਿਚ ਹੀ ਕਿਤੇ ਰਹਿੰਦਾ ਸੀ। ਜਦੋਂ ਸਰਹੱਦ ਉਤੇ ਜਾਣ ਆਉਣ ਵੇਲੇ ਕਈ ਵਾਰ ਕੋਈ ਸਿੰਘ ਮੁਕਾਬਲੇ ਵਿਚ ਜਖਮੀ ਹੋ ਜਾਂਦਾ ਸੀ ਤਾਂ ਉਹਨੂੰ ਲਾਹੌਰ ਦੇ ਹਸਪਤਾਲ ਵਿਚ ਹੀ ਦਾਖਲ ਕਰਾਇਆ ਜਾਂਦਾ ਸੀ। ਇਥੇ ਇਲਾਜ ਬਹੁਤ ਵਧੀਆ ਹੁੰਦਾ ਸੀ। ਇੰਨਤਖਾਬ ਨਾਲ ਮੁਲਾਕਾਤ ਇਸੇ ਤਰੀਕੇ ਹੀ ਹੋਈ। ਅਸੀਂ ਉਥੇ ਪਠਾਣ ਬਣ ਕੇ ਰਹਿੰਦੇ ਸਾਂ ਅਤੇ ਓਹਨਾਂ ਵਾਲੀ ਸਲਵਾਰ ਕਮੀਜ ਪਹਿਨਦੇ ਅਤੇ ਪੱਗ ਬੰਨ੍ਹਦੇ ਸਾਂ। ਇਲਾਜ ਦੌਰਾਨ ਉਹਨੂੰ ਪਤਾ ਲੱਗ ਗਿਆ ਕਿ ਇਹ ਸਿੱਖ ਹਨ। ਫਿਰ ਇਹ ਵੀ ਪਤਾ ਲੱਗ ਗਿਆ ਕਿ ਇਹ ਖਾਲਿਸਤਾਨ ਲਈ ਜੂਝਣ ਵਾਲੇ ਹਨ। ਸਾਰੇ ਹਸਪਤਾਲ ਵਾਲੇ ਸਾਡੇ ਲਈ ਵਿਸ਼ੇਸ਼ ਧਿਆਨ ਦਿੰਦੇ ਸਨ ਅਤੇ ਬਹੁਤ ਸਤਿਕਾਰ ਕਰਦੇ ਸਨ।

ਇੰਨਤਖਾਬ ਅਤੇ ਉਹਦੇ ਪਰਿਵਾਰ ਨਾਲ ਸਾਡੇ ਸਬੰਧ ਬਣੇ ਅਤੇ ਬਹੁਤ ਗੂਹੜੇ ਹੋ ਗਏ। ਇੰਨਤਖਾਬ ਸਾਡੇ ਕੋਲ ਘਰ ਵੀ ਆ ਜਾਂਦਾ ਸੀ। ਉਹ ਬਹੁਤ ਜਿੰਮੇਵਾਰ ਨੌਜਵਾਨ ਸੀ ਅਤੇ ਬੜੀ ਸੇਵਾ ਭਾਵਨਾ ਵਾਲਾ ਸੀ। ਲਾਲ ਸਿੰਘ ਨੇ ਲਾਹੌਰ ਵਿਚ ਕੋਠੀ ਲਈ ਸੀ ਅਤੇ ਜਥੇਦਾਰ ਤਲਵਿੰਦਰ ਸਿੰਘ ਵੀ ਓਹਨਾਂ ਕੋਲ ਆ ਕੇ ਰਹਿ ਲੈਂਦਾ ਸੀ ਕਿਉਂਕਿ ਉਹ ਵੀ ਬਾਹਰ ਰਹਿੰਦਾ ਸੀ ਅਤੇ ਲਾਲ ਸਿੰਘ ਵੀ ਬਾਹਰੋਂ ਹੀ ਇਥੇ ਆਇਆ ਸੀ। ਇੰਨਤਖਾਬ ਵੀ ਇਸੇ ਟਿਕਾਣੇ ਉਤੇ ਅਕਸਰ ਆਉਂਦਾ ਰਹਿੰਦਾ ਸੀ। ੧੯੯੨ ਵਿਚ ਜਦੋਂ ਅਸੀਂ ਇਧਰ ਆ ਗਏ ਤਾਂ ਕੁਝ ਸਮੇਂ ਬਾਅਦ ਖਬਰ ਆਈ ਕਿ ਜਥੇਦਾਰ ਤਲਵਿੰਦਰ ਸਿੰਘ ਫਿਲੌਰ ਨੇੜੇ ਮੁਕਾਬਲੇ ਵਿਚ ਸ਼ਹੀਦ ਹੋ ਗਿਆ। ਖਬਰਾਂ ਵਿਚ ਲਿਖਿਆ ਸੀ ਕਿ ਦੋ ਪਾਕਿਸਤਾਨੀ ਅਤੇ ਬਹੁਤ ਸਾਰਾ ਗੋਲੀ ਸਿੱਕਾ ਵੀ ਫੜ੍ਹਿਆ ਗਿਆ। ਬਾਅਦ ਵਿਚ ਪਤਾ ਲੱਗਿਆ ਕਿ ਜਿਹੜੇ ਦੋ ਪਾਕਿਸਤਾਨੀ ਨਾਲ ਸਨ ਉਹ ਸ਼ਫੀਕ ਅਤੇ ਇੰਨਤਖਾਬ ਹੀ ਸਨ। ਉਹ ਜਥੇਦਾਰ ਦੇ ਨਾਲ ਹੀ ਇਧਰ ਆ ਗਏ ਸਨ ਅਤੇ ਕੁਝ ਹਫਤਿਆਂ ਬਾਅਦ ਹੀ ਫੜ੍ਹੇ ਗਏ। ਓਹਨਾਂ ਨੂੰ ਫੜ੍ਹ ਕੇ ਤਸ਼ੱਦਦ ਕੀਤਾ ਗਿਆ ਅਤੇ ਫਿਰ ਝੂਠਾ ਮੁਕਾਬਲਾ ਬਣਾ ਦਿੱਤਾ।

ਉਹ ਇਧਰ ਕਿਉਂ ਆਏ ਇਸ ਬਾਰੇ ਕੋਈ ਸਮਝ ਨਹੀਂ ਆਈ ਕਿਉਂਕਿ ਓਹਨਾਂ ਸਾਡੇ ਨਾਲ ਕਦੇ ਇਸ ਤਰ੍ਹਾਂ ਦੀ ਗੱਲ ਨਹੀਂ ਕੀਤੀ ਸੀ। ਓਹਨਾਂ ਦਾ ਜਥੇਦਾਰ ਨਾਲ ਚੰਗਾ ਲਗਾਓ ਸੀ। ਕੀ ਉਹ ਪ੍ਰੇਮ ਅਤੇ ਸੇਵਾ ਭਾਵਨਾ ਕਰਕੇ ਹੀ ਅਲਹਿਦਾ ਨਾ ਹੋਏ ਅਤੇ ਜਥੇਦਾਰ ਨਾਲ ਲਗਾਓ ਕਰਕੇ ਹੀ ਇਧਰ ਆ ਗਏ ਜਾਂ ਸਾਡੇ ਸੰਘਰਸ਼ ਵਿਚ ਹਿੱਸਾ ਪਾਉਣ ਦੀ ਭਾਵਨਾ ਸੀ ਕਿਉਂਕਿ ਉਹ ਸਾਡੇ ਨਾਲ ਰਹਿ ਕੇ ਆਪਣੇ ਆਪ ਨੂੰ ਸਾਡੇ ਵਾਂਗ ਹੀ ਮਹਿਸੂਸ ਕਰਨ ਲੱਗੇ ਸਨ। ਮੇਰਾ ਖਿਆਲ ਹੈ ਕਿ ਉਹ ਜਥੇਦਾਰ ਨਾਲ ਪ੍ਰੇਮ ਭਾਵ ਕਰਕੇ ਹੀ ਇਧਰ ਆ ਗਏ ਅਤੇ ਆਉਂਦਿਆਂ ਹੀ ਜਲਾਦਾਂ ਦੇ ਵੱਸ ਪੈ ਗਏ। ਪਾਕਿਸਤਾਨੀ ਨੌਜਵਾਨਾਂ ਨੂੰ ਫੜ ਕੇ ਇਹ ਬਹੁਤ ਖੁਸ਼ ਹੋਏ ਹੋਣਗੇ ਕਿਉਂਕਿ ਪਾਕਿਸਤਾਨ ਖਿਲਾਫ ਹਿੰਦੂਤਵੀ ਫਾਸ਼ੀਵਾਦੀਆਂ ਦੇ ਮਨ ਵਿਚ ਬਹੁਤ ਡੂੰਘੀ ਘਿਰਣਾ ਹੈ। ਏਹਨਾਂ ਦੇ ਅਫਸਰਾਂ ਨੇ ਓਹਨਾਂ ਮਲੂਕ ਜਿਹੇ ਨੌਜਵਾਨਾਂ ਨੂੰ ਬਹੁਤ ਜਲੀਲ ਕੀਤਾ ਹੋਏਗਾ। ਏਹਨਾਂ ਜਵਾਨਾਂ ਦੀ ਸ਼ਹਾਦਤ ਨੇ ਸਾਡੇ ਬਜੁਰਗਾਂ ਦੀ ਸਾਂਝ ਉੱਤੇ ਮੋਹਰ ਲਾਈ ਹੈ। ਇਹੋ ਜਿਹੀਆਂ ਹੋਰ ਵੀ ਜਿਉਂਦੀਆਂ ਕਹਾਣੀਆਂ ਹਨ ਜਿਹੜਿਆਂ ਨੇ ਸਾਡੇ ਲਈ ਜਫਰ ਜਾਲੇ ਅਤੇ ਕੁਰਬਾਨੀਆਂ ਦਿੱਤੀਆਂ ਹਨ। ਸਾਡੇ ਲੋਕਾਂ ਨੂੰ ਓਹਨਾਂ ਬਾਰੇ ਕੁਝ ਵੀ ਪਤਾ ਨਹੀਂ ਹੈ ਅਤੇ ਓਹਨਾਂ ਦੇ ਲੋਕਾਂ ਨੂੰ ਵੀ ਓਹਨਾਂ ਬਾਰੇ ਕੁਛ ਪਤਾ ਨਹੀਂ ਹੈ। ਓਹਨਾਂ ਦੀ ਕੋਈ ਕਬਰ ਨਹੀਂ ਹੈ ਓਹਨਾਂ ਦਾ ਕੋਈ ਨਿਸ਼ਾਨ ਨਹੀਂ ਹੈ ਪਰ ਓਹਨਾਂ ਦੀ ਸੱਚੀ ਮੁਹੱਬਤ ਅਤੇ ਦੋਸਤੀ ਸਾਡੇ ਦਿਲਾਂ ਵਿਚ ਵਸਦੀ ਹੈ। ਜਦੋਂ ਅਸੀਂ ਅਰਦਾਸ ਕਰਦੇ ਹਾਂ ਤਾਂ ਸਾਡੇ ਹੱਥ ਰੱਬ ਵੱਲ ਏਹਨਾਂ ਮਿੱਤਰਾਂ ਲਈ ਵੀ ਦੁਆ ਵਿਚ ਉਠਦੇ ਹਨ।

ੴ

# ਕਲੰਕ ਦਾ ਡਰ

ਫਗਵਾੜੇ ਕੋਲ ਦਾ ਇਕ ਨੌਜਵਾਨ ਫੈਡਰੇਸ਼ਨ ਵਿਚ ਸਰਗਰਮ ਸੀ ਜਿਸ ਕਰਕੇ ਉਹ ਪੁਲਿਸ ਦੀ ਨਿਗਾਹ ਵਿਚ ਆ ਗਿਆ। ਪੁਲਿਸ ਨੇ ਉਹਨੂੰ ਫੜ ਲਿਆ ਅਤੇ ਤਸ਼ੱਦਦ ਕੀਤਾ। ਉਹ ਜੋ ਕੁਝ ਥੋੜ੍ਹਾ ਬਹੁਤ ਸੰਘਰਸ਼ ਬਾਰੇ ਜਾਣਦਾ ਸੀ ਉਹਨੇ ਦੱਸ ਦਿੱਤਾ। ਪੁਲਿਸ ਨੇ ਉਹਦੀ ਗ੍ਰਿਫਤਾਰੀ ਨਹੀਂ ਪਾਈ ਅਤੇ ਸਿੰਘਾਂ ਦੀ ਪਛਾਣ ਕਰਾਉਣ ਲਈ ਉਹਨੂੰ ਉਸ ਤਰ੍ਹਾਂ ਹੀ ਆਪਣੇ ਨਾਲ ਰੱਖੀ ਰੱਖਿਆ। ਕੁਝ ਸਮੇਂ ਬਾਅਦ ਕੋਈ ਚੰਗਾ ਅਫਸਰ ਆਇਆ ਤਾਂ ਉਹਨੇ ਵੇਖਿਆ ਕਿ ਉਹ ਬੰਦੇ ਨੇ ਕੁਝ ਵੀ ਨਹੀਂ ਕੀਤਾ ਅਤੇ ਇਹਨੂੰ ਹੋਰ ਰੱਖਣ ਦਾ ਕੋਈ ਫਾਇਦਾ ਵੀ ਨਹੀਂ। ਉਹਨੂੰ ਉਹਦੇ ਰਿਸ਼ਤੇਦਾਰਾਂ ਦੀ ਫਰਿਆਦ ਉਤੇ ਰਿਹਾਅ ਕਰ ਦਿੱਤਾ। ਜਦੋਂ ਉਹ ਬਾਹਰ ਆਇਆ ਉਦੋਂ ਤੱਕ ਉਹਦੇ ਬਾਰੇ ਲੋਕਾਂ ਵਿਚ ਗੱਲ ਪ੍ਰਚਲਤ ਹੋ ਗਈ ਸੀ ਕਿ ਉਹ ਪੁਲਿਸ ਨਾਲ ਰਲ ਗਿਆ ਹੈ ਕਿਉਂਕਿ ਉਹਦੇ ਵਲੋਂ ਦੱਸੀਆਂ ਕੁਝ ਠਾਹਰਾਂ ਤੋਂ ਸਮਾਨ ਫੜਿਆ ਗਿਆ ਸੀ। ਲੋਕਾਂ ਵਿਚ ਉਹਦੇ ਕੈਟ ਹੋਣ ਦੀ ਗੱਲ ਪੱਕ ਗਈ। ਇਹ ਗੱਲ ਉਹਦੇ ਲਈ ਬੜਾ ਵੱਡਾ ਧੱਬਾ ਸੀ। ਉਹ ਆਪਣੇ ਘਰ ਵਾਪਸ ਨਹੀਂ ਗਿਆ ਅਤੇ ਕਿਸੇ ਨੂੰ ਮਿਲਿਆ ਵੀ ਨਹੀਂ। ਉਹ ਸਦਾ ਲਈ ਪੰਜਾਬ ਛੱਡ ਕੇ ਚਲਿਆ ਗਿਆ।

ਕੋਈ ੧੨ ਕੁ ਸਾਲ ਬਾਅਦ ਉਹਦਾ ਇਕ ਦੋਸਤ ਉਹਨੂੰ ਗੁਜਰਾਤ ਵਿਚ ਮਿਲ ਗਿਆ। ਉਹਨੇ ਦੱਸਿਆ ਕਿ ਲੋਕ ਸਮਝਦੇ ਹਨ ਕਿ ਜਾਂ ਤਾਂ ਤੈਨੂੰ ਪੁਲਿਸ ਨੇ ਮਾਰ ਦਿੱਤਾ ਹੈ ਜਾਂ ਤੂੰ ਬਾਹਰ ਵਸ ਗਿਆ ਹੈਂ। ਉਹਨੇ ਆਪਣੇ ਦੋਸਤ ਰਾਹੀਂ ਘਰਦਿਆਂ ਕੋਲੋਂ ਪੈਸੇ ਮੰਗਵਾਏ ਪਰ ਪੰਜਾਬ ਨਹੀਂ ਗਿਆ। ਉਹ ਓਹਨਾਂ ਪੈਸਿਆਂ ਨਾਲ ਪਹਿਲਾਂ ਥਾਈਲੈਂਡ ਗਿਆ ਅਤੇ ਫਿਰ ਓਥੋਂ ਕਨੇਡਾ ਜਾ ਕੇ ਵਸ ਗਿਆ। ਹੁਣ ਉਥੇ ਉਹਦਾ ਪਰਿਵਾਰ ਹੈ ਅਤੇ ਬੱਚੇ ਵੀ। ਇਥੇ ਉਹਦੇ ਘਰਦਿਆਂ ਅਤੇ ਦੋਸਤ ਤੋਂ ਬਿਨਾ ਕਿਸੇ ਨੂੰ ਪਤਾ ਨਹੀਂ ਹੈ। ਬਾਕੀ ਲੋਕ ਉਸ ਬਾਰੇ ਪਹਿਲਾਂ ਵਾਂਗ ਸੋਚਦੇ ਹਨ ਅਤੇ ਹੌਲੀ-ਹੌਲੀ ਭੁਲਦੇ ਵੀ ਜਾ ਰਹੇ ਹਨ।

ਜਦੋਂ ਉਹ ਰਿਹਾਅ ਹੋਇਆ ਤਾਂ ਡੂੰਘੀ ਉਦਾਸੀ ਵਿਚ ਸੀ ਜਿਸ ਕਰਕੇ ਉਹ

ਗੱਡੀ ਚੜ੍ਹ ਕੇ ਗੁਜਰਾਤ ਚਲਾ ਗਿਆ। ਉਹਨੇ ਆਪਣੀ ਪਹਿਲੀ ਪਛਾਣ ਭੁਲਾ ਕੇ ਨਵੀਂ ਬਣਾ ਲਈ ਅਤੇ ਉਥੇ ਦਿਹਾੜੀ ਕਰਨ ਲੱਗ ਪਿਆ। ੧੨ ਸਾਲ ਉਸੇ ਤਰ੍ਹਾਂ ਮਜਦੂਰਾਂ ਵਾਂਗ ਦਿਹਾੜੀ ਕਰਦਾ ਰਿਹਾ ਅਤੇ ਸ਼ਹਿਰ ਦੇ ਝੌਂਪੜੀਆਂ ਵਾਲੇ ਇਲਾਕੇ ਵਿਚ ਇਕ ਝੁੱਗੀ ਬਣਾ ਕੇ ਰਹਿੰਦਾ ਰਿਹਾ। ਉਹ ਗਰੀਬ ਪੀੜਤ ਅਤੇ ਮਜਬੂਰ ਲੋਕਾਂ ਨਾਲ ਰਲ ਗਿਆ। ਜੇ ਉਹਦਾ ਦੋਸਤ ਨਾ ਮਿਲਦਾ ਤਾਂ ਸ਼ਾਇਦ ਉਹ ਸਦਾ ਲਈ ਹੀ ਓਥੇ ਰਹਿੰਦਾ।

ഇ൭ഢ

# ਛੋਟੂ ਅਤੇ ਹੋਮ ਗਾਰਡ ਵਾਲੇ

ਓਹਨਾਂ ਸਮਿਆਂ ਦੀ ਲਪੇਟ ਵਿਚ ਆਏ ਕੁਝ ਚਿਹਰਿਆਂ ਦੀ ਮੈਨੂੰ ਕਈ ਵਾਰ ਯਾਦ ਆਉਂਦੀ ਹੈ। ਉਸ ਸਮੇਂ ਹਥਿਆਰਾਂ ਦੀ ਵਰਤੋਂ ਦਾ ਕੀ ਮਤਲਬ ਸੀ। ਉਹ ਕਿਸ ਕਿਸ ਤਰੀਕੇ ਨਾਲ ਅਲਹਿਦਾ ਅਲਹਿਦਾ ਕਿਸਮ ਦੇ ਲੋਕਾਂ ਰਾਹੀਂ ਕੀ ਕੀ ਰੂਪ ਵਿਖਾਉਂਦਾ ਸੀ। ਜੰਗ ਦੀ ਦਹਿਸ਼ਤ ਕਿਸ ਤਰ੍ਹਾਂ ਨਾਲ ਸਮਾਜ ਉਤੇ ਅਸਰ ਅੰਦਾਜ ਹੁੰਦੀ ਹੈ। ਮਨੁੱਖ ਵਿਚਲਾ ਸ਼ੈਤਾਨ ਡਰ ਦੇ ਮਹੌਲ ਦਾ ਕਿਵੇਂ ਫਾਇਦਾ ਉਠਾਉਂਦਾ ਹੈ ਇਹ ਵਰਤਾਰਾ ਇਸ ਦਾਸਤਾਨ ਰਾਹੀਂ ਬੋਲਦਾ ਹੈ, ਜੋ ਮੈਨੂੰ ਵੱਖ ਵੱਖ ਟੋਟਿਆਂ ਵਿਚ ਪਤਾ ਲੱਗੀ ਹੁਣ ਪੂਰੀ ਕਰਕੇ ਲਿਖਣ ਲੱਗਾ ਹਾਂ।

ਜਦ ਸਾਨੂੰ ਕਿਤੇ ਲੁਧਿਆਣੇ ਤੋਂ ਫਿਰੋਜ਼ਪੁਰ ਤੱਕ ਜਾਣਾ ਪੈਂਦਾ ਸੀ ਤਾਂ ਅਸੀਂ ਲੁਧਿਆਣਾ ਫਿਰੋਜ਼ਪੁਰ ਮੁਸਾਫਰ ਗੱਡੀ ਜੋ ਹਨੇਰਾ ਹੋਣ ਤੋਂ ਪਹਿਲਾਂ ਚਲਦੀ ਸੀ, ਉਸ ਵਿਚ ਜ਼ਿਆਦਾਤਰ ਮਾਡਲ ਗਰਾਮ ਸਟੇਸ਼ਨ ਤੋਂ ਹੀ ਚੜ੍ਹਦੇ ਸੀ। ਅਜਿਹੇ ਸਮੇਂ ਅਸੀਂ ਡੱਬ ਦਾ ਹਥਿਆਰ ਨਾਲ ਰੱਖਦੇ ਹੁੰਦੇ ਸੀ। ਜਿਹੜੀ ਥਾਂ ਉਤੇ ਉਤਰਣਾ ਹੁੰਦਾ ਸੀ ਉਥੇ ਕੋਈ ਨਾ ਕੋਈ ਲੈਣ ਆਇਆ ਹੁੰਦਾ ਸੀ। ਇਹ ਗੱਡੀ ਹਰ ਵੱਡੇ ਪਿੰਡ ਰੁਕਦੀ ਸੀ। ਉਥੇ ਦੇ ਨੌਕਰੀ ਪੇਸ਼ਾ ਲੋਕ, ਛੋਟੇ ਵਪਾਰੀ, ਆਮ ਕਿਸਾਨ ਜਾਂ ਮਜਦੂਰ ਸਫਰ ਕਰਦੇ ਸਨ। ਰੇਲਵੇ ਪੁਲਿਸ ਵੀ ਗੱਡੀ ਨਾਲ ਹੁੰਦੀ ਸੀ ਪਰ ਉਹ ਬਹੁਤਾ ਧਿਆਨ ਨਹੀਂ ਦਿੰਦੇ ਸਨ। ਆਪਣਾ ਸਮਾਂ ਹੀ ਪੂਰਾ ਕਰਦੇ ਸਨ।

**ਪਹਿਲਾ ਹਿੱਸਾ:** ਇਕ ਵਾਰ ਮੈਂ ਅਤੇ ਗੁਰਜੰਟ ਸਿੰਘ ਨੇ ਮੋਗੇ ਕੋਲ ਜਾਣਾ ਸੀ। ਸ਼ਾਮ ਨੂੰ ਇਥੋਂ ਗੱਡੀ ਚੜ੍ਹੇ। ਸਿਆਲਾਂ ਦੇ ਦਿਨ ਸਨ। ਅਸੀਂ ਆਪਣਾ ਰਹਰਾਸਿ ਦਾ ਪਾਠ ਕੀਤਾ। ਫਿਰ ਗੱਡੀ ਵਿਚ ਗੁਰਜੰਟ ਸਿੰਘ ਟਹਿਲਣ ਲੱਗਾ ਤੇ ਥੋੜ੍ਹੇ ਚਿਰ ਬਾਅਦ ਇਕ ੧੭-੧੮ ਸਾਲ ਦੇ ਨੌਜਵਾਨ ਨੂੰ ਆਪਣੇ ਨਾਲ ਲੈ ਆਇਆ। ਉਹ ਮਧਰੇ ਕੱਦ, ਕਣਕ-ਵੰਨੇ ਰੰਗ, ਇਕਹਿਰੇ ਅਤੇ ਚੁਸਤ ਸਰੀਰ ਦਾ ਸੀ। ਉਹ ਉਹਦੇ ਨਾਲ ਗੱਲਾਂ ਕਰਨ ਲੱਗ ਪਿਆ। ਮੇਰੇ ਸੁਭਾਅ ਵਿਚ ਸ਼ੁਰੂ ਤੋਂ ਹੀ ਕਿਸੇ ਨਾਲ ਇਸ ਤਰ੍ਹਾਂ ਗੱਲਬਾਤ

ਤੋਰਨ ਦੀ ਰੁਚੀ ਨਹੀਂ ਸੀ। ਗੁਰਜੰਟ ਸਿੰਘ ਦਾ ਸੁਭਾਅ ਸੀ ਕਿ ਉਹ ਸਫਰ ਦੌਰਾਨ ਕਿਸੇ ਨਾ ਕਿਸੇ ਬੰਦੇ ਨਾਲ ਗਲਬਾਤ ਤੋਰ ਲੈਂਦਾ ਸੀ। ਓਹਨਾਂ ਦਿਨਾਂ ਵਿਚ ਉਹਦੇ ਕੋਲ ਐਫ.ਸੀ.ਆਈ. ਦੇ ਇੰਸਪੈਕਟਰ ਦਾ ਕਾਰਡ ਬਣਿਆ ਹੋਇਆ ਸੀ। ਅਸੀਂ ਜਦੋਂ ਵੀ ਕਿਤੇ ਸਫਰ ਉਤੇ ਨਿਕਲਦੇ ਸਾਂ ਤਾਂ ਸਾਡੇ ਕੋਲ ਕੋਈ ਨਾ ਕੋਈ ਪਛਾਣ ਬਣਾਈ ਹੋਈ ਹੁੰਦੀ ਸੀ ਜਾਂ ਫਿਰ ਆਪਸ ਵਿਚ ਕੋਈ ਕਹਾਣੀ ਬਣਾਈ ਹੁੰਦੀ ਸੀ ਕਿ ਅਸੀਂ ਕੌਣ ਹਾਂ ਅਤੇ ਸਾਡਾ ਆਪਸ ਵਿਚ ਕੀ ਸਬੰਧ ਹੈ। ਅਸੀਂ ਕੀ ਕਰਦੇ ਹਾਂ ਤੇ ਕਿਧਰ ਜਾ ਰਹੇ ਹਾਂ ਕਿਉਂ ਜਾ ਰਹੇ ਹਾਂ। ਓਹਨਾਂ ਦਿਨਾਂ ਵਿਚ ਕਿਤੇ ਵੀ ਕੋਈ ਨਾਕਾ ਜਾਂ ਗਸ਼ਤ ਪਾਰਟੀ ਰੋਕ ਕੇ ਅਜਿਹੇ ਸਵਾਲ ਆਮ ਹੀ ਪੁੱਛ ਲੈਂਦੀ ਸੀ। ਕਈ ਸਿੰਘ ਆਮ ਪੁੱਛੇ ਜਾਣ ਵਾਲੇ ਸਵਾਲਾਂ ਦੀ ਤਿਆਰੀ ਬਿਨਾ ਇਸ ਤਰ੍ਹਾਂ ਹੀ ਮੁਸੀਬਤ ਵਿਚ ਫਸ ਗਏ ਸਨ।

ਗੁਰਜੰਟ ਸਿੰਘ ਕਿਸੇ ਨਵੇਂ ਬੰਦੇ ਨਾਲ ਵੀ ਗੱਲ-ਬਾਤ ਵਿਚ ਖੁੱਭ ਜਾਇਆ ਕਰਦਾ ਸੀ। ਅਗਲੇ ਬੰਦੇ ਦੀ ਜਿੰਦਗੀ ਦੇ ਦੁਖ ਸੁਖ ਵਿਚ ਸ਼ਾਮਲ ਹੋ ਜਾਂਦਾ ਸੀ। ਕਿਸਾਨਾਂ ਅਤੇ ਮਜਦੂਰਾਂ ਤੋਂ ਓਹਨਾਂ ਦੀ ਜਿੰਦਗੀ ਦੀਆਂ ਔਕੜਾਂ ਬਾਰੇ ਸੁਣਦਾ ਸੀ ਤਾਂ ਇਉਂ ਲਗਦਾ ਸੀ ਕਿ ਉਹ ਓਹਨਾਂ ਦੇ ਦੁਖ ਵਿਚ ਹੀ ਸ਼ਿਰਕਤ ਕਰ ਰਿਹਾ ਹੋਵੇ। ਇਹ ਨੌਜਵਾਨ ਬਿਹਾਰ ਤੋਂ ਸੀ। ਉਹਦੀਆਂ ਅੱਖਾਂ ਦੱਸ ਰਹੀਆਂ ਸਨ ਕਿ ਉਹ ਬਹੁਤ ਤੇਜ ਤਰਾਰ ਸੀ। ਉਹਦੀਆਂ ਅੱਖਾਂ ਬਹੁਤ ਵਿਆਕੁਲ ਤੇ ਖਤਰੇ ਨਾਲ ਜੂਝਣ ਵਾਲੀਆਂ ਲਗਦੀਆਂ ਸਨ। ਮੈਂ ਓਹਨਾਂ ਦੀਆਂ ਗੱਲਾਂ ਸੁਣਦਾ ਰਿਹਾ। ਉਹ ਨੌਜਵਾਨ ਆਪਣੀ ਜਿੰਦਗੀ ਬਾਰੇ ਦੱਸ ਰਿਹਾ ਸੀ। ਫਿਰ ਮੈਂ ਆਪਣੇ ਖਿਆਲਾਂ ਵਿਚ ਚਲਾ ਗਿਆ ਤੇ ੨ ਕੁ ਘੰਟਿਆਂ ਬਾਅਦ ਅਸੀਂ ਉਤਰਣਾ ਸੀ। ਗੁਰਜੰਟ ਸਿੰਘ ਨੇ ਉਤਰਣ ਵੇਲੇ ਉਸ ਨੌਜਵਾਨ ਨੂੰ ਕਾਗਜ ਉਤੇ ਲਿਖ ਕੇ ਟੈਲੀਫੋਨ ਨੰਬਰ ਦੇ ਦਿੱਤਾ। ਟਿਕਾਣੇ ਉਤੇ ਜਾ ਕੇ ਗੁਰਜੰਟ ਸਿੰਘ ਨੇ ਦੱਸਿਆ ਕਿ ਇਹ ਨੌਜਵਾਨ ਅੱਧਾ ਸੱਚ ਬੋਲ ਰਿਹਾ ਸੀ। ਅਸਲ ਵਿਚ ਉਹ ਘਰੋਂ ਭੱਜ ਕੇ ਗੁਰਬਤ ਵਿਚੋਂ ਨਿਕਲਣ ਲਈ ਨਵੀਂ ਦੁਨੀਆ ਲੱਭ ਰਿਹਾ ਹੈ। ਇਹਦਾ ਸਰੀਰ ਅਤੇ ਅੱਖਾਂ ਦਸਦੀਆਂ ਹਨ ਕਿ ਉਹ ਨਵੇਂ ਜਮਾਨੇ ਦਾ ਬੰਦਾ ਹੈ ਜੇ ਉਹ ਸਹੀ ਲੀਹ ਫੜ ਲਵੇ ਤਾਂ ਉਹ ਕੰਮ ਦਾ ਬੰਦਾ ਬਣ ਸਕਦਾ ਹੈ। ਮੈਂ ਇਸ ਨੂੰ ਆਪਣੀ ਨਵੀਂ ਠਾਹਰ ਕੋਲ ਚੱਕੀ ਵਾਲਿਆਂ ਦਾ ਨੰਬਰ ਦਿੱਤਾ ਹੈ। ਕਿਹਾ ਕਿ ਉਥੇ ਆ ਕੇ ਆਪਣੇ ਬਾਰੇ ਪੁਛ ਲਵੇ। ਆਪਾਂ ਨੂੰ ਠਾਹਰ ਉਤੇ ਵਪਾਰ ਦੀ ਰੁਚੀ ਵਾਲਾ ਕੋਈ ਬੰਦਾ ਚਾਹੀਦਾ ਹੈ। ਉਸ ਸਮੇਂ ਅਸੀਂ ਲੁਧਿਆਣੇ ਲਾਗੇ ਲੁਹਾਰੇ ਪਿੰਡ ਦੀ ਨਵੀਂ ਬਣੀ ਬਸਤੀ ਵਿਚ ਇਕ ਅਧ ਬਣਿਆ ਮਕਾਨ ਖਰੀਦਿਆ ਸੀ ਤੇ ਠਹਿਰਨ ਦਾ ਇੰਤਜਾਮ ਕੀਤਾ ਸੀ। ਟਰੱਕ ਤਾਂ ਆਪਣੇ ਕੋਲ ਹੈ ਹੀ ਸਨ। ਨੇੜੇ ਹੀ ਰੇਤਾ ਬਜਰੀ ਅਤੇ ਇੱਟਾਂ ਵੇਚਣ ਦਾ ਕੰਮ ਸ਼ੁਰੂ ਕਰ ਦਿੱਤਾ। ਜਿਥੇ ਲਗਾਤਾਰ ਇਕ ਬੰਦੇ ਦੇ ਰਹਿਣ

ਦੀ ਜਰੂਰਤ ਸੀ। ਲੋਕਾਂ ਨੂੰ ਇਹੋ ਸੀ ਕਿ ਇਹ ਪਿੰਡੋਂ ਉਠ ਕੇ ਇਥੇ ਆਏ ਹਨ ਅਤੇ ਟਰੱਕਾਂ ਵਾਲੇ ਹਨ ਤੇ ਨਾਲ ਹੀ ਰੇਤੇ ਬਜਰੀ ਅਤੇ ਇੱਟਾਂ ਦਾ ਕੰਮ ਵੀ ਕਰਦੇ ਹਨ। ਇਹ ਠਾਹਰ ਉਤੇ ਮੇਰੇ ਤੋਂ ਬਿਨਾ ਲਿਬਰੇਸ਼ਨ ਦੇ ਤਕਰੀਬਨ ਸਾਰੇ ਹੀ ਪਰਮੁਖ ਸਿੰਘ ਆਉਂਦੇ ਜਾਂਦੇ ਰਹਿੰਦੇ ਸਨ। ਇਥੇ ਸਾਡੀਆਂ ਗੱਡੀਆਂ ਅਤੇ ਹੋਰ ਸਾਧਨ ਵੀ ਖੜ੍ਹੇ ਰਹਿੰਦੇ ਸਨ। ਇਥੇ ਅਸੀਂ ਘਰ ਦੇ ਥੱਲੇ ਆਪੇ ਮਿਸਤਰੀਪੁਣਾ ਕਰਕੇ ਇਕ ਭੋਰਾ ਵੀ ਬਣਾਇਆ ਹੋਇਆ ਸੀ, ਜਿਸ ਵਿਚ ਅਸਲਾ ਅਤੇ ਪੈਸੇ ਰੱਖੇ ਹੋਏ ਸਨ।

ਓਹਨਾਂ ਦਿਨਾਂ ਵਿਚ ਕਿਰਾਏ ਉਤੇ ਮਕਾਨ ਲੈਣ ਵਾਲਿਆਂ ਦੀ ਬਹੁਤ ਪੁਛਗਿਛ ਹੋਇਆ ਕਰਦੀ ਸੀ। ਇਸ ਕਰਕੇ ਅਸੀਂ ਇਹ ਮਕਾਨ ਖਰੀਦਿਆ ਅਤੇ ਇਹਦੀ ਮੁਰੰਮਤ ਕਰਵਾ ਲਈ। ੯੦ ਤੋਂ ੯੨ ਵਿਚਕਾਰ ਲੁਧਿਆਣੇ ਵਿਚ ਲਿਬਰੇਸ਼ਨ ਵਲੋਂ ਜਿਹੜੇ ਵੀ ਕੰਮ ਕੀਤੇ ਗਏ ਉਹਦੇ ਲਈ ਇਹ ਟਿਕਾਣਾ ਹੀ ਵਰਤਿਆ ਗਿਆ। ਮੈਂ ੯੦ ਦੇ ਅਖੀਰ ਵਿਚ ਪੰਜਾਬ ਤੋਂ ਬਾਹਰ ਚਲਾ ਗਿਆ ਅਤੇ ੯੨ ਵਿਚ ਜਦੋਂ ਵਾਪਸ ਲੁਧਿਆਣੇ ਆਇਆ ਤਾਂ ਰਾਤ ਨੂੰ ਸੌਣ ਵੇਲੇ ਗੁਰਜੰਟ ਸਿੰਘ ਨੇ ਉਹ ਨੌਜਵਾਨ ਬਾਰੇ ਗੱਲ ਕੀਤੀ।

ਗੁਰਜੰਟ ਸਿੰਘ ਕਹਿਣ ਲੱਗਾ ਕਿ ਉਹ ਨੌਜਵਾਨ ਬਾਰੇ ਜਿਵੇਂ ਸੋਚਿਆ ਸੀ ਉਵੇਂ ਹੀ ਆ ਗਿਆ। ਉਹਨੂੰ ਕੰਮ 'ਤੇ ਰੱਖ ਲਿਆ ਕਿਉਂਕਿ ਉਹਨੇ ਪਹਿਲਾਂ ਨਾਲੋਂ ਜਿਆਦਾ ਸਚਾਈ ਵਿਚ ਆਪਣੇ ਬਾਰੇ ਦੱਸ ਦਿੱਤਾ। ਇਥੇ ਬੜੀ ਜਿੰਮੇਵਾਰੀ ਨਾਲ ਕੰਮ ਕਰਦਾ ਰਿਹਾ ਅਤੇ ਘਰੇ ਹੀ ਰਹਿੰਦਾ ਸੀ। ਰੋਟੀ ਪਾਣੀ ਦਾ ਕੰਮ ਵੀ ਉਹੀ ਕਰਦਾ ਸੀ। ਸਾਰੇ ਉਹਨੂੰ ਛੋਟੂ ਆਖ ਕੇ ਬੁਲਾਉਂਦੇ ਸਨ। ਉਹ ਕਈ ਮਹੀਨੇ ਕੰਮ ਕਰਦਾ ਰਿਹਾ। ਇਹ ਘਰ ਨੂੰ ਆਪਣਾ ਘਰ ਹੀ ਸਮਝਦਾ ਸੀ। ਅਸੀਂ ਵੀ ਉਸ ਉਪਰ ਵਿਸ਼ਵਾਸ ਕਰਨ ਲੱਗ ਪਏ। ਉਸਨੂੰ ਆਪਣੇ ਬਾਰੇ ਕੁਝ ਵੀ ਪਤਾ ਨਹੀਂ ਸੀ ਪਰ ਉਹ ਚੁਸਤ ਬਹੁਤ ਸੀ। ਉਹਨੂੰ ਕਿਸੇ ਤਰ੍ਹਾਂ ਭੋਰੇ ਬਾਰੇ ਪਤਾ ਲੱਗ ਗਿਆ। ਇਕ ਦਿਨ ਉਹਨੇ ਚਾਬੀਆਂ ਲੱਭ ਕੇ ਭੋਰਾ ਖੋਲ੍ਹ ਲਿਆ। ਉਥੇ ਉਸ ਵੇਲੇ ਦੋ ਅਸਾਲਟਾਂ, ਪੰਜ ਮੈਗਜੀਨ, ਗੋਲੀ-ਸਿੱਕਾ, ਇਕ ਪਸਤੌਲ, ਦੋ ਗਰਨੇਡ ਪਏ ਸਨ। ਨਾਲ ੩ ਕੁ ਲੱਖ ਰੁਪਈਆ ਵੀ ਪਿਆ ਸੀ। ਇਕ ਬਹੁਤ ਸੋਹਣਾ ਬਰੀਫਕੇਸ ਪਿਆ ਸੀ। ਜੋ ਅਸੀਂ ਕਿਸੇ ਖਾਸ ਬੰਦੇ ਵਾਂਗ ਬਣਕੇ ਜਾਣ ਲਈ ਵਰਤਦੇ ਹੁੰਦੇ ਸੀ।

ਉਹ ਛੋਟੂ ਨੇ ਜਦੋਂ ਇਹ ਸਾਰਾ ਕੁਝ ਵੇਖਿਆ ਤਾਂ ਉਹਦੇ ਅੰਦਰਲਾ ਛੋਟਾ ਜਿਹਾ ਸ਼ੈਤਾਨ ਜਾਗ ਉਠਿਆ। ਉਹਨੇ ਸਾਰਾ ਕੁਝ ਉਸੇ ਬਰੀਫਕੇਸ ਵਿਚ ਪਾਇਆ ਅਤੇ ਉਥੋਂ ਰਫੂ ਚੱਕਰ ਹੋ ਗਿਆ। ਪਰ ਜਾਣ ਵੇਲੇ ਭੋਰੇ ਵਿਚ ਹੀ ਇਕ ਪਰਚੀ ਲਿਖ ਕੇ ਛਡ ਗਿਆ ਕਿ "ਭਾਈ ਸਾਹਿਬ ਆਪ ਮੇਰੇ ਪੂਜਣਯੋਗ ਹੋ ਮੁਝੇ ਮਾਫ ਕਰਨਾ। ਮੈ ਅਬ ਜਾ ਰਹਾ ਹੂੰ, ਮੇਰੇ ਪੀਛੇ ਮਤ ਆਨਾ"। ਸਾਨੂੰ ਜਦੋਂ ਪਤਾ ਲੱਗਾ ਤਾਂ ਸਾਨੂੰ ਕਾਫੀ ਚਿਰ ਉਹ

ਠਾਹਰ ਛੱਡਣੀ ਪਈ ਕਿ ਕਿਤੇ ਉਹ ਫੜਿਆ ਗਿਆ ਤਾਂ ਪੁਲਿਸ ਨੂੰ ਲੈ ਕੇ ਇਥੇ ਆਊਗਾ। ਕੁਝ ਮਹੀਨਿਆਂ ਬਾਅਦ ਅਸੀਂ ਫਿਰ ਉਸੇ ਥਾਂ 'ਤੇ ਆਉਣ ਜਾਣ ਲੱਗ ਪਏ। ਅਸੀਂ ਉਸਨੂੰ ਭੁਲਾ ਦਿੱਤਾ ਅਤੇ ਉਹਨੂੰ ਉਹਦੇ ਹਾਲਾਤ ਉਤੇ ਛੱਡ ਦਿੱਤਾ ਉਸ ਵੇਲੇ ਹੋਰ ਕੁਝ ਹੋ ਵੀ ਨਹੀਂ ਸਕਦਾ ਸੀ। ਗੁਰਜੰਟ ਸਿੰਘ ਨੇ ਇਹ ਕਹਾਣੀ ਦਾ ਏਨਾ ਹਿੱਸਾ ਹੀ ਸੁਣਾਇਆ ਮੁੜ ਅਸੀਂ ਹੋਰ ਗੱਲਾਂ ਵਿਚ ਪੈ ਗਏ।

**ਦੂਜਾ ਹਿੱਸਾ**: ਇਹ ਕਹਾਣੀ ਦਾ ਦੂਜਾ ਹਿੱਸਾ ਮੈਨੂੰ ਓਦੋਂ ਪਤਾ ਲੱਗਿਆ ਜਦੋਂ ਅਪ੍ਰੈਲ ੧੯੯੬ ਵਿਚ ਮੈਂ ਫੜਿਆ ਗਿਆ। ਲੁਧਿਆਣੇ ਪੁਲਿਸ ਕੋਲ ਮੇਰਾ ਕੋਈ ੪੦ ਦਿਨ ਦਾ ਰਿਮਾਂਡ ਰਿਹਾ। ਕਿਤੇ ਵੀ ਕਿੰਨੀ ਵੀ ਸਖਤਾਈ ਹੋਵੇ ਉਹੀ ਸਭ ਕੁਝ ਥੋੜ੍ਹੇ ਚਿਰ ਬਾਅਦ ਆਮ ਜਿਹਾ ਬਣ ਜਾਂਦਾ ਹੈ। ਮੇਰੀ ਤਫਤੀਸ਼ ਦੇ ਅਖੀਰਲੇ ਦਿਨਾਂ ਵਿਚ ਪੁਲਿਸ ਵਾਲੇ ਝਿਜਕਣੋਂ ਹਟ ਗਏ ਸਨ। ਏਨੇ ਚਿਰ ਵਿਚ ਬੰਦੇ ਨਾਲ ਮੁਲਾਜਮ ਅਤੇ ਅਫਸਰ ਵੀ ਖੁੱਲ੍ਹ ਜਾਂਦੇ ਹਨ। ਅਖੀਰਲੇ ਦਿਨਾਂ ਵਿਚ ਇਕ ਸ਼ਾਮ ਨੂੰ ਇਕ ਅਫਸਰ ਨੇ ਕਹਾਣੀ ਸੁਣਾਈ ਕਿ ਵੇਖੋ ਦਹਿਸ਼ਤ ਵਾਲੇ ਮਾਹੌਲ ਵਿਚ ਤੁਹਾਡੇ ਨਾਂ ਉਤੇ ਲੁਟੇਰਿਆਂ ਅਤੇ ਜਰਾਇਮ ਪੇਸ਼ਾ ਲੋਕਾਂ ਨੇ ਕਿਵੇਂ ਲਾਹਾ ਲਿਆ ਅਤੇ ਵਿਚੇ ਸਾਡੇ ਪੁਲਿਸ ਵਾਲਿਆਂ ਨੇ ਆਮ ਲੋਕਾਂ ਨੂੰ ਕਿਵੇਂ ਲੁੱਟਿਆ।

ਉਸ ਅਫਸਰ ਨੇ ਖੰਨੇ ਵਿਚ ਤੈਨਾਇਤ ਹੋਮ ਗਾਰਡ ਦੇ ਦੋ ਜਵਾਨਾਂ ਦੀ ਕਹਾਣੀ ਸੁਣਾਈ। ਜਿਹੜੇ ਉਸੇ ਇਲਾਕੇ ਨਾਲ ਸਬੰਧਤ ਸਨ। ਓਹਨਾਂ ਵਿਚੋਂ ਇਕ ਵਿਆਹਿਆ ਹੋਇਆ ਸੀ ਅਤੇ ਬੱਚੇ ਵੀ ਸਨ ਪਰ ਦੂਜਾ ਹਾਲੇ ਕੁਆਰਾ ਹੀ ਸੀ। ਉਸ ਵੇਲੇ ਖੰਨੇ ਸਮਰਾਲੇ ਖਮਾਣੋਂ ਅਤੇ ਸਰਹਿੰਦ ਦੇ ਇਲਾਕੇ ਵਿਚ ੮-੧੦ ਮਹੀਨਿਆਂ ਦੇ ਵਕਫੇ ਵਿਚ ਲੁੱਟ ਅਤੇ ਡਾਕੇ ਦੀਆਂ ਕਈ ਵਾਰਦਾਤਾਂ ਹੋਈਆਂ। ਜਿਆਦਾਤਰ ਵਾਰਦਾਤਾਂ ਵਿਚ ਦੋ ਹੀ ਬੰਦੇ ਹੁੰਦੇ ਸਨ। ਓਹਨਾਂ ਕੋਲ ਅਸਾਲਟਾਂ ਹੁੰਦੀਆਂ ਸਨ ਅਤੇ ਲਿਬਰੇਸ਼ਨ ਦੇ ਨਾਂ 'ਤੇ ਹੀ ਵਿਚਰਦੇ ਸਨ। ਏਹਨਾਂ ਨੇ ਜਥੇਬੰਦੀ ਦੇ ਨਾਂ ਵਾਲੇ ਪੱਤਰਾਂ ਰਾਹੀਂ ਓਸ ਇਲਾਕੇ ਦੇ ਸਿਰਕੱਢ ਜਿਮੀਂਦਾਰਾਂ ਤੋਂ ਵੀ ਪੈਸੇ ਬਟੋਰ ਲਏ।

ਉਹ ਅਫਸਰ ਦਾ ਕਹਿਣਾ ਸੀ ਸਾਨੂੰ ਸ਼ੱਕ ਉਦੋਂ ਸ਼ੁਰੂ ਹੋਇਆ ਜਦੋਂ ਪੈਸੇ ਦੇਣ ਵਾਲਿਆਂ ਬੰਦਿਆਂ ਨੇ ਸਾਨੂੰ ਉਹ ਚਿੱਠੀਆਂ ਵਿਖਾਈਆਂ ਜੋ ਓਹਨਾਂ ਤੋਂ ਪੈਸੇ ਲੈਣ ਲਈ ਪਾਈਆਂ ਸਨ। ਇਹ ਤਾਂ ਸਾਫ ਸੀ ਕਿ ਉਹ ਕਾਗਜ ਅਸਲੀ ਸਨ ਅਤੇ ਗੁਰਜੰਟ ਸਿੰਘ ਦੇ ਦਸਤਖਤ ਵੀ ਸਹੀ ਨਮੂਨੇ ਦੇ ਸਨ ਪਰ ਇਸ ਤਰ੍ਹਾਂ ਏਨੇ ਥੋੜ੍ਹੇ-ਥੋੜ੍ਹੇ ਪੈਸੇ ਇਕੱਠੇ ਕਰਨ ਬਾਰੇ ਸ਼ੰਕਾ ਹੋ ਗਈ ਕਿਉਂਕਿ ਪੁਲਿਸ ਕੋਲ ਸਾਰੇ ਖਾੜਕੂਆਂ ਦੇ ਵਿਹਾਰ ਬਾਰੇ ਬਹੁਤ ਜਾਣਕਾਰੀ ਸੀ। ਵੱਖ ਵੱਖ ਸੂਚਨਾਵਾਂ ਨਾਲ ਗੱਲ ਪੱਕੀ ਹੋ ਗਈ ਕਿ ਦੋ ਹੀ ਬੰਦੇ ਹਨ ਅਤੇ ਸਭ ਥਾਂ ਓਹਨਾਂ ਦੀ ਵੇਸ਼ ਭੂਸਾ ਦਾ ਜਿਕਰ ਵੀ ਰਲ ਗਿਆ। ਸ਼ਿਕਾਇਤਾਂ ਕਰਨ ਵਾਲਿਆਂ ਨੇ ਇਹ ਵੀ ਸ਼ੱਕ ਜਾਹਰ ਕੀਤਾ ਕਿ ਉਹ ਬੰਦੇ ਹਰਕਤਾਂ

ਤੋਂ ਖਾੜਕੂ ਨਹੀਂ ਲੱਗਦੇ ਸਨ। ਫਿਰੌਤੀਆਂ ਵਾਲੇ ਦੌਰ ਤੋਂ ਬਾਅਦ ਓਹਨਾਂ ਦਾ ਅਗਲਾ ਦੌਰ ਸ਼ੁਰੂ ਹੋ ਗਿਆ। ਓਹਨਾਂ ਬੰਦਿਆਂ ਨੇ ਕਈ ਥਾਂ ਮੂੰਹ ਬੰਨ੍ਹ ਕੇ ਡਾਕੇ ਮਾਰੇ। ਨਕਦੀ ਦੇ ਨਾਲ ਨਾਲ ਗਹਿਣੇ ਵੀ ਲੁੱਟਣ ਲੱਗ ਗਏ। ਪੇਸ਼ੇਵਰ ਲੁਟੇਰਿਆਂ ਦੇ ਸੁਭਾਅ ਤੋਂ ਉਲਟ ਕਈ ਥਾਂ ਬੇਲੋੜੇ ਬੰਦੇ ਵੀ ਜਖਮੀ ਕਰ ਦਿੱਤੇ ਅਤੇ ਮਾਰ ਵੀ ਦਿੱਤੇ। ਪਰ ਓਹਨਾਂ ਬਾਰੇ ਕੁਝ ਵੀ ਪਤਾ ਨਹੀਂ ਚੱਲ ਰਿਹਾ ਸੀ ਕਿ ਇਹ ਸਭ ਕੁਝ ਕੌਣ ਕਰ ਰਿਹਾ ਹੈ ਕਿਉਂਕਿ ਓਹਨਾਂ ਦਿਨਾਂ ਵਿਚ ਪੁਲਿਸ ਲਈ ਇਕੋ ਮਸਲਾ (ਖਾੜਕੂਆਂ ਨੂੰ ਫੜਨਾ/ ਮਾਰਨਾ) ਹੀ ਮੁੱਖ ਸੀ।

ਇਕ ਦਿਨ ਮੁੱਖ ਦਫਤਰ ਨੂੰ ਸੂਚਨਾ ਮਿਲੀ ਕਿ ਖੰਨੇ ਵਿਚ ਤੈਨਾਤ ਦੋ ਹੋਮਗਾਰਡਾਂ ਦਾ ਚਾਲ ਚਲਣ ਪਿਛਲੇ ਕੁਝ ਮਹੀਨਿਆਂ ਤੋਂ ਸ਼ੱਕੀ ਲੱਗ ਰਿਹਾ ਸੀ। ਇਕ ਸ਼ਾਮ ਨੂੰ ਉਹ ਦਾਰੂ ਪੀ ਕੇ ਆਪਸ ਵਿਚ ਲੁੱਟ ਦੇ ਮਾਲ ਪਿੱਛੇ ਲੜਣ ਲੱਗ ਪਏ। ਠੇਕੇ ਦੇ ਅਹਾਤੇ ਵਿਚੋਂ ਸੂਚਨਾ ਥਾਣੇ ਆਈ ਤਾਂ ਓਹਨਾਂ ਦੀ ਪੜਤਾਲ ਕੀਤੀ ਗਈ। ਓਹਨਾਂ ਦਾ ਰਹਿਣ ਸਹਿਣ ਬਹੁਤ ਸ਼ਾਨੋ ਸ਼ੌਕਤ ਵਾਲਾ ਸੀ ਅਤੇ ਖੁੱਲ੍ਹਾ ਖਰਚਾ ਕਰਦੇ ਸਨ। ਓਹਨਾਂ ਦੇ ਘਰਾਂ ਵਿਚ ਬਹੁਤ ਸਾਰਾ ਨਵਾਂ ਸਮਾਨ ਸੀ। ਇਕ ਨੇ ਲੁਧਿਆਣੇ ਵਿਚ ਕਿਰਾਏ ਦੇ ਮਕਾਨ ਵਿਚ ਇਕ ਜਨਾਨੀ ਵੀ ਰੱਖੀ ਹੋਈ ਸੀ ਉਸ ਤੇ ਬਹੁਤ ਖਰਚਾ ਕਰਦਾ ਸੀ।

ਇਹ ਜਾਣਕਾਰੀ ਮਿਲਣ ਮਗਰੋਂ ਸੀ.ਆਈ.ਏ. ਨੇ ਓਹਨਾਂ ਨੂੰ ਚੁੱਕ ਲਿਆ ਤੇ ਤਸ਼ੱਦਦ ਦੇ ਪਹਿਲੇ ਦੌਰ ਵਿਚ ਹੀ ਦੋਵੇਂ ਸਾਰਾ ਕੁਝ ਮੰਨ ਗਏ। ਸਾਰਾ ਅਸਲਾ, ੪੦-੫੦ ਲੱਖ ਰੁਪਏ, ਬਹੁਤ ਸਾਰੇ ਗਹਿਣੇ ਓਹਨਾਂ ਤੋਂ ਬਰਾਮਦ ਹੋਏ। ਪੈਸੇ ਮੌਕੇ ਦੇ ਅਫਸਰਾਂ ਨੇ ਆਪਸ ਵਿਚ ਵੰਡ ਲਏ ਅਤੇ ਓਹਨਾਂ ਦੋਵਾਂ ਨੂੰ ਅਣਪਛਾਤੇ ਖਾੜਕੂ ਕਹਿ ਕੇ ਮਾਰ ਦਿੱਤਾ। ਓਹਨਾਂ ਨੇ ਬਹੁਤ ਤਰਲੇ ਕੀਤੇ ਪਰ ਓਹਨਾਂ ਦੀ ਕਿਸਮਤ ਇਸੇ ਗੱਲੋਂ ਖਰਾਬ ਨਿਕਲੀ ਕਿ ਓਹਨਾਂ ਕੋਲੋ ਪੈਸਾ ਬਹੁਤ ਜਿਆਦਾ ਬਰਾਮਦ ਹੋ ਗਿਆ ਸੀ। ਇਹ ਪੈਸਾ ਅਤੇ ਗਹਿਣੇ ਅਫਸਰਾਂ ਦੇ ਕੰਮ ਤਾਂ ਹੀ ਆ ਸਕਦਾ ਸੀ ਜੇ ਮੂਲ ਮੁੱਦਾ ਖਤਮ ਹੁੰਦਾ। ਸਾਰੀ ਗੱਲ ਸੁਣਾ ਕੇ ਉਹ ਅਫਸਰ ਕਹਿਣ ਲੱਗਾ ਕਿ ਵੇਖੋ ਜਿਹੜਾ ਪੈਸਾ ਓਹਨਾਂ ਨੇ ਲੁੱਟਿਆ ਸੀ ਉਹਦੇ ਪਿੱਛੇ ਹੀ ਲੜੇ ਅਤੇ ਉਹਦੇ ਕਰਕੇ ਹੀ ਪੁਲਿਸ ਨੇ ਉਹ ਮਾਰ ਦਿੱਤੇ।

**ਤੀਜਾ ਹਿੱਸਾ:** ਇਹ ਛੋਟੂ ਦੀ ਕਹਾਣੀ ਇਕ ਗੱਡੀ ਵਿਚੋਂ ਸ਼ੁਰੂ ਹੋਈ ਸੀ ਤੇ ਮੁੜ ਗੱਡੀ ਵਿਚੋਂ ਗੇੜਾ ਖਾ ਗਈ। ਓਹਨਾਂ ਹੋਮਗਾਰਡਾਂ ਨੇ ਹੀ ਪੁਲਿਸ ਨੂੰ ਦੱਸਿਆ ਕਿ ਅਸਲ ਵਿਚ ਇਹ ਹਥਿਆਰ ਓਹਨਾਂ ਨੇ ਦਸ ਕੁ ਮਹੀਨੇ ਪਹਿਲਾਂ ਲੁਧਿਆਣੇ ਤੋਂ ਆ ਰਹੀ ਹਾਵੜਾ ਮੇਲ ਵਿਚੋਂ ਲੁੱਟੇ ਸਨ। ਉਹ ਦੋਵੇਂ ਉਸ ਵਕਤ ਗੱਡੀ ਦੀ ਰਾਖੀ ਉਤੇ ਲੱਗੇ ਹੋਏ ਸਨ। ਓਹਨਾਂ ਨੇ ਗੱਡੀ ਵਿਚ ਇਕ ਛੋਟੀ ਉਮਰ ਦੇ ਬਿਹਾਰੀ ਮੁੰਡੇ ਕੋਲ

ਬਹੁਤ ਸੋਹਣਾ ਬਰੀਫਕੇਸ ਵੇਖਿਆ ਜੋ ਉਹਦੀ ਸ਼ਕਲ ਅਤੇ ਕਪੜਿਆਂ ਨਾਲ ਮੇਲ ਨਹੀਂ ਖਾਂਦਾ ਸੀ। ਜਦੋਂ ਓਹਨਾਂ ਨੇ ਉਹਨੂੰ ਪੁੱਛਿਆ ਤਾਂ ਉਹਦੇ ਕੋਲੋਂ ਕੋਈ ਜਚਵਾਂ ਜੁਆਬ ਨਾ ਦੇ ਹੋਇਆ। ਜਦੋਂ ਓਹਨਾਂ ਨੇ ਹੱਥ ਲਾ ਕੇ ਵੇਖਿਆ ਤਾਂ ਇਹ ਕਾਫੀ ਭਾਰਾ ਸੀ। ਓਹਨਾਂ ਦੀ ਸ਼ੱਕ ਹੋਰ ਵਧ ਗਈ। ਉਹ ਉਸ ਮੁੰਡੇ ਨੂੰ ਗੱਡੀ ਦੇ ਗਾਰਦ ਵਾਲੇ ਡੱਬੇ ਵਿਚ ਲੈ ਗਏ ਅਤੇ ਉਥੇ ਉਹਦੇ ਤੋਂ ਬਰੀਫਕੇਸ ਖੁਲ੍ਹਵਾਇਆ ਤਾਂ ਉਹਦੇ ਵਿਚ ਅਸਾਲਟਾਂ ਅਤੇ ਹੋਰ ਅਸਲੇ ਦੇ ਨਾਲ ਪੈਸੇ ਅਤੇ ਜਥੇਬੰਦੀ ਦੇ ਲੈਟਰਪੈਡ ਵੇਖ ਕੇ ਓਹਨਾਂ ਦੇ ਹੋਸ਼ ਉੱਡ ਗਏ। ਉਹ ਮੁੰਡਾ ਵੀ ਡਰ ਗਿਆ। ਉਹਨੇ ਸੱਚ ਦੱਸ ਦਿੱਤਾ ਕਿ ਮੈਂ ਇਹ ਸਮਾਨ ਆਪਣੇ ਮਾਲਕਾਂ ਦਾ ਚੋਰੀ ਕੀਤਾ ਹੈ। ਮੈਨੂੰ ਹੋਰ ਕੁਝ ਨਹੀਂ ਪਤਾ। ਤੁਸੀ ਇਹ ਰੱਖ ਲਵੋ ਤੇ ਮੈਨੂੰ ਛੱਡ ਦੇਵੋ। ਉਹ ਗੱਡੀ ਦੇ ਡੱਬੇ ਵਿਚ ਇਕ ਛੋਟੇ ਜਿਹੇ ਬੇਈਮਾਨ ਦੇ ਪੈਸੇ ਸਮੇਤ ਫੜੇ ਜਾਣ ਨਾਲ, ਸੱਤਾ ਦੀ ਛਾਂ ਹੇਠ ਰਹਿਣ ਵਾਲੇ ਦੋ ਆਮ ਬੰਦਿਆਂ ਅੰਦਰ ਹਥਿਆਰ ਵੇਖ ਕੇ ਹੋਰ ਵੱਡੀ ਬੇਈਮਾਨੀ ਪੈਦਾ ਹੋ ਗਈ ਅਤੇ ਸ਼ੈਤਾਨ ਵੀ ਜਾਗ ਪਿਆ। ਉਹਨਾਂ ਤੁਰੰਤ ਸਲਾਹ ਬਣਾਈ ਕਿ ਕਿਸੇ ਨੂੰ ਕੁਝ ਦੱਸਣ ਦੀ ਲੋੜ ਹੀ ਨਹੀਂ ਹੈ। ਇਹਦਾ ਕੰਮ ਨਿਬੇੜ ਕੇ ਸਾਰਾ ਕੁਝ ਸਾਡਾ ਹੋ ਜਾਏਗਾ। ਓਹਨਾਂ ਨੇ ਚਲਦੀ ਗੱਡੀ ਵਿਚ ਉਹ ਮੁੰਡੇ ਨੂੰ ਉਸੇ ਪਸਤੌਲ ਨਾਲ ਗੋਲੀ ਮਾਰ ਦਿੱਤੀ ਜਿਹੜਾ ਉਹ ਲੁੱਟ ਕੇ ਲਿਆਇਆ ਸੀ। ਉਹਦੀ ਲਾਸ਼ ਗੱਡੀ ਵਿਚੋਂ ਬਾਹਰ ਸੁੱਟ ਦਿੱਤੀ। ਓਹਨਾਂ ਵੇਲਿਆਂ ਵਿਚ ਅਜਿਹੀਆਂ ਲਾਸ਼ਾਂ ਦੀ ਕੌਣ ਪਰਵਾਹ ਕਰਦਾ ਸੀ। ਅਜਿਹੀ ਮੌਤ ਹਿੰਦੂਆਂ ਦੇ ਕਤਲਾਂ ਵਜੋਂ ਖਾੜਕੂਆਂ ਜਿੰਮੇ ਹੀ ਪੈਂਦੀ ਸੀ। ਓਹਨਾਂ ਹੋਮ ਗਾਰਡਾਂ ਨੇ ਜੋ ਪੁਲਿਸ ਅਫਸਰਾਂ ਨੂੰ ਦੱਸਿਆ ਤੇ ਜੋ ਅਫਸਰ ਨੇ ਮੈਨੂੰ ਦੱਸਿਆ ਇਹ ਮਨੁੱਖੀ ਸੁਭਾਅ ਦੇ ਨੁਕਤੇ ਤੋਂ ਸਚਾਈ ਦੇ ਕਾਫੀ ਨੇੜੇ ਹੈ, ਆਮ ਬੰਦੇ ਵੀ ਇੰਝ ਕਰਦੇ ਹਨ।

ਓਹਨਾਂ ਦੋਵਾਂ ਨੇ ਅਸਲਾ ਸਾਂਭ ਲਿਆ ਅਤੇ ਪੈਸੇ ਵੰਡ ਲਏ। ਓਹਨਾਂ ਅੰਦਰ ਐਸ਼ ਦੀ ਲਾਲਸਾ ਜਾਗ ਉੱਠੀ। ੩ ਲੱਖ ਦੇ ਕਰੀਬ ਪੈਸੇ ਉਸ ਵੇਲੇ ਵੀ ਓਹਨਾਂ ਨੇ ਮਹੀਨੇ ਭਰ ਵਿਚ ਹੀ ਖਤਮ ਕਰ ਦਿੱਤੇ। ਓਹਨਾਂ ਨੇ ਹਥਿਆਰਾਂ ਤੋਂ ਪਹਿਲਾਂ ਲੈਟਰ ਪੈਡ ਨੂੰ ਵਰਤਣ ਦੀ ਕੋਸ਼ਿਸ਼ ਕੀਤੀ। ਪਹਿਲੀਆਂ ਇਕ ਦੋ ਥਾਂਵਾਂ ਉਤੇ ਜਦੋਂ ਓਹਨਾਂ ਨੇ ਚਿੱਠੀਆਂ ਸੁਟੀਆਂ ਤਾਂ ਓਹਨਾਂ ਨੂੰ ਪੈਸੇ ਦੇਣ ਵਾਲੇ ਬਹੁਤ ਸਤਿਕਾਰ ਨਾਲ ਮਿਲੇ। ਅਜਿਹੇ ਮੌਕੇ ਬੰਦਾ ਫੈਸਲਾ ਆਪ ਨਹੀਂ ਕਰਦਾ ਉਹਦੇ ਅੰਦਰ ਬਹੁਤ ਕੁਝ ਦੱਬਿਆ ਪਿਆ ਹੁੰਦਾ ਹੈ, ਉਹ ਹੀ ਤੈਅ ਕਰਦਾ ਹੈ। ਲੋਕਾਂ ਵਲੋਂ ਮਿਲਣ ਵਾਲੇ ਸਤਿਕਾਰ ਨੇ ਓਹਨਾਂ ਅੰਦਰ ਲੁੱਟ ਦਾ ਖਿਆਲ ਜਗਾਇਆ ਅਤੇ ਓਹਨਾਂ ਦੇ ਹੌਸਲੇ ਵਧ ਗਏ। ਹੋ ਤਾਂ ਇਹ ਸਕਦਾ ਸੀ ਕਿ ਓਹਨਾਂ ਨੂੰ ਸ਼ਰਮ ਆ ਜਾਂਦੀ ਕਿ ਲੋਕ ਓਹਨਾਂ ਨੂੰ ਕੀ ਸਮਝ ਕੇ ਪੈਸਾ ਦੇ ਰਹੇ ਹਨ ਪਰ ਉਹ ਆਪ ਕੀ ਕਰ ਰਹੇ ਹਨ ਪਰ ਅਜਿਹਾ ਨਾ ਹੋ ਕੇ ਇਸ ਤੋਂ ਉਲਟਾ ਹੋਇਆ। ਓਹਨਾਂ ਨੇ ਹੋਰ ਪੈਸਾ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ। ਓਹਨਾਂ ਦੇ

ਖਰਚੇ ਹੋਰ ਵਧ ਗਏ ਹੋਰ ਲੁੱਟਾਂ ਕਰਨ ਲੱਗ ਪਏ। ਅਯਾਸ਼ੀ ਦੇ ਰਾਹ ਖੁੱਲ੍ਹ ਗਏ। ਓਹਨਾਂ ਨੂੰ ਲੁੱਟਣ ਦੀ ਅੱਚਵੀ ਲੱਗਣ ਲਗ ਪਈ। ਓਹਨਾਂ ਕੋਲ ਹਥਿਆਰ ਸਨ, ਜਥੇਬੰਦੀ ਦੇ ਪਰਵਾਨੇ ਸਨ ਜਿਸ ਕਰਕੇ ਇਕ ਨਾਂ ਵੀ ਹੋ ਗਿਆ ਅਤੇ ਓਹਨਾਂ ਦੀ ਹੈਸੀਅਤ ਮੁਤਾਬਿਕ ਪੈਸਾ ਵੀ ਬਹੁਤ ਆ ਗਿਆ। ਨਸ਼ੇ ਅਤੇ ਅਯਾਸ਼ੀ ਦੇ ਨਾਲ ਓਹਨਾਂ ਨੂੰ ਇਕ ਦੂਜੇ ਉਤੇ ਸ਼ੱਕ ਹੋਣ ਲੱਗ ਪਿਆ ਕਿ ਇਹ ਮੈਨੂੰ ਮਾਰ ਨਾ ਦੇਵੇ। ਇਹ ਗੱਲ ਨੂੰ ਲੈ ਕੇ ਉਹ ਲੜ ਪਏ ਤੇ ਓਹਨਾਂ ਦੀ ਲੜਾਈ ਨੇ ਫੜਵਾ ਦਿੱਤਾ।

ਅਫਸਰ ਦੀ ਗੱਲ ਸੁਣ ਕੇ ਮੇਰੇ ਚੇਤੇ ਵਿਚ ਛੋਟੂ ਦਾ ਉਹ ਨੱਚਦੀਆਂ ਅੱਖਾਂ ਵਾਲਾ ਚਿਹਰਾ ਆ ਗਿਆ ਪਰ ਅਫਸੋਸ ਕਿ ਉਹਦਾ ਅੰਤ ਬਹੁਤ ਬੁਰਾ ਹੋਇਆ। ਉਹ ਘਰੋਂ ਕਿਸੇ ਮਾਅਰਕਾ ਮਾਰਨ ਦੀ ਇੱਛਾ ਨਾਲ ਨਿਕਲਿਆ ਸੀ। ਉਹਦੇ ਮਨ ਵਿਚ ਬਾਹੂਬਲੀ ਬਣਨ ਦੀ ਇੱਛਾ ਸੀ। ਜੇ ਉਹ ਬਿਹਾਰ ਚਲਾ ਜਾਂਦਾ ਤਾਂ ਉਹਨੇ ਇਸੇ ਰਸਤੇ 'ਤੇ ਤੁਰਨਾ ਸੀ। ਪਤਾ ਨਹੀਂ ਏਹਨਾਂ ਹਥਿਆਰਾਂ ਨਾਲ ਕੀ ਕੁਝ ਕਰ ਦਿੰਦਾ।

ਗੱਲ ਤਾਂ ਹਥਿਆਰ ਦੇ ਗਲਤ ਹੱਥਾਂ ਵਿਚ ਹੋਣ ਦੀ ਹੈ ਖਾਸ ਕਰਕੇ ਜਦੋਂ ਮਾਹੌਲ ਹਥਿਆਰਾਂ ਲਈ ਸਾਜ਼ਗਾਰ ਹੋਵੇ ਤਾਂ ਇਹ ਕਹਿਰ ਮਚਾ ਦਿੰਦੇ ਹਨ। ਜਦੋਂ ਅਫਸਰ ਨੇ ਮੈਨੂੰ ਇਹ ਗੱਲ ਸੁਣਾਈ ਤਾਂ ਕੋਲ ਇਕ ਹੌਲਦਾਰ ਵੀ ਸੀ। ਉਹਨੇ ਬੜੇ ਸਿਆਣਪ ਵਾਲੇ ਲਹਿਜੇ ਨਾਲ ਹੋਮ ਗਾਰਡਾਂ ਬਾਰੇ ਕਿਹਾ ਕਿ "ਸਾਲੇ ਕਮਲੇ ਸੀ। ਅਫਸਰਾਂ ਕੋਲ ਸਮਾਨ ਸਮੇਤ ਪੇਸ਼ ਹੁੰਦੇ ਤਰੱਕੀਆਂ ਅਤੇ ਇਨਾਮ ਲੈਂਦੇ। ਗਲਤੀ ਕਰ ਗਏ ਮਾਰੇ ਗਏ"। ਸ਼ਾਇਦ ਉਹ ਆਪਣੇ ਬਾਰੇ ਦੱਸ ਰਿਹਾ ਸੀ ਕਿ ਜੇ ਉਹ ਹੁੰਦਾ ਤਾਂ ਅਜਿਹਾ ਕਰਦਾ। ਪੁਲਿਸ ਵਿਚ ਇਸ ਤਰ੍ਹਾਂ ਦੀ ਦਰਜੇਬੰਦੀ ਬਹੁਤ ਭਾਰੂ ਹੁੰਦੀ ਹੈ ਕਿ ਹੇਠਲੇ ਦਰਜੇ ਵਾਲਿਆਂ ਲਈ ਉਪਰਲੇ ਨੂੰ ਖੁਸ਼ ਕਰਨ ਅਤੇ ਇਨਾਮ ਲੈਣ ਤੋਂ ਵੱਡੀ ਹੋਰ ਕੋਈ ਪ੍ਰਾਪਤੀ ਨਹੀਂ ਹੁੰਦੀ।

ഇ൦ઝ

# ਸਰਹੱਦਾਂ ਵਾਲੇ ਪਾਂਡੀ

ਇਕ ਦਿਨ ਅਸੀਂ ਦੁਪਹਿਰ ਵੇਲੇ ਨਾਰੋਵਾਲ ਸਰਹੱਦ ਨੇੜੇ ਇਕ ਪਿੰਡ ਵਿਚ ਗਏ। ਜਦੋਂ ਅਸੀਂ ਸਰਹੱਦ ਵੱਲ ਜਾਈਦਾ ਸੀ ਤਾਂ ਚੌਧਰੀਆਂ ਦੇ ਡਰਾਈਵਰ ਅਤੇ ਮੁਣਸ਼ੀ ਨਾਲ ਲੈ ਕੇ ਜਾਈਦਾ ਸੀ ਪਰ ਕਈ ਵਾਰ ਓਹਨਾਂ ਤੋਂ ਬਗੈਰ ਆਪਣੀ ਗੱਡੀ ਵਿਚ ਵੀ ਚਲੇ ਜਾਂਦੇ ਸਾਂ। ਅਸੀਂ ਕਿਸੇ ਪਿੰਡ ਵਿਚਦੀ ਲੰਘ ਰਹੇ ਸਾਂ। ਸਾਡੀ ਗੱਡੀ ਨੂੰ ਇਕ ਮਾਈ ਨੇ ਹੱਥ ਦੇ ਲਿਆ। ਉਹ ਕੋਈ ੭੦-੮੦ ਸਾਲ ਦੀ ਉਮਰ ਦੀ ਹੋਣੀ ਹੈ। ਵਾਲ ਬਿਲਕੁਲ ਚਿੱਟੇ ਸਨ ਅਤੇ ਮੂੰਹ ਝੁਰੜੀਆਂ ਨਾਲ ਭਰਿਆ ਹੋਇਆ ਸੀ। ਮੁਣਸ਼ੀ ਨੇ ਗੱਡੀ ਰੋਕ ਲਈ ਕਿਉਂਕਿ ਉਹ ਇਸ ਮਾਈ ਨੂੰ ਜਾਣਦਾ ਸੀ। ਮਾਈ ਬਾਰੀ ਕੋਲ ਆਈ ਤੇ ਪੁਛਣ ਲੱਗ ਪਈ "ਨਵੇਂ ਹੋ! ਹੋਰ ਕੀ ਹਾਲ ਏ ਤੁਹਾਡੇ ਪੰਜਾਬ ਦਾ"? ਮੁਨਸ਼ੀ ਨੇ ਉਸਨੂੰ ਨਾਂ ਨਾਲ ਬੁਲਾਇਆ ਤੇ ਕਿਹਾ ਕਿ ਨਵੇਂ ਬਾਬੇ ਹਨ। ਜਾਣ ਲੱਗਿਆਂ ਤੈਨੂੰ ਮਿਲ ਕੇ ਜਾਂਦੇ ਹਾਂ।

ਗੱਡੀ ਅੱਗੇ ਤੁਰ ਪਈ ਤੇ ਮੁਣਸ਼ੀ ਨੇ ਦੱਸਿਆ ਕਿ ਇਸ ਮਾਈ ਦੇ ਤਿੰਨ ਪੁੱਤਰ ਸਨ। ਤਿੰਨੋਂ ਤੁਹਾਡਾ ਸਮਾਨ ਢੋਂਹਦੇ ਸਨ। ਇਕ ਠੰਡ ਲੱਗ ਕੇ ਬਿਮਾਰ ਹੋ ਕੇ ਅੱਲ੍ਹਾ ਨੂੰ ਪਿਆਰਾ ਹੋ ਗਿਆ। ਦੋ ਤੁਹਾਡਾ ਸਮਾਨ ਸਰਹੱਦ ਪਾਰ ਕਰਾਂਦਿਆਂ ਜਾਇਆ ਹੋ ਗਏ। ਹੁਣ ਦੋ ਜਵਾਨ ਨੂੰਹਾਂ ਅਤੇ ਛੋਟੇ-ਛੋਟੇ ਬੱਚੇ ਹਨ। ਏਹਨਾਂ ਕੋਲ ਕਮਾਈ ਦਾ ਕੋਈ ਸਾਧਨ ਨਹੀਂ ਹੈ ਜਦ ਤੱਕ ਬੱਚੇ ਵੱਡੇ ਹੋ ਕੇ ਪਿਉ ਵਾਲਾ ਕੰਮ ਕਰਨ ਨਹੀਂ ਲੱਗ ਜਾਂਦੇ। ਮੈਨੂੰ ਬੜਾ ਅਚੰਭਾ ਹੋਇਆ ਕਿ ਏਹਦੇ ਤਿੰਨ ਪੁੱਤਰ ਸਾਡੇ ਲੇਖੇ ਲੱਗ ਗਏ।

ਆਉਂਦੀ ਵਾਰ ਅਸੀਂ ਉਹ ਮਾਈ ਦੇ ਘਰ ਰੁਕੇ। ਸਰਹੱਦੀ ਇਲਾਕੇ ਵਾਂਗ ਛੋਟਾ ਜਿਹਾ ਕੱਚਾ ਘਰ। ਤਿੰਨ ਕਮਰੇ ਇਕ ਚੌਂਕਾ ਅਤੇ ਸਾਹਮਣੇ ਖੇਤ। ਅਸੀਂ ਵਾਣ ਦੇ ਮੰਜਿਆਂ ਉਪਰ ਬੈਠ ਗਏ। ਆਲੇ ਦੁਆਲੇ ੪-੫ ਬੱਚੇ ਰੋੜੀਆਂ ਨਾਲ ਬਾਰਾਂ ਡੀਟੀ ਵਰਗੀ ਕੋਈ ਖੇਡ ਖੇਡ ਰਹੇ ਸਨ। ਮਾਈ ਨੇ ਓਹਨਾਂ ਨੂੰ ਝਿੜਕਿਆ ਕਿ ਉਹ ਦੂਰ ਚਲੇ ਜਾਣ ਪਰ ਉਹ ਨਹੀਂ ਗਏ। ਫਿਰ ਮਾਈ ਨੇ ਆਪਣੇ ਦੁਖੜੇ ਸੁਣਾਉਣੇ ਸ਼ੁਰੂ ਕੀਤੇ।

ਮੁੰਡਿਆਂ ਦੇ ਮਰਨ ਤੋਂ ਮਗਰੋਂ ਏਹਨਾਂ ਬੱਚਿਆਂ ਦਾ ਬਹੁਤ ਬੁਰਾ ਹਾਲ ਹੈ। ਛੋਟਿਆਂ ਨੂੰ ਤਾਂ ਅਸੀਂ ਇਹ ਵੀ ਨਹੀਂ ਦੱਸਿਆ ਕਿ ਓਹਨਾਂ ਦਾ ਪਿਉ ਫੌਤ ਹੋ ਗਿਆ ਹੈ। ਤੁਹਾਡੇ ਜਾਣ ਤੋਂ ਬਾਅਦ ਉਹ ਪੁੱਛਣਗੇ ਕਿ ਉਹਦਾ ਕੋਈ ਸੁਨੇਹਾ ਆਇਆ ਹੈ। ਜਦੋਂ ਉਹ ਜਿਉਂਦੇ ਸਨ ਤਾਂ ਇਹ ਗੱਡੀਆਂ ਸਾਡੇ ਵਿਹੜੇ ਆਉਂਦੀਆਂ ਹੀ ਰਹਿੰਦੀਆਂ ਸਨ। ਸਭ ਤੋਂ ਛੋਟੇ ਪੋਤੇ ਨੂੰ ਮੈਂ ਕਿਹਾ ਹੋਇਆ ਹੈ ਕਿ ਉਹਦਾ ਪਿਉ ਸਿੱਖਾਂ ਨਾਲ ਗਿਆ ਹੈ। ਮਾਈ ਨੇ ਬਹੁਤ ਗੱਲਾਂ ਕੀਤੀਆਂ ਕੁਝ ਉਹਦੇ ਦੁੱਖ ਦੀਆਂ ਅਤੇ ਕੁਝ ਉਹਦੇ ਛੋਟੇ ਮੁੰਡੇ ਦੇ ਸਿੱਖਾਂ ਨਾਲ ਪਿਆਰ ਦੀਆਂ ਸਨ। ਉਹ ਇਕ ਵਾਰ ਸਮਾਨ ਟਪਾਉਣ ਗਿਆ ਸਿੰਘਾਂ ਨਾਲ ਦੋ ਹਫਤੇ ਉਧਰ ਹੀ ਲਾ ਆਇਆ।

ਮਾਈ ਨੇ ਪੁੱਤ ਦੀ ਦੱਸੀ ਜਾਣਕਾਰੀ ਨੂੰ ਸਾਡੇ ਨਾਲ ਸਾਂਝੀ ਕਰਕੇ ਆਪਣਾ ਦੁੱਖ ਵੀ ਸੁਣਾਇਆ ਅਤੇ ਆਪਣੇ ਰਿਸ਼ਤੇ ਦਾ ਅਹਿਸਾਸ ਵੀ ਕਰਵਾਇਆ। ਕਿਵੇਂ ਉਹਦਾ ਪੁੱਤਰ ਵਾਪਸ ਆ ਕੇ ਉਹਨਾਂ ਸਾਰਿਆਂ ਨੂੰ ਬਿਠਾ ਕੇ ਗੱਲਾਂ ਸੁਣਾਉਂਦਾ ਸੀ ਕਿ ਚੜ੍ਹਦੇ ਪੰਜਾਬ ਦੇ ਲੋਕ ਵੀ ਸਾਡੇ ਵਰਗੇ ਹੀ ਹਨ। ਸਿੱਖਾਂ ਦੀ ਆਪਣੇ ਦੇਸ ਖਾਲਿਸਤਾਨ ਲਈ ਜੰਗ ਚੱਲ ਰਹੀ ਹੈ। ਬਾਬਿਆਂ ਦੀ ਲੋਕਾਂ ਵਿਚ ਬਹੁਤ ਇੱਜ਼ਤ ਅਤੇ ਦਹਿਸ਼ਤ ਹੈ। ਕਿਸ ਤਰ੍ਹਾਂ ਲੋਕ ਓਹਨਾਂ ਨੂੰ ਰੋਟੀ ਖਵਾਉਂਦੇ ਸਨ ਅਤੇ ਕਾਹਦੇ ਨਾਲ ਖਵਾਉਂਦੇ ਸਨ।

ਮਾਤਾ ਨੇ ਦੱਸਿਆ, "ਉਹਦੇ ਛੋਟੇ ਪੁਤ ਨੂੰ ਤੁਹਾਡੇ ਗੁਰੂਆਂ ਦੇ ਨਾਂ ਅਤੇ ਤੁਹਾਡੇ ਪਾਠਾਂ ਦੇ ਨਾਂ ਵੀ ਆਉਂਦੇ ਸਨ। ਕਿਸ ਤਰ੍ਹਾਂ ਉਥੇ ਇਕ ਵਾਰ ਪੁਲਿਸ ਨੇ ਹਮਲਾ ਕੀਤਾ। ਉਹ ਤਾਂ ਅੱਧਾ ਸਿੱਖ ਹੋ ਗਿਆ ਸੀ। ਹੁਣ ਮੈਂ ਉਹਦੀ ਜਵਾਨ ਬੇਵਾ ਅਤੇ ਉਹਦੇ ਛੋਟੇ ਛੋਟੇ ਬੱਚਿਆਂ ਨੂੰ ਕੀ ਕਹਾਂ ਕਿ ਉਹ ਕਿਥੇ ਹੈ ਕਦੋਂ ਆਏਗਾ? ਉਸ ਦੀਆਂ ਗੱਲਾਂ ਸੁਣ ਕੇ ਸਾਡਾ ਮਨ ਪਸੀਜ ਗਿਆ। ਉਸ ਨੇ ਕਿਹਾ ਕਿ ਤੁਹਾਡੇ ਵਲੋਂ ਕੁਝ ਮਦਦ ਵੀ ਆਉਂਦੀ ਰਹੀ ਹੈ, ਉਹਦੇ ਲਈ ਸ਼ੁਕਰੀਆ"। ਉਹਨੇ ਸਾਡੇ ਤੋਂ ਮੰਗਿਆ ਕੁਝ ਨਹੀਂ ਸੀ। ਸਾਡੇ ਕੋਲ ਉਸ ਵੇਲੇ ਕੁਝ ਪੈਸੇ ਜੇਬ ਵਿਚ ਸਨ ਅਸੀਂ ਓਹਨਾਂ ਨੂੰ ਦੇ ਆਏ ਅਤੇ ਕਿਹਾ ਕਿ ਅਸੀਂ ਤੁਹਾਡਾ ਦੇਣ ਨਹੀਂ ਦੇ ਸਕਦੇ। ਅੱਲ੍ਹਾ ਸਾਰਿਆਂ ਦੀ ਖੈਰ ਰੱਖੇ। ਬਾਅਦ ਵਿਚ ਵੀ ਅਸੀਂ ਕਈ ਵਾਰ ਉਹਨੂੰ ਮਦਦ ਭੇਜਦੇ ਰਹੇ।

ਇਹ ਦਾਸਤਾਨ ਸਰਹੱਦ ਦੇ ਇਕ ਪਿੰਡ ਦੇ ਇਕ ਘਰ ਦੀ ਹੈ। ਕਸ਼ਮੀਰ ਤੋਂ ਗੁਜਰਾਤ ਤੱਕ ਸਰਹੱਦ ਦੇ ਨਾਲ ਲਗਦੇ ਅਨੇਕਾਂ ਪਿੰਡਾਂ ਕਸਬਿਆਂ ਵਿਚ ਇਹੋ ਜਿਹੀਆਂ ਅਣਗਿਣਤ ਕਹਾਣੀਆਂ ਹਨ। ਸਰਹੱਦਾਂ ਦੇ ਦੋਵੇਂ ਪਾਸੇ ਦੇ ਇਲਾਕੇ ਆਮ ਤੌਰ ਉਤੇ ਸਹੂਲਤਾਂ ਤੋਂ ਸੱਖਣੇ ਹੁੰਦੇ ਹਨ। ਇਥੇ ਕਮਾਈ ਦੇ ਸਾਧਨ ਬਹੁਤ ਘੱਟ ਹੁੰਦੇ ਹਨ। ਗਰੀਬ ਲੋਕ ਸਰਹੱਦ ਤੋਂ ਇਧਰ ਉਧਰ ਸਮਾਨ ਢੋਹਣ ਵਿਚੋਂ ਹੀ ਜਿੰਦਗੀ ਲਈ ਕਮਾਉਂਦੇ ਹਨ। ਏਹਨਾਂ ਨੂੰ ਆਮ ਤੌਰ 'ਤੇ ਪਾਂਡੀ ਅਤੇ ਅੰਗਰੇਜੀ ਵਿਚ ਗਾਈਡ

ਕਹਿ ਲੈਂਦੇ ਹਨ। ਇਹ ਲੋਕ ਜਾਂ ਤਾਂ ਆਪ ਮਾੜੀ ਮੋਟੀ ਤਸਕਰੀ ਕਰਦੇ ਹੁੰਦੇ ਹਨ ਜਾਂ ਬਹੁਤੇ ਵੱਡੇ ਸਮਗਲਰਾਂ ਅਤੇ ਸੇਠਾਂ ਦਾ ਸਮਾਨ ਢੋਂਹਦੇ ਹਨ ਜਿਸ ਵਿਚੋਂ ਓਹਨਾਂ ਦਾ ਬਹੁਤ ਥੋੜ੍ਹਾ ਹਿੱਸਾ ਹੁੰਦਾ ਹੈ। ਏਹ ਆਪਣੇ ਇਲਾਕੇ ਅਤੇ ਕੰਮ ਦੇ ਭੇਤੀ ਹੁੰਦੇ ਹਨ ਪਰ ਏਹਨਾਂ ਦੀ ਜਿੰਦਗੀ ਬਹੁਤ ਖਤਰਿਆਂ ਭਰੀ ਹੁੰਦੀ ਹੈ। ਏਹਨਾਂ ਨੂੰ ਦੋਵਾਂ ਪਾਸਿਆਂ ਦੀ ਪੁਲਿਸ, ਸਰਹੱਦੀ ਫੌਜਾਂ ਅਤੇ ਸੂਹੀਏ ਮਹਿਕਮੇ ਬਹੁਤ ਤੰਗ ਕਰਦੇ ਹਨ। ਓਹਨਾਂ ਨੂੰ ਸਾਰਿਆਂ ਨਾਲ ਹੀ ਬਣਾ ਕੇ ਰੱਖਣੀ ਪੈਂਦੀ ਹੈ ਅਤੇ ਸਾਰਿਆਂ ਦੇ ਹੀ ਕੰਮ ਕਰਨੇ ਪੈਂਦੇ ਹਨ। ਕਈ ਵਾਰ ਏਹਨਾਂ ਨੂੰ ਆਪਣੇ ਦੇਸਾਂ ਵਿਚ ਵੀ ਜੇਲ੍ਹ ਜਾਣਾ ਪੈਂਦਾ ਹੈ ਅਤੇ ਕਈ ਵਾਰ ਦੂਜੇ ਦੇਸ ਵਿਚ ਵੀ। ਅਜਿਹੇ ਲੋਕਾਂ ਲਈ ਦੂਜੇ ਮੁਲਕ ਦੀ ਜੇਲ੍ਹ ਨਰਕ ਸਮਾਨ ਹੁੰਦੀ ਹੈ। ਉਥੋਂ ਕਦੀ ਹੀ ਕੋਈ ਸਹੀ ਸਲਾਮਤ ਵਾਪਸ ਮੁੜਦਾ ਹੈ। ਕਈ ਵਾਰ ਏਹਨਾਂ ਨੂੰ ਦੋਵੇਂ ਪਾਸੇ ਦੇ ਸੂਹੀਆਂ ਤੰਤਰਾਂ ਦੇ ਆਖੇ ਲਗਣਾ ਪੈਂਦਾ ਹੈ। ਜਦ ਕਿਧਰੇ ਵੀ ਕਿਸੇ ਧਿਰ ਨੂੰ ਸ਼ੱਕ ਪੈ ਜਾਵੇ ਜਾਂ ਕੋਈ ਨੁਕਸਾਨ ਹੋ ਜਾਵੇ ਤਾਂ ਸਭ ਤੋਂ ਪਹਿਲਾਂ ਗੁੱਸੇ ਦੀ ਗਾਜ ਏਹਨਾਂ ਗਰੀਬਾਂ ਉਤੇ ਹੀ ਡਿਗਦੀ ਹੈ। ਇਹ ਲੋਕ ਸਰਹੱਦ ਉਤੇ ਵਸਦੇ ਹੋਣ ਕਰਕੇ ਹੀ ਤਸ਼ੱਦਦ ਸਹਿੰਦੇ ਹਨ ਜੇਲ੍ਹਾਂ ਕਟਦੇ ਹਨ ਅਤੇ ਕਈ ਵਾਰ ਮਾਰ ਵੀ ਦਿੱਤੇ ਜਾਂਦੇ ਹਨ। ਦੋਵਾਂ ਪਾਸੇ ਦੀ ਪੁਲਿਸ, ਦੋਵੇਂ ਪਾਸੇ ਦੀਆਂ ਸਰਹੱਦੀ ਫੌਜਾਂ, ਦੋਵੇਂ ਪਾਸਿਆਂ ਦੇ ਖੁਫੀਆ ਮਹਿਕਮੇ ਅਤੇ ਦੋਵਾਂ ਪਾਸਿਆਂ ਦੇ ਸਮਗਲਰਾਂ ਵਿਚੋਂ ਕੋਈ ਵੀ ਏਹਨਾਂ ਨੂੰ ਮਾਰ ਸਕਦਾ ਹੈ।

ਜਦੋਂ ਤੱਕ ਨਸ਼ਾ ਤਸਕਰੀ ਜਾਂ ਹੋਰ ਗੈਰ ਕਾਨੂੰਨੀ ਵਪਾਰ ਦਾ ਦੌਰ ਸੀ ਉਦੋਂ ਤੱਕ ਏਹਨਾਂ ਲੋਕਾਂ ਨੂੰ ਬਹੁਤ ਸੌਖਾ ਸੀ। ਇਕ ਤਾਂ ਖਤਰੇ ਘੱਟ ਸਨ, ਸਰਹੱਦ ਉਤੇ ਦੋਵੇਂ ਪਾਸੀਂ ਚੌਕਸੀ ਅਤੇ ਸਖਤੀ ਵੀ ਘੱਟ ਸੀ। ਰਿਸ਼ਵਤ ਆਮ ਚਲਦੀ ਸੀ। ਕਿਤੇ ਕਿਤੇ ਹੀ ਕੋਈ ਪਾਂਡੀ ਫੜਿਆ ਜਾਂ ਮਾਰਿਆ ਜਾਂਦਾ ਸੀ। ਜਦੋਂ ਪੰਜਾਬ ਅਤੇ ਕਸ਼ਮੀਰ ਵਿਚ ਹਥਿਆਰਬੰਦ ਜੱਦੋਜਹਿਦ ਸ਼ੁਰੂ ਹੋਈ ਤਾਂ ਤਸਕਰੀ ਘਟਦੀ ਗਈ। ਸਰਹੱਦਾਂ ਸਖਤ ਅਤੇ ਚੌਕਸ ਬਣਦੀਆਂ ਗਈਆਂ ਅਤੇ ਪਾਂਡੀਆਂ ਲਈ ਖਤਰੇ ਵਧਦੇ ਗਏ। ਸਰਹੱਦ ਉਤੇ ਫੌਜਾਂ ਵਲੋਂ ਇਧਰ ਉਧਰ ਜਾਣ ਵਾਲਿਆਂ ਉਤੇ ਗੋਲੀਬਾਰੀ ਹੋਣ ਲੱਗੀ ਅਤੇ ਮੁਕਾਬਲੇ ਵੀ ਹੋਣ ਲੱਗੇ। ਏਹਦੇ ਨਾਲ ਹੀ ਏਹਨਾਂ ਲੋਕਾਂ ਦੀ ਜਿੰਦਗੀ ਵਿਚ ਸਰਹੱਦੀ ਫੌਜਾਂ ਅਤੇ ਖੁਫੀਆ ਮਹਿਕਮਿਆ ਦਾ ਅਸਰ ਵਧਣ ਲੱਗਿਆ ਅਤੇ ਮੌਤਾਂ ਦੀ ਗਿਣਤੀ ਵੀ ਵਧਣ ਲੱਗ ਪਈ। ਹਰ ਪਿੰਡ ਦਾ ਕੋਈ ਨਾ ਕੋਈ ਪਾਂਡੀ ਮਾਰਿਆ ਹੀ ਗਿਆ। ਕਈ ਪਿੰਡਾਂ ਵਿਚੋਂ ਤਾਂ ਕਈ-ਕਈ ਬੰਦੇ ਮਾਰੇ ਗਏ। ਇਧਰ ਆਪਣੇ ਵਾਲੇ ਪਾਸੇ ਵੀ। ਕਈ ਪਿੰਡਾਂ ਵਿਚ ੧੦-੧੨ ਬੰਦਿਆਂ ਤੱਕ ਮੌਤਾਂ ਇਸ ਤਰੀਕੇ ਨਾਲ ਹੋਈਆਂ ਸਨ। ਪੰਜਾਬ ਵਿਚ ਕਈ ਖਾੜਕੂਆਂ ਦਾ ਜੀਵਨ ਵੀ ਪਾਂਡੀਆਂ ਵਜੋਂ ਸ਼ੁਰੂ ਹੋਇਆ ਸੀ, ਜੋ ਬਾਅਦ ਵਿਚ ਵੱਡੇ ਖਾੜਕੂ ਬਣ ਗਏ।

ਕਸੂਰ ਕੋਲ ਇਕ ਚੌਂਕੀ ਦੇ ਮੁਖੀ ਨੇ ਕਿਹਾ, "ਤਰਾਸਦੀ ਵੇਖੋ ਕਿ ਸਾਡੇ ਵਾਲੇ ਪਾਸੇ ਦੇ ਕਿੰਨੇ ਬੰਦੇ ਸਿੱਖ ਭਰਾਵਾਂ ਲਈ ਆਪਣੀ ਜਾਨ ਦੇ ਰਹੇ ਹਨ। ਭਾਵੇਂ ਓਹਨਾਂ ਨੂੰ ਇਹ ਕੰਮ ਵਿਚੋਂ ਕਮਾਈ ਵੀ ਹੁੰਦੀ ਹੈ ਪਰ ਇਹ ਕੰਮ ਕਮਾਈ ਵਾਲਾ ਥੋੜ੍ਹਾ ਹੀ ਹੈ? ਕਦੋਂ ਵੀ ਗੋਲੀ ਵੱਜ ਸਕਦੀ ਹੈ ਜਾਂ ਜੇਲ੍ਹ ਸੁਟਿਆ ਜਾ ਸਕਦਾ ਹੈ"।

ਆਮ ਤੌਰ ਉਤੇ ਹਰ ਇਲਾਕੇ ਦੇ ਫੌਜੀ ਅਫਸਰ ਅਤੇ ਸੂਹੀਏ ਨੂੰ ਉਸ ਇਲਾਕੇ ਦੇ ਪਾਂਡੀਆਂ ਬਾਰੇ ਪਤਾ ਹੁੰਦਾ ਹੈ। ਉਹ ਓਹਨਾਂ ਨੂੰ ਕੰਮ ਕਰਨ ਵੀ ਦਿੰਦੇ ਹਨ ਅਤੇ ਓਹਨਾਂ ਤੋਂ ਆਪਣੇ ਕੰਮ ਕਰਾਉਂਦੇ ਵੀ ਹਨ। ਕੋਈ ਵੀ ਪਾਂਡੀ ਕਿਸੇ ਫੌਜੀ ਜਾਂ ਸੂਹੀਏ ਅਫਸਰ ਦਾ ਆਖਿਆ ਮੋੜ ਨਹੀਂ ਸਕਦਾ। ਇਸ ਕਰਕੇ ਉਧਰਲੇ ਪਾਸੇ ਕੋਈ ਵੀ ਪਾਂਡੀ ਸਾਡੀ ਗੱਲ ਮੋੜਦਾ ਨਹੀਂ ਸੀ ਅਤੇ ਸਾਡੇ ਨਾਲ ਧੋਖਾ ਵੀ ਨਹੀਂ ਕਰ ਸਕਦਾ ਸੀ ਕਿਉਂਕਿ ਸਰਹੱਦੀ ਜਾਂ ਸੂਹੀਆ ਤੰਤਰ ਦਾ ਕੋਈ ਨਾ ਕੋਈ ਬੰਦਾ ਸਾਡੇ ਨਾਲ ਹੁੰਦਾ ਸੀ। ਇਸ ਕਰਕੇ ਸਾਨੂੰ ਉਧਰਲੇ ਪਾਸੇ ਧੋਖੇ ਦੀ ਸੰਭਾਵਨਾ ਘੱਟ ਹੁੰਦੀ ਸੀ ਪਰ ਇਧਰਲੇ ਪਾਸੇ ਭਾਵੇਂ ਪਾਂਡੀਆਂ ਨੂੰ ਖਾੜਕੂਆਂ ਦਾ ਡਰ ਹੁੰਦਾ ਸੀ ਪਰ ਓਹਨਾਂ ਨੂੰ ਸਰਕਾਰੀ ਤੰਤਰ ਦੇ ਵੱਖ ਵੱਖ ਮਹਿਕਮੇ ਵੀ ਘੇਰੀ ਰੱਖਦੇ ਸਨ।

ਉਹ ਪਾਕਿਸਤਾਨੀ ਅਫਸਰ ਨੇ ਮੈਨੂੰ ਦੱਸਿਆ, "ਮੈਂ ਇਹ ਇਲਾਕੇ ਦੇ ਲੋਕਾਂ ਨੂੰ ਬਹੁਤ ਸਮਝਾਇਆ ਕਿ ਇਹ ਕੰਮ ਵਿਚ ਖਤਰਾ ਹੈ ਕੋਈ ਹੋਰ ਕੰਮ ਕਰ ਲਵੋ। ਏਹਨਾਂ ਨੂੰ ਹੋਰ ਕੰਮਾਂ ਦਾ ਪ੍ਰਬੰਧ ਵੀ ਕਰਕੇ ਦਿੱਤਾ ਪਰ ਮੈਂ ਕਾਮਯਾਬ ਨਹੀਂ ਹੋਇਆ। ਕੁਝ ਸਮਾਂ ਹੋਰ ਕੰਮ ਕਰਕੇ ਇਹ ਲੋਕ ਮੁੜ ਉਸੇ ਕੰਮ ਲੱਗ ਜਾਂਦੇ ਹਨ। ਜਿਵੇਂ ਕੋਈ ਪੋਸਤੀ ਦਾ ਅਮਲ ਟੁੱਟਦਾ ਹੈ ਉਸ ਤਰ੍ਹਾਂ ਦੀ ਹਾਲਤ ਹੈ। ਜਾਂ ਤੇ ਏਹਨਾਂ ਲੋਕਾਂ ਨੂੰ ਖਤਰਿਆਂ ਦਾ ਚਸਕਾ ਲੱਗ ਗਿਆ ਹੈ ਜਾਂ ਕੋਈ ਤੁਹਾਡਾ ਸਿੱਖ ਭਰਾਵਾਂ ਦਾ ਏਹਨਾਂ ਨੇ ਕੁਝ ਲੈਣਾ ਦੇਣਾ ਹੈ"। ਉਹਦੀ ਗੱਲ ਸਹੀ ਸੀ ਕਿ ਜਿਹੜਾ ਇਕ ਵਾਰ ਇਸ ਪਹੇ ਚੜ੍ਹਿਆ ਉਹ ਮੁੜ ਘਿੜ ਕੇ ਉਥੇ ਹੀ ਆਉਂਦਾ ਹੈ। ਦੋਵਾਂ ਦੇਸ਼ਾਂ ਦੇ ਖੁਫੀਆ ਤੰਤਰ ਵੀ ਓਹਨਾਂ ਨੂੰ ਬਾਹਰ ਨਹੀਂ ਨਿਕਲਣ ਦਿੰਦੇ।

ਇਥੇ ਕਿਸੇ ਇਕ ਮਹਿਕਮੇ ਲਈ ਕੰਮ ਕਰਨਾ ਫਿਰ ਦੋ ਜਾਂ ਕਈਆਂ ਲਈ ਕੰਮ ਕਰਨਾ ਫਿਰ ਦੂਜੇ ਦੇਸ਼ ਦੇ ਕਿਸੇ ਮਹਿਕਮੇ ਲਈ ਵੀ ਕੰਮ ਸ਼ੁਰੂ ਕਰਨਾ, ਕਈ ਵਾਰ ਦੋਵਾਂ ਪਾਸਿਆਂ ਲਈ ਕੰਮ ਕਰਨ ਲੱਗ ਜਾਣਾ ਇਹ ਸਿਲਸਿਲਾ ਏਥੇ ਚਲਦਾ ਹੀ ਰਹਿੰਦਾ ਹੈ। ਇਥੇ ਜਿਹੜਾ ਖਾੜਕੂਆਂ ਵਾਲਾ ਸਿਲਸਿਲਾ ਸ਼ੁਰੂ ਹੋ ਗਿਆ ਸੀ ਉਹ ਸਭ ਤੋਂ ਖਤਰਨਾਕ ਸੀ। ਦੋਵੇਂ ਪਾਸਿਓਂ ਬਹੁਤ ਪਾਂਡੀ ਮਾਰੇ ਗਏ। ਓਹਨਾਂ ਵਿਚੋਂ ਕਈ ਗਲਤਫਹਿਮੀ ਵਿਚ ਵੀ ਮਾਰੇ ਗਏ।

ਉਥੇ ਇਕ ਬਜ਼ੁਰਗ ਮਿਲਿਆ ਜਿਸਦੇ ਮੁੰਡੇ ਨੂੰ ਪਾਕਿਸਤਾਨ ਦੇ ਸਰਹੱਦੀ ਰਾਖਿਆਂ ਨੇ ਮਾਰ ਦਿੱਤਾ ਸੀ। ਉਹ ਸਮਾਨ ਲੰਘਾਉਣ ਦਾ ਕੰਮ ਕਰਦਾ ਸੀ। ਉਹਦੇ

ਉੱਤੇ ਦੋਸ਼ ਸੀ ਕਿ ਉਹਨੇ ਸਾਡੇ ਬੰਦਿਆਂ ਦੀ ਬੀ.ਐਸ.ਐਫ. ਨੂੰ ਮੁਖਬਰੀ ਕੀਤੀ ਸੀ ਜਿਸ ਨਾਲ ਸਾਡੇ ਦੋ ਸਿੰਘ ਸ਼ਹੀਦ ਹੋ ਗਏ ਅਤੇ ਸਮਾਨ ਫੜਿਆ ਗਿਆ। ਉਹ ਬਜ਼ੁਰਗ ਕਹਿੰਦਾ ਸੀ ਕਿ ਉਹਦਾ ਮੁੰਡਾ ਬੇਕਸੂਰ ਸੀ। ਜਦੋਂ ਅਸੀਂ ਓਧਰ ਫੌਜ ਵਾਲਿਆਂ ਨਾਲ ਗੱਲ ਕੀਤੀ ਤਾਂ ਉਹ ਕਹਿਣ ਲੱਗੇ ਕਿ ਇਹ ਇੰਡੀਆ ਵਾਲੇ ਪਾਸੇ ਬੀ.ਐਸ.ਐਫ. ਨਾਲ ਮਿਲਿਆ ਹੋਇਆ ਹੈ। ਇਹ ਵਾਕਿਆ ਤੀਜੀ ਵਾਰ ਹੋਇਆ ਹੈ ਕਿ ਜਦੋਂ ਵੀ ਇਹ ਬੰਦਾ ਸਮਾਨ ਪਾਰ ਕਰਾਉਣ ਜਾਂਦਾ ਹੈ ਤਾਂ ਸਮਾਨ ਫੜਿਆ ਜਾਂਦਾ ਹੈ ਅਤੇ ਇਹ ਵਾਪਸ ਆ ਜਾਂਦਾ ਹੈ। ਇਸ ਕਰਕੇ ਹੋਰ ਮੌਕਾ ਨਹੀਂ ਦਿੱਤਾ ਜਾ ਸਕਦਾ। ਏਦਾਂ ਤਾਂ ਏਹਨਾਂ ਲੋਕਾਂ ਨੂੰ ਕੋਈ ਖੌਫ ਹੀ ਨਹੀਂ ਰਹੇਗਾ।

ਕਸੂਰ ਦੇ ਇਲਾਕੇ ਵਿਚ ਸਤਲੁਜ ਦੇ ਕੰਢੇ ਮੈਂ ਅਤੇ ਲਾਲ ਸਿੰਘ ਇਕ ਪੁਰਾਣੇ ਪਾਂਡੀ ਕੋਲ ਗਏ ਜੋ ਚਿਰਾਂ ਤੋਂ ਸਾਡੇ ਲਈ ਕੰਮ ਕਰਦਾ ਸੀ। ਇਹ ਗੱਲ ੧੯੯੧ ਦੀ ਹੈ ਜਦੋਂ ਸਰਹੱਦਾਂ ਉੱਤੇ ਬਹੁਤ ਸਖਤੀ ਹੋ ਗਈ ਸੀ। ਆਸੇ ਪਾਸੇ ਤਾਰਾਂ ਅਤੇ ਤੇਜ ਰੌਸ਼ਨੀ ਵਾਲੇ ਉਚੇ ਖੰਭੇ ਲੱਗ ਗਏ ਸਨ। ਉਹ ੫੦ ਕੁ ਸਾਲ ਦਾ ਬੰਦਾ ਆਪਣੇ ਖੇਤ ਵਿਚ ਮੰਜੇ ਉੱਤੇ ਬੈਠਾ ਹੋਇਆ ਸੀ। ਕੁਝ ਦੂਰੀ ਉੱਤੇ ਸਤਲੁਜ ਦਰਿਆ ਵਗ ਰਿਹਾ ਸੀ। ਅਸੀਂ ਉਹਦੇ ਸਰਹੱਦੀ ਇਲਾਕੇ ਵਿਚ ਆਪਣਾ ਉਥੇ ਵਾਲਾ ਸੰਪਰਕ ਪਤਾ ਦਿੱਤਾ ਹੋਇਆ ਸੀ। ਜਦੋਂ ਵੀ ਕੋਈ ਦੱਸ ਪਾਉਂਦਾ ਸੀ ਤਾਂ ਅਸੀਂ ਉਹਨੂੰ ਜਾ ਕੇ ਮਿਲਦੇ ਸੀ ਜਾਂ ਆਪਣੇ ਕੋਲ ਬੁਲਾ ਲੈਂਦੇ ਸੀ। ਹੁਣ ਸਰਹੱਦ ਪਾਰ ਕਰਨਾ ਮੌਤ ਦੀ ਵਾਦੀ ਪਾਰ ਕਰਨ ਬਰਾਬਰ ਸੀ ਅਤੇ ਤਸਕਰੀ ਦਾ ਧੰਦਾ ਬਹੁਤ ਮੰਦਾ ਪੈ ਗਿਆ ਸੀ। ਪਾਂਡੀ ਅਤੇ ਸਮਗਲਰ ਅੰਦਰੋਂ ਸਾਡੇ ਉੱਤੇ ਬਹੁਤ ਔਖੇ ਸਨ ਕਿ ਏਹਨਾਂ ਬੰਦਿਆਂ ਕਰਕੇ ਸਾਡਾ ਕੰਮ ਮੰਦਾ ਪੈ ਗਿਆ ਅਤੇ ਖਤਰਾ ਵੱਧ ਗਿਆ ਹੈ ਪਰ ਉਹ ਸਾਨੂੰ ਕੁਝ ਕਹਿ ਨਹੀਂ ਸਕਦੇ ਸਨ। ਓਹਨਾਂ ਨੂੰ ਸਾਡੇ ਤੋਂ ਆਮਦਨ ਵੀ ਸੀ। ਸਮਾਨ ਢੋਹਣ ਤੋਂ ਬਿਨਾ ਅਸੀਂ ਓਹਨਾਂ ਨੂੰ ਕਿਸੇ ਵੀ ਜਾਣਕਾਰੀ ਦੇ ਪੈਸੇ ਦਿੰਦੇ ਹੁੰਦੇ ਸਾਂ। ਪੈਸਿਆਂ ਦੇ ਲਾਲਚ ਵਿਚ ਕਈ ਵਾਰ ਓਹ ਬੇਮਤਲਬ ਜਾਣਕਾਰੀ ਵੀ ਦਿੰਦੇ ਰਹਿੰਦੇ ਸਨ।

ਇਹ ਬਜ਼ੁਰਗ ਸਾਡੇ ਲਈ ਪੱਕਾ ਸੀ। ਉਹਨੇ ਗੜਵੀ ਵਿਚੋਂ ਚਾਹ ਵਰਤਾਉਂਦਿਆਂ ਦੱਸਿਆ, "ਪਾਰ ਤੋਂ ਉਹਦਾ ਪੁਰਾਣਾ ਮਿੱਤਰ ਆਇਆ ਹੈ। ਬੜਾ ਪੱਕਾ ਅਤੇ ਦਲੇਰ ਬੰਦਾ ਹੈ। ਜਵਾਨੀ ਵੇਲੇ ਅਸੀਂ ਦੋਵਾਂ ਨੇ ਇਕੱਠਿਆਂ ਬਹੁਤ ਕੰਮ ਕੀਤਾ ਹੈ। ਉਹ ਬਹੁਤ ਚਿਰ ਬਾਅਦ ਆਇਆ ਹੈ ਤੇ ਪੈਸੇ ਦੀ ਬਹੁਤ ਤੰਗੀ ਹੈ। ਉਹ ਸਤਲੁਜ ਵਿਚਦੀ ਤੈਰ ਕੇ ਆਉਂਦਾ ਹੈ, ਬੜਾ ਤਕੜਾ ਤਾਰੂ ਹੈ। ਇਧਰ ਆ ਕੇ ਸਰਹੱਦ ਲਾਗਲੇ ਛੰਭ ਵਿਚ ਬੈਠਾ ਹੈ। ਉਹ ਸਾਰਾ ਦਿਨ ਉਥੇ ਛੰਭ ਵਿਚ ਆਪਣੇ ਸਰੀਰ ਉੱਤੇ ਗਾਰਾ ਲਾ ਕੇ ਸੱਪਾਂ ਅਤੇ ਜੋਕਾਂ ਦੇ ਵਿਚ ਪਿਆ ਰਹਿੰਦਾ ਹੈ। ਮੈਂ ਸ਼ਾਮ ਨੂੰ ਉਹਦੀ ਰੋਟੀ ਲੈ ਕੇ ਜਾਣਾ ਹੈ। ਮੈਂ ਉਹਦੇ ਨਾਲ ਗੱਲ ਕੀਤੀ ਸੀ ਕਿ ਹੁਣ ਆਪਣਾ

ਧੰਦਾ ਤਾਂ ਮੰਦਾ ਹੈ ਤੂੰ ਸਿੰਘਾਂ ਨਾਲ ਕੰਮ ਕਰ ਲੈ, ਉਹਦੇ ਵਿਚ ਪੈਸੇ ਮਿਲ ਜਾਣਗੇ। ਉਹ ਤੁਹਾਡੇ ਤੋਂ ਡਰਦਾ ਹੈ ਤੇ ਕਹਿੰਦਾ ਹੈ ਕਿ ਸਾਡੀ ਤਾਂ ਜਾਨ ਦੋਵੇਂ ਪਾਸੇ ਕੁੜਿੱਕੀ ਵਿਚ ਹੈ। ਜੇ ਇਹ ਛੱਡਦੇ ਹਨ ਤਾਂ ਪੁਲਿਸ ਮਾਰਦੀ ਹੈ ਤੇ ਜੇ ਪੁਲਿਸ ਛੱਡਦੀ ਹੈ ਤਾਂ ਇਹ ਮਾਰ ਦਿੰਦੇ ਹਨ ਪਰ ਉਹ ਪੈਸਿਆਂ ਦੀ ਬਹੁਤ ਤੰਗੀ ਵਿਚ ਹੈ। ਹੁਣ ਤੁਹਾਡਾ ਕੰਮ ਕਰਨ ਨੂੰ ਤਿਆਰ ਹੈ। ਮੈਂ ਉਹਨੂੰ ਭਰੋਸਾ ਦਿੱਤਾ ਹੈ ਕਿ ਸਿੰਘ ਯਾਰਾਂ ਦੇ ਯਾਰ ਹਨ ਤੂੰ ਡਰ ਨਾ"।

ਉਹ ਰਾਤ ਨੂੰ ਉਸ ਬੰਦੇ ਨੂੰ ਸਾਡੇ ਕੋਲ ਲੈ ਆਇਆ। ਉਹ ਫਿਰੋਜ਼ਪੁਰ ਦੇ ਇਲਾਕੇ ਦਾ ਰਾਇ ਸਿੱਖ ਸੀ। ਸਵਾ ਛੇ ਫੁਟ ਲੰਬਾ ੫੦ ਤੋਂ ਉਪਰ ਉਮਰ ਅਤੇ ਦਾਹੜੀ ਚਿੱਟੀ ਪਰ ਕੱਟੀ ਹੋਈ ਸੀ ਅਤੇ ਰੰਗ ਕਾਲਾ ਸੀ। ਸ਼ਾਇਦ ਮਿੱਟੀ ਪਾਣੀ ਵਿਚ ਰਹਿੰਦਿਆਂ ਵਧੇਰੇ ਕਾਲਾ ਹੋ ਗਿਆ ਸੀ। ਵੇਖਣ ਨੂੰ ਬਹੁਤ ਮਜ਼ਬੂਤ ਸੀ ਅਤੇ ਲੱਗਦਾ ਸੀ ਕਿ ਉਹ ਕਿਸੇ ਵੀ ਖਤਰੇ ਨਾਲ ਜੂਝ ਸਕਦਾ ਹੈ। ਅਸੀਂ ਉਹਦੇ ਨਾਲ ਬਹੁਤੀਆਂ ਗੱਲਾਂ ਨਹੀਂ ਕੀਤੀਆਂ ਪਰ ਉਹਨੇ ਆਪਣੇ ਡਰ ਦੀ ਵਜਹ ਦੱਸੀ ਕਿ ਫਿਰੋਜ਼ਪੁਰ ਵਾਲੇ ਪਾਸੇ ਸਿੰਘਾਂ ਨੇ ਕਈ ਪਾਂਡੀਆਂ ਨੂੰ ਸ਼ੱਕ ਵਿਚ ਮਾਰ ਦਿੱਤਾ ਹੈ। ਇਸ ਕਰਕੇ ਉਹ ਸਾਡੇ ਤੋਂ ਦੂਰ ਰਹਿੰਦਾ ਹੈ। ਹੁਣ ਉਹਦੀ ਜ਼ਰੂਰਤ ਬਹੁਤ ਵੱਡੀ ਹੈ ਇਸ ਕਰਕੇ ਜੋਖਮ ਉਠਾ ਕੇ ਸਤਲੁਜ ਵਿਚਦੀ ਆਇਆ ਹੈ। ਉਹ ਸਤਲੁਜ ਦਰਿਆ ਦੇ ਛਹਿਆਂ ਦੀ ਰਗ ਰਗ ਤੋਂ ਵਾਕਫ ਸੀ। ਸਾਰੀ ਜ਼ਿੰਦਗੀ ਉਸ ਦੀ ਦਰਿਆ ਦੇ ਅੰਗ ਸੰਗ ਹੀ ਬੀਤੀ ਸੀ। ਅਸੀਂ ਉਸ ਨੂੰ ਇਕ ਬੰਦੇ ਦਾ ਸਮਾਨ ਦਿੱਤਾ ਪਰ ਉਹ ਮੱਲਿਜੋਰੀ ਦੋ ਬੰਦਿਆਂ ਜਿੰਨਾ ਸਮਾਨ ਲੈ ਕੇ ਗਿਆ। ਉਹ ਉਸੇ ਰਾਤ ਚਲਾ ਗਿਆ।

ਉਹਦੇ ਜਾਣ ਤੋਂ ਬਾਅਦ ਉਹਦੇ ਦੋਸਤ ਨੇ ਦੱਸਿਆ ਕਿ ੩੦ ਸਾਲ ਪਹਿਲਾਂ ਉਹ ਇਸੇ ਥਾਂ 'ਤੇ ਫੜਿਆ ਗਿਆ ਸੀ। ਕੁਝ ਡੰਗਰ ਚਾਰਨ ਵਾਲਿਆਂ ਨੇ ਉਹਨੂੰ ਗਾਰੇ ਵਿਚ ਲੰਮਾ ਪਿਆ ਵੇਖ ਲਿਆ ਅਤੇ ਪਿੰਡ ਵਿਚ ਮੁਨਾਦੀ ਕਰਵਾ ਦਿੱਤੀ ਕਿ ਜਾਸੂਸ ਆਇਆ ਹੈ। ਸਾਰੀ ਮੁੰਡੀਰ ਉਧਰ ਨੂੰ ਚੱਲ ਪਈ ਤੇ ਉਹਨੂੰ ਘੇਰ ਲਿਆ। ਉਦੋਂ ਇਹ ਪੂਰਾ ਜੁਆਨ ਸੀ। ਮੁੰਡੀਰ ਇਹਦੇ ਉਤੇ ਟੁੱਟ ਪਈ ਤੇ ਇਹਨੂੰ ਛੰਭ ਵਿਚੋਂ ਕੱਢਣ ਲੱਗੀ। ਇਹਦੇ ਕੋਲ ਸਿੱਖਾਂ ਵਾਲੀ ਨੰਗੀ ਕਿਰਪਾਨ ਸੀ। ਇਹਨੇ ਚਾਰ ਪੰਜ ਘੰਟੇ ਕਿਸੇ ਨੂੰ ਨੇੜੇ ਨਾ ਲੱਗਣ ਦਿੱਤਾ। ਸਾਰਿਆਂ ਨਾਲ ਲੜਦਾ ਰਿਹਾ, ਭਰਵਾਂ ਹਮਲਾ ਕਰਦਾ ਤੇ ਫਿਰ ਜਾ ਕੇ ਛੰਭ ਵਿਚ ਵੜ ਜਾਂਦਾ। ਫਿਰ ਪਾਕਿਸਤਾਨੀ ਰੇਂਜਰਜ਼ ਅਤੇ ਪੁਲਿਸ ਨੇ ਆ ਕੇ ਇਹਨੂੰ ਬਾਹਰ ਕੱਢਿਆ ਅਤੇ ਫੜ ਕੇ ਲੈ ਗਏ, ਅੱਗੇ ਜੇਲ੍ਹ ਭੇਜ ਦਿੱਤਾ। ਉਹਨੇ ਦੱਸਿਆ, "ਮੈਂ ਇਹਦੀਆਂ ਮੁਲਾਕਾਤਾਂ ਕਰਦਾ ਰਿਹਾ ਤੇ ਯਾਰੀ ਪੈ ਗਈ। ਫਿਰ ਅਸੀਂ ਇਹਨੂੰ ਜੇਲ੍ਹ ਵਿਚੋਂ ਕਢਵਾਇਆ ਅਤੇ ਇਕੱਠਿਆਂ ਬਹੁਤ ਕੰਮ ਕੀਤਾ। ਇਹ ਬਚਨ ਅਤੇ ਦੇਣ ਲੈਣ ਦਾ ਪੱਕਾ ਬੰਦਾ ਹੈ। ਇਕੱਲਾ ਹੀ ਕੰਮ ਕਰਦਾ ਹੈ ਹੋਰ ਕਿਸੇ ਉਤੇ

ਯਕੀਨ ਨਹੀਂ ਕਰਦਾ"।

ਮੈਨੂੰ ਵੀ ਉਸ ਬੰਦੇ ਨੂੰ ਮਿਲ ਕੇ ਲੱਗਿਆ ਕਿ ਉਹ ਬੜਾ ਤਕੜਾ ਯੋਧਾ ਹੈ, ਕਿਸੇ ਇਤਿਹਾਸਕ ਨਾਵਲ ਦੇ ਯੋਧਿਆਂ ਵਰਗਾ। ਇਹਨੂੰ ਇਤਿਹਾਸ ਵਿਚ ਕੋਈ ਥਾਂ ਨਹੀਂ ਮਿਲੀ ਸੀ ਜਿਥੇ ਉਹ ਆਪਣੇ ਜੌਹਰ ਵਿਖਾ ਸਕਦਾ। ਹੋਣੀ ਨੇ ਉਹਨੂੰ ਸਤਲੁਜ ਨੇੜਲੇ ਛੰਭ ਤੱਕ ਹੀ ਸੀਮਤ ਰੱਖਿਆ। ਉਹ ਸਮਾਨ ਲੈ ਕੇ ਚਲਿਆ ਗਿਆ ਤਾਂ ਅਸੀਂ ਆਪਣੇ ਕਿਸੇ ਸਿੰਘ ਨੂੰ ਉਹਦੇ ਬਾਰੇ ਦੱਸਿਆ ਸੀ। ਉਹ ਸਿੰਘ ਉਹਨੂੰ ਮਿਲ ਕੇ ਸਮਾਨ ਲੈ ਗਿਆ ਅਤੇ ਬਕਾਇਆ ਰਕਮ ਦੇ ਗਿਆ।

ਇਸ ਦੌਰਾਨ ਉਹਦੀ ਬਰਾਦਰੀ ਵਿਚੋਂ ਕਿਸੇ ਨੇ ਪੁਲਿਸ ਕੋਲ ਮੁਖਬਰੀ ਕਰ ਦਿੱਤੀ ਕਿ ਉਹਦੇ ਸਿੰਘਾਂ ਨਾਲ ਸਬੰਧ ਹਨ ਅਤੇ ਸਿੰਘਾਂ ਨੇ ਇਹਨੂੰ ਪੈਸੇ ਦਿੱਤੇ ਹਨ। ਉਸ ਵਕਤ ਫਿਰੋਜਪੁਰ ਦਾ ਐਸ.ਐਸ.ਪੀ. ਸੁਮੇਧ ਸੈਣੀ ਸੀ। ਪੁਲਿਸ ਨੇ ਉਹਨੂੰ ਮਨਾਉਣ ਦੇ ਸਾਰੇ ਤਰੀਕੇ ਅਪਣਾਏ ਪਰ ਉਹ ਪਾਂਡੀ ਬਹੁਤ ਪੱਕਾ ਨਿਕਲਿਆ ਉਹ ਕੁਝ ਵੀ ਨਾ ਮੰਨਿਆ। ਸੈਣੀ ਨੇ ਆਖਰ ਇਹ ਕਹਿ ਕੇ ਛੱਡ ਦਿੱਤਾ ਕਿ ਜੇ ਤੇਰੀ ਗੱਲ ਝੂਠ ਨਿਕਲੀ ਗੋਲੀ ਮਾਰ ਦਿਆਂਗੇ। ਕੁਝ ਮਹੀਨਿਆਂ ਬਾਅਦ ਸਾਡੇ ਸਿੰਘਾਂ ਦਾ ਇਕ ਸਾਥੀ ਸਮਾਨ ਸਮੇਤ ਫੜਿਆ ਗਿਆ। ਉਹ ਸਿੰਘ ਨੇ ਇਸ ਪਾਂਡੀ ਬਾਰੇ ਦੱਸ ਦਿੱਤਾ ਕਿ ਸਮਾਨ ਉਸ ਤੋਂ ਲੈ ਕੇ ਆਏ ਹਾਂ। ਪੁਲਿਸ ਨੇ ਉਹ ਬੰਦੇ ਨੂੰ ਫਿਰ ਚੁੱਕ ਲਿਆ ਅਤੇ ਫੜੇ ਹੋਏ ਸਿੰਘ ਦੇ ਸਾਹਮਣੇ ਕੀਤਾ ਪਰ ਉਹ ਫਿਰ ਵੀ ਨਾ ਮੰਨਿਆ। ਤਸ਼ੱਦਦ ਦਾ ਤਰੀਕਾ ਪੁਲਿਸ ਉਹਦੇ ਉਤੇ ਪਹਿਲਾਂ ਹੀ ਅਪਣਾ ਚੁੱਕੀ ਸੀ ਇਸ ਕਰਕੇ ਸੈਣੀ ਦੇ ਹੁਕਮਾਂ ਨਾਲ ਉਹਨੂੰ ਗੋਲੀ ਮਾਰ ਦਿੱਤੀ ਗਈ। ਉਸ ਵੇਲੇ ਪੰਜਾਬ ਪੁਲਿਸ ਪਹਿਲਾਂ ਹੀ ਲਾਸ਼ਾਂ ਦਰਿਆ ਵਿਚ ਰੋੜ੍ਹਣ ਲੱਗੀ ਹੋਈ ਸੀ ਤੇ ਪੁਲਿਸ ਨੇ ਉਹਦੀ ਅੰਤਮ ਇੱਛਾ ਅਨੁਸਾਰ ਉਹਦੀ ਲਾਸ਼ ਵੀ ਸਤਲੁਜ ਦਰਿਆ ਵਿਚ ਸੁੱਟ ਦਿੱਤੀ।

ਮੈਨੂੰ ਉਹਦੀ ਗੱਲ ਹੁਣ ਵੀ ਯਾਦ ਆਉਂਦੀ ਹੈ ਕਿ ਅਸੀਂ ਤਾਂ ਦੋਵੇਂ ਪਾਸਿਓਂ ਮਾਰੇ ਜਾਣਾ ਹੈ। ਉਹਦੀ ਗੱਲ ਸੱਚੀ ਨਿਕਲੀ। ਅਸੀਂ ਉਹਦੀ ਰੱਖਿਆ ਨਹੀਂ ਕਰ ਸਕੇ। ਉਹਨੇ ਆਪਣਾ ਕੌਲ ਨਿਭਾਇਆ ਤੇ ਸੈਣੀ ਵਰਗੇ ਜਾਲਮ ਅੱਗੇ ਵੀ ਮੂੰਹ ਨਹੀਂ ਖੋਲ੍ਹਿਆ ਪਰ ਕਮੀ ਸਾਡੇ ਵਾਲੇ ਪਾਸੇ ਰਹੀ। ਮੇਰਾ ਇਹੋ ਜਿਹੇ ਕਿਰਦਾਰਾਂ ਅੱਗੇ ਅੱਜ ਵੀ ਸੀਸ ਝੁਕਦਾ ਹੈ ਜੋ ਅਣਜਾਣ ਅਤੇ ਗੁੰਮਨਾਮ ਹਨ ਪਰ ਵੱਡੇ ਕਿਰਦਾਰ ਕੱਦ ਵਾਲੇ ਹਨ। ਵਾਹਿਗੁਰੂ ਅਕਾਲ ਪੁਰਖ ਓਹਨਾਂ ਨੂੰ ਆਪਣੇ ਚਰਨਾਂ ਵਿਚ ਰੱਖਣ।

ਪੰਥਕ ਕਮੇਟੀ ਅਤੇ ਪੰਜ ਜਥੇਬੰਦੀਆਂ ਵਲੋਂ ਲਾਲ ਸਿੰਘ ਨੂੰ ਲਾਹੌਰ ਵਿਚ ਪੱਕਾ ਕੀਤਾ ਗਿਆ ਸੀ ਤਾਂ ਕਿ ਉਹ ਆਪਣਾ ਕੰਮ ਅਜ਼ਾਦ ਤੌਰ ਉਤੇ ਵਿਚਰ ਕੇ ਸਹੀ ਤਰੀਕੇ ਕਰ ਸਕੇ। ਉਹਦੇ ਕੰਮਾਂ ਵਿਚੋਂ ਮੁਖ ਕੰਮ ਸਰਹੱਦ ਤੋਂ ਆਰ ਪਾਰ ਜਾਣ ਵਾਲੇ ਪ੍ਰਬੰਧ ਦਾ ਸੀ। ਇਸ ਕਰਕੇ ਉਹਦਾ ਏਹਨਾਂ ਲੋਕਾਂ ਨਾਲ ਸਭ ਤੋਂ ਜਿਆਦਾ ਰਾਬਤਾ

ਸੀ। ਹਰ ਰੋਜ ਕੋਈ ਨਾ ਕੋਈ ਉਹਨੂੰ ਮਿਲਣ ਆਇਆ ਰਹਿੰਦਾ ਸੀ। ਕਈ ਵਾਰ ਤਾਂ ਕੁਝ ਲੋਕ ਘਰ ਤੱਕ ਵੀ ਪਹੁੰਚ ਜਾਂਦੇ ਸਨ। ਲੋਕਾਂ ਨਾਲ ਸਬੰਧ ਬਣਾਉਣੇ ਅਤੇ ਸੰਭਾਲਣੇ ਤੇ ਏਹਨਾਂ ਲੋਕਾਂ ਦਾ ਅਤੇ ਏਹਨਾਂ ਦੇ ਪਰਿਵਾਰਾਂ ਦਾ ਖਿਆਲ ਰੱਖਣਾ, ਇਹ ਕੰਮ ਲਾਲ ਸਿੰਘ ਬਹੁਤ ਚੰਗੀ ਤਰ੍ਹਾਂ ਕਰਦਾ ਸੀ।

ਇਕ ਵਾਰ ਅਸੀਂ ਲਾਹੌਰ ਵਿਚ ਸਾਂ ਇਕ ਮਾਈ ਆਪਣੇ ਪੁੱਤਰ ਨੂੰ ਨਾਲ ਲੈ ਕੇ ਆਈ ਕਿ ਉਹਦੀ ਕੁੜੀ ਦਾ ਵਿਆਹ ਹੈ, ਕੁਝ ਕਰੋ। ਉਸ ਨੇ ਓਹਨਾਂ ਦੀ ਮਦਦ ਕੀਤੀ। ਇਸ ਤਰ੍ਹਾਂ ਦੇ ਕੰਮ ਵਿਚ ਉਹਦਾ ਲੈਣ ਦੇਣ ਉਥੇ ਬਹੁਤ ਫੈਲਿਆ ਹੋਇਆ ਸੀ। ਇਕ ਬੀਬੀ ਦਾ ਘਰ ਵਾਲਾ ਸਾਡੇ ਲਈ ਕੰਮ ਕਰਦਾ ਸੀ ਪਰ ਹੁਣ ਉਹ ਜੇਲ੍ਹ ਵਿਚ ਸੀ। ਇਸ ਕਰਕੇ ਉਹ ਸਾਡੇ ਕੋਲ ਮਦਦ ਲਈ ਆਏ। ਇਕ ਵਾਰ ਲਾਹੌਰ ਵਿਚ ਇਕ ਢਾਬੇ ਉਤੇ ਕੁਝ ਲੋਕ ਆਏ ਜਿਨ੍ਹਾਂ ਨਾਲ ਸਮਾਨ ਪਾਰ ਪਹੁੰਚਾਉਣ ਵਾਸਤੇ ਗੱਲ ਚੱਲ ਰਹੀ ਸੀ। ਓਹਨਾਂ ਵਿਚ ਸਿਆਲਕੋਟ ਨੇੜੇ ਦਾ ਇਕ ਗੋਗਾ ਨਾਂ ਦਾ ਭਰਵਾਂ ਜੁਆਨ ਸੀ। ਉਹਨੇ ਬਹੁਤ ਮਾਣ ਨਾਲ ਦੱਸਿਆ ਕਿ "ਮੈਂ ਤੁਹਾਡੇ ਪੰਜਾਬ ਵਿਚ ਦੋ ਵਾਰ ਮਹੀਨਾ ਮਹੀਨਾ ਸਿੰਘਾਂ ਨਾਲ ਸੇਵਾ ਕਰ ਕੇ ਆਇਆ ਹਾਂ"। ਉਹ ਸਤਿਨਾਮ ਸਿੰਘ ਚੰਗਿਆੜੇ ਦੇ ਜਥੇ ਨਾਲ ਮਿਲ ਗਿਆ ਸੀ। ਉਹਦੀ ਦਲੇਰੀ ਦੀ ਬਹੁਤ ਤਾਰੀਫ ਕਰ ਰਿਹਾ ਸੀ। ਮੈਂ ਉਹਨੂੰ ਪੁਛਿਆ ਕਿ ਉਥੇ ਰਹਿ ਕੇ ਕੀ ਕੀਤਾ। ਕਹਿੰਦਾ "ਬਹੁਤਾ ਚਿਰ ਘੁੰਮੇ ਫਿਰੇ ਤੇ ਰੋਟੀਆਂ ਪਾੜੀਆਂ। ਫਿਰ ਕਹਿੰਦਾ ਇਕ ਥਾਂ ਇਕ ਮੁਖਬਰ ਮਾਰਿਆ। ਇਕ ਵਾਰ ਸਰਹੱਦ ਵਾਲਿਆਂ ਦੀ ਗਸ਼ਤ ਦੇ ਪਿਛੇ ਜਾ ਕੇ ਓਹਨਾਂ ਉਤੇ ਗੋਲੀ ਚਲਾਈ, ਉਹ ਸਾਨੂੰ ਬਹੁਤ ਤੰਗ ਕਰਦੇ ਸਨ"। ਹੁਣ ਉਹਦਾ ਵਿਆਹ ਹੋ ਰਿਹਾ ਸੀ। ਸਾਨੂੰ ਵਿਆਹ ਦਾ ਸੱਦਾ ਦੇਣ ਆਇਆ ਸੀ। ਕਹਿੰਦਾ, "ਇਕ ਵਾਰ ਵਿਆਹ ਨੂੰ ਮਾਣ ਲਵਾਂ ਫਿਰ ਤੁਹਾਡੇ ਨਾਲ ਪੰਜਾਬ ਗੇੜਾ ਲਾਵਾਂਗਾ। ਕਹਿੰਦੇ ਨੇ ਘਰ ਵਾਲੀ ਕੋਲ ਇਥੇ ਹੀ ਜੰਨਤ ਹੈ ਅਗਲੀ ਜੰਨਤ ਦਾ ਪਤਾ ਨਹੀਂ ਹੈ। ਤੁਹਾਡੇ ਨਾਲ ਰਹਿੰਦਿਆਂ ਕੀ ਪਤਾ ਕਦੋਂ ਘੋਗਾ ਚਿੱਤ ਹੋ ਜਾਵੇ"।

ਪਾਕਿਸਤਾਨ ਦੀਆਂ ਜੇਲ੍ਹਾਂ ਵਿਚ ਬਹੁਤ ਸਾਰੇ ਪਾਂਡੀ ਬੰਦ ਹੁੰਦੇ ਸਨ। ਜੇਕਰ ਓਹ ਸਾਡੇ ਨਾਲ ਕੰਮ ਕਰਨ ਲਈ ਰਾਜੀ ਹੋਣ ਤਾਂ ਸਾਡੇ ਕਹਿਣ ਉਤੇ ਇਧਰਲੇ ਅਤੇ ਉਧਰਲੇ ਪਾਂਡੀ ਵੀ ਛੱਡ ਦਿੱਤੇ ਜਾਂਦੇ ਸਨ। ਇਸ ਤਰ੍ਹਾਂ ਅਸੀਂ ਉਥੇ ਦੀਆਂ ਜੇਲ੍ਹਾਂ ਵਿਚੋਂ ਕਈ ਬੰਦੇ ਛੁਡਵਾਏ ਸਨ।

ਗੁਰਦਾਸਪੁਰ ਕੋਲ ਦਾ ਇਕ ਨੌਜਵਾਨ ਉਥੇ ਦੇ ਖੁਫੀਆ ਮਹਿਕਮੇ ਕੋਲ ਕੈਦ ਸੀ। ਸਾਨੂੰ ਇਥੋਂ ਸਿੰਘਾਂ ਨੇ ਸੁਨੇਹਾ ਭੇਜਿਆ ਕਿ ਉਹ ਬੰਦਾ ਆਪਣੇ ਲਈ ਕੰਮ ਕਰ ਸਕਦਾ ਹੈ। ਸਾਡੇ ਕਹਿਣ ਉਤੇ ਮਹਿਕਮੇ ਵਾਲੇ ਉਹਨੂੰ ਸਾਡੇ ਕੋਲ ਲਿਆਏ ਅਤੇ ਪੱਕਾ ਹੀ ਛੱਡ ਗਏ। ਸਾਡੀ ਇਕ ਠਾਹਰ ਵਾਲਿਆਂ ਦਾ ਰਿਸ਼ਤੇਦਾਰ ਵੀ ਲਾਹੌਰ ਵਿਚ ਉਮਰ

ਕੈਦ ਕੱਟ ਰਿਹਾ ਸੀ। ਅਸੀਂ ਉਹਨੂੰ ਮਿਲੇ ਤਾਂ ਉਹ ਬੜਾ ਮਾਯੂਸ ਸੀ ਕਿ ਸਾਰੀ ਉਮਰ ਇਥੇ ਹੀ ਲੰਘ ਜਾਣੀ ਹੈ। ਸਾਡੇ ਕਹਿਣ ਉਤੇ ਚੌਧਰੀਆਂ ਨੇ ਪਤਾ ਨਹੀਂ ਕਿਸ ਤਰੀਕੇ ਨਾਲ ਕਾਨੂੰਨੀ ਪੱਖ ਨੂੰ ਨਿਬੇੜਿਆ ਕਿ ਉਹਨੂੰ ਕੁਝ ਦਿਨਾਂ ਵਿਚ ਹੀ ਉਹ ਸਾਡੇ ਕੋਲ ਛੱਡ ਗਏ। ਇਧਰਲੇ ਪਾਸੇ ਵੀ ਕਈ ਪਾਕਿਸਤਾਨੀ ਪਾਂਡੀਆਂ ਨੂੰ ਅਸੀਂ ਜੇਲ੍ਹਾਂ ਵਿਚੋਂ ਕਢਾਉਣ ਵਿਚ ਮਦਦ ਕੀਤੀ। ਕਿਸੇ ਨੂੰ ਵਕੀਲ ਕਰਕੇ ਦੇਣਾ, ਕਿਸੇ ਨੂੰ ਜੇਲ੍ਹ ਵਿਚ ਖਰਚਾ ਭੇਜਣਾ, ਇਕ ਵਾਰ ਇਕ ਬੰਦਾ ਅਸੀਂ ਸ੍ਰੀ ਅੰਮ੍ਰਿਤਸਰ ਦੇ ਹਸਪਤਾਲ ਵਿਚੋਂ ਭਜਾਇਆ ਵੀ ਸੀ।

ਇਧਰਲੇ ਪਾਸੇ ਜਿਹੜੇ ਸਰਹੱਦੀ ਪਿੰਡਾਂ ਦੇ ਲੋਕ ਸਾਡੇ ਨਾਲ ਕੰਮ ਕਰਦੇ ਸਨ ਓਹਨਾਂ ਬਾਰੇ ਦੇਰ ਸਵੇਰ ਫੌਜ ਅਤੇ ਪੁਲਿਸ ਨੂੰ ਪਤਾ ਲੱਗ ਹੀ ਜਾਂਦਾ ਸੀ। ਫਿਰ ਓਹਨਾਂ ਉਤੇ ਸਰਹੱਦੀ ਫੌਜ ਜਾਂ ਪੁਲਿਸ ਦੇ ਜ਼ੁਲਮਾਂ ਦਾ ਦੌਰ ਸ਼ੁਰੂ ਹੋ ਜਾਂਦਾ ਸੀ। ਓਹਨਾਂ ਦੇ ਪਰਿਵਾਰਾਂ ਨੂੰ ਵੀ ਜਲੀਲ ਕੀਤਾ ਜਾਂਦਾ ਸੀ, ਤਸ਼ੱਦਦ ਵੀ ਹੁੰਦਾ ਸੀ। ਜਿਹੜਾ ਏਹਨਾਂ ਨੂੰ ਲਗਦਾ ਸੀ ਕਿ ਖਾੜਕੂਆਂ ਦਾ ਜਿਆਦਾ ਪੱਖੀ ਹੈ ਜਾਂ ਓਹਨਾਂ ਵਰਗਾ ਹੈ, ਉਹਨੂੰ ਮਾਰ ਵੀ ਦਿੰਦੇ ਸਨ। ਖਾੜਕੂਆਂ ਨਾਲ ਸਬੰਧਾਂ ਕਰਕੇ ਅਤੇ ਪੁਲਿਸ ਦੇ ਡਰ ਕਰਕੇ ਅਨੇਕਾਂ ਸਰਹੱਦੀ ਨੌਜਵਾਨ ਸਿੰਘਾਂ ਦੇ ਜਥਿਆਂ ਵਿਚ ਰਲ ਜਾਂਦੇ ਸਨ ਅਤੇ ਮੁੜ ਆਪਣੇ ਘਰ ਨਹੀਂ ਜਾਂਦੇ ਸਨ। ਇਸ ਤਰ੍ਹਾਂ ਦੇ ਪਾਂਡੀਆਂ ਦੀ ਗਿਣਤੀ ਵੀ ਚੋਖੀ ਹੋਏਗੀ ਜਿਹੜੇ ਪਹਿਲਾਂ ਸਿੰਘਾਂ ਦਾ ਕੰਮ ਕਰਨ ਲੱਗੇ ਅਤੇ ਮੁੜ ਓਹਨਾਂ ਨਾਲ ਹੀ ਤੁਰੇ ਫਿਰੇ ਅਤੇ ਇਹ ਜੰਗ ਦੀ ਭੇਟ ਚੜ੍ਹ ਗਏ। ਕਈਆਂ ਦੇ ਪਰਿਵਾਰਾਂ ਨੂੰ ਤਸ਼ੱਦਦ ਦਾ ਸਾਹਮਣਾ ਵੀ ਕਰਨਾ ਪਿਆ। ਕਈ ਪਰਿਵਾਰਾਂ ਨੂੰ ਘਰੋਂ ਬੇਘਰ ਵੀ ਕਰ ਦਿੱਤਾ ਜਾਂ ਫਿਰ ਮਾਰ ਹੀ ਮੁਕਾਇਆ।

ਸਰਹੱਦੀ ਇਲਾਕੇ ਦੇ ਕਈ ਚੋਟੀ ਦੇ ਸਿੰਘ ਪਹਿਲਾਂ ਪਾਂਡੀ ਸਨ ਫਿਰ ਉਹ ਗੁਰੂ ਵਾਲੇ ਬਣੇ ਤੇ ਸੰਘਰਸ਼ ਵਿਚ ਕੁੱਦ ਪਏ। ਖਾਲਿਸਤਾਨ ਕਮਾਂਡੋ ਫੋਰਸ ਦਾ ਇਕ ਅਜਿਹਾ ਸਿੰਘ ਮੈਨੂੰ ਸ੍ਰੀ ਅੰਮ੍ਰਿਤਸਰ ਵਿਚ ਮਿਲਿਆ ਸੀ। ਉਸ ਦੇ ਭਰਾਵਾਂ ਨੂੰ ਜ਼ਾਲਮ ਥਾਣੇਦਾਰ ਸੂਬਾ ਸਿੰਘ ਨੇ ਮਾਰ ਮੁਕਾਇਆ ਸੀ। ਲਿਬਰੇਸ਼ਨ ਫੋਰਸ ਦੇ ਅਵਤਾਰ ਸਿੰਘ ਬ੍ਰਹਮਾ ਨਾਲ ਇਕ ਸਿੰਘ ਹੁੰਦਾ ਸੀ ਜੋ ਪਹਿਲਾਂ ਬਹੁਤ ਲਾਇਕ ਪਾਂਡੀ ਸੀ। ਉਹ ਸੈਂਕੜਿਆਂ ਵਾਰੀ ਆਰ ਪਾਰ ਗਿਆ ਅਤੇ ਮਣਾਂ ਮੂੰਹੀਂ ਸਮਾਨ ਉਹਨੇ ਆਪਣੇ ਮੋਢਿਆਂ ਉਤੇ ਢੋਇਆ ਸੀ। ਉਹ ਹਨੇਰੇ ਵਿਚ ਵੀ ਆਮ ਬੰਦੇ ਨਾਲੋਂ ਦੁਗਣਾ ਸਮਾਨ ਚੁਕ ਕੇ ਔਖੇ ਤੋਂ ਔਖੇ ਰਸਤਿਆਂ ਥਾਣੀਂ ਲੰਘ ਜਾਂਦਾ ਸੀ। ਉਹਦੇ ਬਾਰੇ ਮਿਥ ਹੀ ਬਣ ਗਈ ਸੀ ਕਿ ਉਹਨੂੰ ਕੋਈ ਰੋਕ ਨਹੀਂ ਸਕਦਾ ਸੀ ਅਤੇ ਨਾ ਉਹ ਆਪ ਹੀ ਰੁਕ ਸਕਦਾ ਹੈ। ਉਹ ਇਕ ਵਾਰ ਭਾਰਤ ਦੇ ਸਰਹੱਦੀ ਰਾਖਿਆਂ ਦੇ ਸੁੱਤੇ ਪਿਆਂ ਦੇ ਹਥਿਆਰ ਵੀ ਚੁੱਕ ਲਿਆਇਆ ਸੀ। ਉਹ ਦਰਜਨਾਂ ਵਾਰ ਓਹਨਾਂ ਨਾਲ ਮੁਕਾਬਲਿਆਂ ਵਿਚੋਂ ਬਚ

ਕੇ ਨਿਕਲਿਆ ਸੀ। ਸਰਹੱਦ ਆਰ ਪਾਰ ਜਾਣਾ ਅਤੇ ਮੁਕਾਬਲੇ ਵਿਚੋਂ ਨਿਕਲਣਾ ਉਹਦੇ ਲਈ ਨਿਤਨੇਮ ਵਾਂਗ ਜਰੂਰੀ ਸੀ। ਜਦੋਂ ਉਹਦਾ ਸੰਘਰਸ਼ ਵਿਚ ਸੇਵਾ ਕਰਨ ਦਾ ਕਾਰਜ ਪੂਰਾ ਹੋ ਗਿਆ ਤਾਂ ਓਹਨਾਂ ਹੀ ਲੁਕਵੇਂ ਰਾਹਾਂ ਉਤੇ ਇਕ ਦਿਨ ਇਕ ਗੋਲੀ ਨੇ ਉਹਨੂੰ ਲੱਭ ਲਿਆ ਤੇ ਉਹ ਗੁਰੂ ਚਰਨਾਂ ਵਿਚ ਬਿਰਾਜਮਾਨ ਹੋ ਗਿਆ। ਅਜਿਹੇ ਅਨੇਕਾਂ ਸਿੰਘ ਸਨ ਜਿਹੜਿਆਂ ਨੇ ਬਹੁਤ ਮੁਸ਼ਕਲ ਸੇਵਾ ਨਿਭਾਈ ਅਤੇ ਕੋਈ ਅਹੁਦੇਦਾਰੀ ਨਹੀਂ ਮੰਗੀ। ਓਹ ਚੁਪ ਚੁਪੀਤੇ ਸੇਵਾ ਕਰਦਿਆਂ ਇਕ ਦਿਨ ਰੁਖਸਤ ਹੋ ਗਏ। ਅਸੀਂ ਕਦੀ ਓਹਨਾਂ ਨੂੰ ਠੀਕ ਤਰ੍ਹਾਂ ਯਾਦ ਵੀ ਨਹੀਂ ਕੀਤਾ।

ਪਾਂਡੀਆਂ ਦੀ ਇਕ ਆਪਣੀ ਹੀ ਦੁਨੀਆ ਹੁੰਦੀ ਹੈ। ਓਹ ਬੜੇ ਚੁਸਤ, ਸਿਰੜੀ ਅਤੇ ਉਦਮੀ ਹੁੰਦੇ ਹਨ। ਓਹਨਾਂ ਦੀਆਂ ਅੱਖਾਂ ਅਤੇ ਕੰਨ ਆਮ ਬੰਦੇ ਨਾਲੋਂ ਬਹੁਤ ਤੇਜ ਹੁੰਦੇ ਹਨ। ਓਹ ਰਾਤ ਦੇ ਹਨੇਰਿਆਂ 'ਚ ਦੂਰ ਤੱਕ ਅੰਦਾਜੇ ਨਾਲ ਹੀ ਦੇਖ ਲੈਂਦੇ ਹਨ। ਜਾਨਵਰਾਂ ਵਾਂਗ ਖਤਰਾ ਸੁੰਘ ਲੈਂਦੇ ਹਨ। ਚਾਨਣੀਆਂ ਅਤੇ ਹਨੇਰਿਆਂ ਨਾਲ ਓਹਨਾਂ ਦਾ ਖਾਸ ਰਿਸ਼ਤਾ ਹੁੰਦਾ ਹੈ। ਓਹਨਾਂ ਦੀ ਆਪਸੀ ਬੋਲੀ ਦੀ ਆਮ ਬੰਦੇ ਨੂੰ ਸਮਝ ਨਹੀਂ ਆਉਂਦੀ। ਉਹ ਰਾਤਾਂ ਨੂੰ ਇਸ਼ਾਰਿਆਂ ਅਤੇ ਜਾਨਵਰਾਂ ਦੀਆਂ ਅਵਾਜਾਂ ਰਾਹੀਂ ਆਪਸ ਵਿਚ ਸੰਪਰਕ ਰਖਦੇ ਹਨ। ਪੰਛੀਆਂ ਅਤੇ ਜੰਗਲੀ ਜਾਨਵਰਾਂ ਦੀ ਹਿਲਜੁਲ ਅਤੇ ਤੌਰ ਤਰੀਕੇ ਤੋਂ ਬਹੁਤ ਕੁਝ ਜਾਣ ਲੈਂਦੇ ਹਨ। ਓਹਨਾਂ ਨੂੰ ਸਰਹੱਦੀ ਰਾਖਿਆਂ ਦੀ ਗੋਲੀ ਰੱਬੀ ਹੁਕਮ ਨਾਲ ਓਦੋਂ ਹੀ ਲੱਭਦੀ ਹੈ ਜਦੋਂ ਉਹ ਆਮ ਬੰਦੇ ਵਾਂਗ ਕਾਹਲ, ਬੇਪਰਵਾਹੀ ਜਾਂ ਮਾਣ ਕਰ ਜਾਂਦੇ ਹਨ।

ਇਧਰਲੇ ਪਾਸੇ ਪਾਂਡੀਆਂ ਦੀ ਜਿੰਦਗੀ ਜਿਆਦਾ ਔਖੀ ਸੀ ਕਿਉਂਕਿ ਪੁਲਿਸ ਓਹਨਾਂ ਨੂੰ ਖਾੜਕੂਆਂ ਦੀ ਮੁਖਬਰੀ ਕਰਨ ਅਤੇ ਦੂਜੇ ਮੁਲਕ ਦੀ ਮੁਖਬਰੀ ਕਰਨ ਦਾ ਲਾਲਚ ਵੀ ਦਿੰਦੀ ਸੀ ਅਤੇ ਡਰਾਵਾ ਵੀ। ਕਈ ਬੰਦੇ ਲਾਲਚ ਵਿਚ ਆ ਕੇ ਸਮਾਨ ਜਾਂ ਸਿੰਘਾਂ ਨੂੰ ਫੜਾ ਵੀ ਦਿੰਦੇ ਸਨ। ਕਈ ਵਾਰ ਪਾਕਿਸਤਾਨ ਦੀ ਜਸੂਸੀ ਕਰਨ ਵੀ ਲੱਗ ਜਾਂਦੇ ਸਨ। ਕਈ ਦੋਵੇਂ ਪਾਸੇ ਵੀ ਚੱਲ ਪੈਂਦੇ ਸਨ ਅਤੇ ਸਾਡੇ ਨਾਲ ਵੀ ਤੁਰੇ ਫਿਰਦੇ ਸਨ। ਇਸ ਤਰ੍ਹਾਂ ਕਰਦਿਆਂ ਓਹਨਾਂ ਨੂੰ ਭਿਆਨਕ ਤਸੀਹਿਆਂ ਵਾਲੀ ਮੌਤ ਦਾ ਸਾਹਮਣਾ ਕਰਨਾ ਪੈਂਦਾ ਸੀ।

ਬਾੜਮੇਰ ਦੇ ਇਲਾਕੇ ਵਿਚ ਮੈਨੂੰ ਇਕ ਇਹੋ ਜਿਹੇ ਬੰਦੇ ਦਾ ਪਤਾ ਲੱਗਿਆ। ਉਥੇ ਸਰਹੱਦ ਦੇ ਦੋਵੇਂ ਪਾਰ ਉਸ ਵੇਲੇ ਤੱਕ ਲੋਕਾਂ ਦੀ ਆਪਸੀ ਰਿਸ਼ਤੇਦਾਰੀ ਵੀ ਸੀ। ਖਾੜਕੂ ਸੰਘਰਸ਼ ਦੇ ਸ਼ੁਰੂ ਹੋਣ ਤੋਂ ਪਹਿਲਾਂ ਓਹ ਲੋਕ ਆਮ ਹੀ ਇਕ ਦੂਜੇ ਪਾਸੇ ਚਲੇ ਜਾਂਦੇ ਸਨ ਪਰ ਚੌਕਸੀ ਵਧਣ ਨਾਲ ਓਧਰ ਵੀ ਵਾੜ ਲਗ ਗਈ। ਇਧਰਲੇ ਪਾਸਿਓਂ ਇਕ ਬੰਦਾ ਓਧਰ ਜਾਂਦਾ ਹੁੰਦਾ ਸੀ ਤੇ ਨਿੱਕੀ ਮੋਟੀ ਤਸਕਰੀ ਕਰਦਾ ਸੀ। ਭਾਰਤੀ ਫੌਜ ਨੇ ਉਹਨੂੰ ਪੈਸੇ ਦੇਣੇ ਸ਼ੁਰੂ ਕਰ ਦਿੱਤੇ ਕਿ ਉਹ ਪਾਕਿਸਤਾਨੀ ਫੌਜ ਦੀਆਂ ਹਰਕਤਾਂ ਦੀ

ਸੂਹ ਓਹਨਾਂ ਨੂੰ ਦਿੰਦਾ ਰਿਹਾ ਕਰੇ। ਕੁਝ ਸਮੇਂ ਮਗਰੋਂ ਪਾਕਿਸਤਾਨ ਦੇ ਸੂਹੀਆ ਮਹਿਕਮੇ ਨੇ ਉਹਨੂੰ ਫੜ ਲਿਆ ਅਤੇ ਉਹਨੂੰ ਆਪਣੇ ਲਈ ਭਰਤੀ ਕਰ ਲਿਆ। ਉਹ ਜਾਣ ਬੁਝ ਕੇ ਆਪਣੀ ਅਜਿਹੀ ਜਾਣਕਾਰੀ ਉਹਦੇ ਰਾਹੀਂ ਭਾਰਤੀ ਮਹਿਕਮੇ ਨੂੰ ਭੇਜਣ ਲੱਗ ਪਏ ਜੋ ਨੁਕਸਾਨ ਵਾਲੀ ਨਹੀਂ ਸੀ। ਓਹਨਾਂ ਨੇ ਉਹ ਬੰਦਾ ਸਾਨੂੰ ਵੀ ਮਿਲਾਇਆ। ਉਹਨੇ ੨-੩ ਵਾਰ ਸਾਡਾ ਸਮਾਨ ਵੀ ਇਧਰ ਪਹੁੰਚਾਇਆ। ਜਿਸ ਇਲਾਕੇ ਵਿਚ ਉਹ ਰਹਿੰਦਾ ਸੀ ਉਥੋਂ ਦੇ ਹਿਸਾਬ ਨਾਲ ਉਸ ਕੋਲ ਪੈਸਾ ਜਿਆਦਾ ਹੋ ਗਿਆ ਸੀ ਅਤੇ ਉਹ ਸ਼ਰਾਬ ਪੀਣ ਲੱਗ ਪਿਆ। ਅਜਿਹੀ ਹਾਲਤ ਵਿਚ ਭਾਰਤ ਦੀ ਸਰਹੱਦੀ ਫੌਜ ਕੋਲ ਉਹਦਾ ਭੇਤ ਖੁਲ ਗਿਆ। ਜਦੋਂ ਓਹਨਾਂ ਨੂੰ ਪਤਾ ਲੱਗਿਆ ਕਿ ਓਹਨੇ ਐਨਾ ਸਮਾਨ ਢੋਇਆ ਹੈ ਅਤੇ ਉਹਨੇ ਭਾਰਤੀ ਮਹਿਕਮੇ ਨੂੰ ਬੁਧੂ ਬਣਾਇਆ ਹੈ ਤਾਂ ਓਹਨਾਂ ਨੇ ਉਸਨੂੰ ਸਰਹੱਦ ਉਤੇ ਲਿਜਾ ਕੇ ਮਾਰ ਦਿੱਤਾ। ਸਰਹੱਦ ਪਾਰ ਕਰਨ ਸਮੇਂ ਸਾਡੇ ਸਿੰਘ ਅਸਲ ਵਿਚ ਅਜਿਹੇ ਬੰਦਿਆਂ ਦੀ ਮੁਖਬਰੀ ਕਾਰਣ ਸ਼ਹੀਦ ਹੋਏ ਜੋ ਇਧਰਲੀ ਪੁਲਿਸ ਜਾਂ ਫੌਜ ਨਾਲ ਵੀ ਸਬੰਧ ਰਖਦੇ ਸਨ। ਅਜਿਹੀਆਂ ਗੱਲਾਂ ਲੁਕਦੀਆਂ ਨਹੀਂ ਸਨ, ਦੋਵੇਂ ਪਾਸਿਆਂ ਨੂੰ ਆਖਰ ਪਤਾ ਲੱਗ ਜਾਂਦਾ ਸੀ। ਸਿੰਘ ਜਿਆਦਾਤਰ ਮੁਖਬਰਾਂ ਨੂੰ ਮਾਰ ਦਿੰਦੇ ਸਨ। ਕੁਝ ਥਾਈਂ ਉਸ ਇਲਾਕੇ ਦੇ ਸਿੰਘਾਂ ਨੇ ਜਿਆਦਤੀ ਵੀ ਕੀਤੀ ਕਿ ਸਜਾ ਵਜੋਂ ਅਜਿਹੇ ਲੋਕਾਂ ਦੇ ਪਰਿਵਾਰ ਨੂੰ ਵੀ ਮਾਰ ਦਿੱਤਾ।

ਬਾਬਾ ਦਲਵਿੰਦਰ ਸਿੰਘ ਤੇ ਹੋਰ ਕੁਝ ਸਿੰਘ ਇਸ ਤਰ੍ਹਾਂ ਹੀ ਰਾਤ ਨੂੰ ਸਰਹੱਦ ਪਾਰ ਕਰਕੇ ਨੇੜੇ ਹੀ ਕਿਸੇ ਢਾਣੀ ਉਤੇ ਠਹਿਰੇ ਹੋਏ ਸਨ। ਓਹਨਾਂ ਨੂੰ ਲਿਆਉਣ ਵਾਲੇ ਪਾਂਡੀ ਨੇ ਹੀ ਖਬਰ ਦੇ ਕੇ ਸਵੇਰੇ ਫੌਜ ਅਤੇ ਪੁਲਿਸ ਦਾ ਘੇਰਾ ਪਵਾ ਦਿੱਤਾ। ਸਾਰੇ ਸਿੰਘ ਭਾਵੇਂ ਜੂਝ ਕੇ ਸ਼ਹੀਦ ਹੋਏ ਪਰ ਇਹ ਬਹੁਤ ਵੱਡਾ ਘਾਟਾ ਸੀ। ਫੌਜ ਉਸ ਬੰਦੇ ਨੂੰ ਸੁਰੱਖਿਅਤ ਰੱਖਣ ਲਈ ਆਪਣੇ ਨਾਲ ਲੈ ਗਈ ਪਰ ਸਾਨੂੰ ਉਹ ਬੰਦੇ ਦੇ ਪਰਿਵਾਰ ਨੂੰ ਬਚਾਉਣ ਲਈ ਬਹੁਤ ਕੋਸ਼ਿਸ਼ ਕਰਨੀ ਪਈ ਤਾਂ ਕਿ ਉਸ ਇਲਾਕੇ ਦੇ ਸਿੰਘ ਦੁਖ ਅਤੇ ਗੁੱਸੇ ਵਿਚ ਉਹਦੇ ਪਰਿਵਾਰ ਨੂੰ ਮਾਰ ਨਾ ਦੇਣ। ਇਕ ਵਾਰ ਮੌਕਾ ਸੰਭਾਲਿਆ ਗਿਆ ਬਾਅਦ ਵਿਚ ਪਤਾ ਨਹੀਂ ਉਹ ਬੰਦੇ ਜਾਂ ਪਰਿਵਾਰ ਦਾ ਕੀ ਬਣਿਆ।

੮੪ ਤੋਂ ਬਾਅਦ ਜਦੋਂ ਪਹਿਲਾਂ ਪਹਿਲਾਂ ਸਿੰਘਾਂ ਨੇ ਸਰਹੱਦ ਪਾਰ ਕਰਨੀ ਸ਼ੁਰੂ ਕੀਤੀ ਤਾਂ ਡੇਰਾ ਬਾਬਾ ਨਾਨਕ ਕੋਲ ਇਕ ਪਾਂਡੀ ਨੇ ਬਹੁਤ ਸਾਰੇ ਸਿੰਘਾਂ ਨੂੰ ਪਾਰ ਲੰਘਾਇਆ ਅਤੇ ਉਹਦਾ ਨਾਂ ਚੰਗਾ ਹੋ ਗਿਆ ਕਿ ਉਹ ਠੀਕ ਤਰੀਕੇ ਨਾਲ ਪਾਰ ਲੰਘਾ ਦਿੰਦਾ ਹੈ। ਉਹਦੇ ਬਾਰੇ ਜਦੋਂ ਸਰਹੱਦੀ ਫੌਜ ਵਾਲਿਆਂ ਨੂੰ ਪਤਾ ਲੱਗਿਆ ਤਾਂ ਓਹਨਾਂ ਨੇ ਡਰਾਇਆ, ਧਮਕਾਇਆ ਜਾਂ ਲਾਲਚ ਦਿੱਤਾ ਕੁਝ ਵੀ ਹੋਵੇ ਪਰ ਉਹ ਨੇ ਪਹਿਲਾਂ ਕੀਤਾ ਸਭ ਦੱਸ ਦਿੱਤਾ। ਆਪਣੀ ਜਾਨ ਬਚਾਉਣ ਲਈ ਉਹ ਓਹਨਾਂ ਦੀ

ਗੱਲ ਮੰਨਣ ਲਈ ਤਿਆਰ ਹੋ ਗਿਆ। ਸਿੰਘਾਂ ਨੂੰ ਇਧਰੋਂ ਆਮ ਤੌਰ 'ਤੇ ਜਥਿਆਂ ਵਿਚ ਇਕੱਠਿਆਂ ਹੀ ਲੰਘਾਇਆ ਜਾਂਦਾ ਸੀ। ਰੋਜ ਰੋਜ ਅਤੇ ਇਕੱਲੇ ਇਕੱਲੇ ਬੰਦੇ ਨੂੰ ਪਾਰ ਭੇਜਣ ਲਈ ਪਾਂਡੀ ਖਤਰਾ ਮੁੱਲ ਨਹੀਂ ਲੈਂਦੇ ਸਨ। ਉਸ ਪਾਂਡੀ ਨੇ ਅਗਲੀ ਵਾਰ ਜਿਹੜਾ ਨਵੇਂ ਸਿੰਘਾਂ ਦਾ ਜਥਾ ਉਧਰ ਜਾਣ ਲਈ ਤਿਆਰ ਸੀ ਉਹ ਸਾਰੇ ਹੀ ਸਰਹੱਦੀ ਫੌਜ ਨੂੰ ਫੜਾ ਦਿੱਤੇ। ਫੌਜ ਵਾਲਿਆਂ ਓਹਨਾਂ ਸਾਰਿਆਂ ਦਾ ਮੁਕਾਬਲਾ ਵਿਖਾ ਦਿੱਤਾ। ਇਹ ਸਾਰੇ ਸਿੰਘ ਨਵੇਂ ਸਨ ਜਿਹੜਿਆਂ ਨੇ ਹਾਲੇ ਇਹ ਰਾਹ 'ਤੇ ਪੈਰ ਹੀ ਧਰਿਆ ਸੀ।

ਸੰਘਰਸ਼ਾਂ ਵਿਚ ਸਰਹੱਦਾਂ ਪਾਰ ਕਰਨ ਵੇਲੇ ਪਾਂਡੀਆਂ ਅਤੇ ਮੌਤ ਦਾ ਵਰਤਾਰਾ ਆਪਸ ਵਿਚ ਘੁਲਿਆ ਮਿਲਿਆ ਹੁੰਦਾ ਹੈ। ਸਰਹੱਦ ਆਪਣੇ ਆਪ ਵਿਚ ਹੀ ਮੌਤ ਅਤੇ ਦੁਸ਼ਮਣੀ ਦਾ ਜਾਲ ਹੁੰਦੀ ਹੈ। ਇਥੇ ਮੌਤ ਅਤੇ ਜਿੰਦਗੀ, ਦੋਸਤੀ ਦੁਸ਼ਮਣੀ, ਦਗਾ ਵਫਾ ਵਿਚ ਕੋਈ ਬਹੁਤਾ ਭੇਤ ਨਹੀਂ ਰਹਿੰਦਾ। ਕਈ ਥਾਂ ਇਹ ਇਕੋ ਜਿਹੇ ਹੀ ਹੋ ਜਾਂਦੇ ਹਨ ਅਤੇ ਕਈ ਰੂਪ ਵਟਾ ਲੈਂਦੇ ਹਨ।

ਸਰਹੱਦ ਦੇ ਦੋਵੇਂ ਪਾਸੇ ਹਜਾਰਾਂ ਅਜਿਹੇ ਘਰ ਹੋਣਗੇ ਅਤੇ ਅਣਗਿਣਤ ਬੰਦੇ ਹੋਣਗੇ ਜਿਹੜਿਆਂ ਨੇ ਅਜਿਹੀ ਜਿੰਦਗੀ ਜੀਵੀ ਹੈ। ਸਾਡੇ ਸੰਘਰਸ਼ ਲਈ ਬਹੁਤ ਜੋਖਮ ਭਰਿਆ ਕੰਮ ਕੀਤਾ। ਮੁਢਲੇ ਰੂਪ ਵਿਚ ਇਹ ਕੰਮ ਭਾਵੇਂ ਓਹਨਾਂ ਦਾ ਪੇਸ਼ਾ ਸੀ ਪਰ ਸਾਡੇ ਨਾਲ ਮਿਲਕੇ ਬਹੁਤੇ ਬੰਦੇ ਆਪਣੇ ਪੇਸ਼ੇ ਤੋਂ ਉਪਰ ਉਠ ਕੇ ਆਪਣੀ ਜਾਨ ਨੂੰ ਸਾਡੇ ਲਈ ਜਾਂ ਸਾਡੇ ਸਮਾਨ ਲਈ ਦਾਅ ਤੇ ਲਾਉਂਦੇ ਰਹੇ। ਅਨੇਕਾਂ ਬੰਦਿਆਂ ਨੇ ਸਾਡੇ ਲਈ ਜਾਂ ਸਾਡੇ ਕਰਕੇ ਜਲਾਲਤਾਂ ਅਤੇ ਤਸ਼ੱਦਦ ਸਹੇ। ਦੁੱਖ ਭੁੱਖ ਹੰਢਾਏ। ਓਹਨਾਂ ਦੇ ਪਰਿਵਾਰਾਂ ਨਾਲ ਵੀ ਓਹ ਹੋਇਆ ਜੋ ਬਹੁਤੇ ਜੁਝਾਰੂ ਸਿੰਘਾਂ ਦੇ ਪਰਿਵਾਰਾਂ ਨਾਲ ਹੋਇਆ। ਓਹਨਾਂ ਦੇ ਘਰ ਬਾਰ ਛੁੱਟ ਗਏ, ਉਜੜ ਗਏ ਅਤੇ ਸੈਂਕੜੇ ਲੋਕਾਂ ਨੇ ਇਹ ਰਾਹ ਉਤੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ। ਓਹਨਾਂ ਵੇਲਿਆਂ ਵਿਚ ਏਹ ਲੋਕ ਵੀ ਅਖਬਾਰਾਂ ਅਤੇ ਰੇਡੀਓ ਦੀਆਂ ਖਬਰਾਂ ਰਾਹੀਂ ਨਵੇਂ ਨਵੇਂ ਸ਼ਬਦਾਂ ਨਾਲ ਸਾਡੇ ਵਾਂਗ ਵਾਧੂ ਦੀ ਮੌਤ ਮਰਨ ਵਾਲੇ ਲੋਕਾਂ ਵਜੋਂ ਦੱਸੇ ਗਏ।

# ਜੰਮੂ ਦਾ ਡੋਗਰਾ ਸਿਪਾਹੀ

ਭਾਈ ਗੁਰਜੀਤ ਸਿੰਘ ਪ੍ਰਧਾਨ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਨਾਂ ਨੂੰ ਹਰ ਕੋਈ ਜਾਣਦਾ ਹੈ। ਉਹ ਜੂਨ ੧੯੮੪ ਵੇਲੇ ਫੈਡਰੇਸ਼ਨ ਦਾ ਫਿਰੋਜ਼ਪੁਰ ਜ਼ਿਲੇ ਦਾ ਪ੍ਰਧਾਨ ਸੀ। ਉਹਦਾ ਪਰਿਵਾਰ ਆਪਣੇ ਇਲਾਕੇ ਵਿਚ ਕਾਫੀ ਇੱਜ਼ਤ ਅਸਰ ਵਾਲਾ ਸੀ। ਉਹ ਟਕਸਾਲ ਨਾਲ ਪੁਰਾਣੇ ਜੁੜੇ ਹੋਏ ਸਨ। ਉਹਦਾ ਵਿਆਹ ਸੰਤ ਜਰਨੈਲ ਸਿੰਘ ਜੀ ਦੀ ਭਤੀਜੀ ਨਾਲ ਹੋਇਆ ਸੀ। ਹਮਲੇ ਤੋਂ ਬਾਅਦ ਉਹ ਪਾਕਿਸਤਾਨ ਚਲਾ ਗਿਆ ਅਤੇ ਇਧਰ ਆ ਕੇ ਫੈਡਰੇਸ਼ਨ ਦਾ ਮੁਖੀ ਬਣਿਆ। ਉਹਦੀ ਜਥੇਬੰਦਕ ਯੋਗਤਾ ਅਤੇ ਉਹਦੇ ਬਾਕੀ ਕੰਮਾਂ ਬਾਰੇ ਕਈ ਕੁਝ ਲਿਖਿਆ ਜਾ ਸਕਦਾ ਹੈ ਉਹ ਕਿਸੇ ਹੋਰ ਥਾਂ ਲਿਖਾਂਗੇ ਪਰ ਇਥੇ ਉਹਦੇ ਨਾਲ ਦੇ ਇਕ ਸਾਥੀ ਦੀ ਉਦਾਸ ਕਰਨ ਵਾਲੀ ਕਹਾਣੀ ਲਿਖਣ ਲੱਗਾ ਹਾਂ। ਗੁਰਜੀਤ ਸਿੰਘ ਲੁਧਿਆਣੇ ਕੋਲੋਂ ਫੜਿਆ ਗਿਆ ਸੀ। ਐਸ.ਪੀ. ਬੇਦੀ ਨੇ ਕਿਸੇ ਖਾਸ ਮੁਖਬਰੀ 'ਤੇ ਉਹਨੂੰ ਫੜਿਆ ਸੀ। ਉਸ ਕੋਲੋਂ ਕਾਫੀ ਅਸਲਾ ਅਤੇ ਸਮਾਨ ਫੜਿਆ ਗਿਆ। ਜੋ ਅਸੀਂ ਉਸਨੂੰ ਹਫਤਾ ਪਹਿਲਾਂ ਹੀ ਮੁਲਾਂਪੁਰ ਕੋਲ ਦਿੱਤਾ ਸੀ। ਉਸ ਵਕਤ ਉਹਦਾ ਬੜਾ ਨਾਂ ਸੀ। ਪੁਲਿਸ ਮੁਖੀ ਦਾ ਉਸ ਵੇਲੇ ਬਿਆਨ ਸੀ ਕਿ ਉਹਦੇ ਫੜੇ ਜਾਣ ਨਾਲ ਅੱਧੀ ਲੜਾਈ ਜਿੱਤੀ ਜਾਏਗੀ। ਫੈਡਰੇਸ਼ਨ ਦਾ ਵੀ ਉਸ ਵਕਤ ਪੂਰਾ ਜੋਰ ਸੀ। ਸਰਕਾਰੀ ਜ਼ੁਲਮ ਕਾਰਨ ਫੈਡਰੇਸ਼ਨ ਦੇ ਜਿੰਮੇਵਾਰ ਸਿੰਘ ਭਗੌੜੇ ਹੋ ਰਹੇ ਸਨ। ਕਈ ਸਿੰਘ ਗੁਰਜੀਤ ਸਿੰਘ ਵਾਂਗ ਹਥਿਆਰਬੰਦ ਕਾਰਵਾਈਆਂ ਵੀ ਕਰਨ ਲੱਗ ਪਏ ਸਨ। ਗੁਰਜੀਤ ਸਿੰਘ ਤੇਜ ਦਿਮਾਗ ਅਤੇ ਮੌਕੇ ਨੂੰ ਸੰਭਾਲਣ ਵਾਲਾ ਸੀ। ਕੁਝ ਸਮਾਂ ਪਹਿਲਾਂ ਸਰਕਾਰ ਨੇ ਫੈਡਰੇਸ਼ਨ ਨਾਲ ਗੱਲਬਾਤ ਕਰਨ ਦਾ ਰਾਹ ਖੋਲ੍ਹਿਆ ਸੀ। ਇਸ ਕਰਕੇ ਉਹਦੇ ਸਰਕਾਰ ਅੰਦਰ ਵੀ ਕੁਝ ਬੰਦਿਆਂ ਨਾਲ ਸਬੰਧ ਸਨ। ਇਹਦੇ ਬਾਰੇ ਉਹਨੇ ਲਹਿਰ ਦੇ ਜਿੰਮੇਵਾਰ ਬੰਦਿਆਂ ਨੂੰ ਦੱਸਿਆ ਸੀ। ਉਹ ਗੱਲਬਾਤ ਵਿਚ ਓਥੇ ਤੱਕ ਹੀ ਅੱਗੇ ਵਧਿਆ ਜਿੰਨਾ ਕੁ ਉਹਨੂੰ ਕਿਹਾ ਗਿਆ ਸੀ ਅਤੇ ਬਾਅਦ ਵਿਚ ਪਿੱਛੇ ਹਟ ਗਿਆ। ਸਰਕਾਰ ਸਮਝੌਤੇ ਰਾਹੀਂ ਹਥਿਆਰਬੰਦ ਲਹਿਰ ਨੂੰ ਸੱਤਾ ਦੇ ਸੰਘਰਸ਼ [illegible]

ਇਕ ਰਾਜਸੀ ਧਿਰ ਵਜੋਂ ਤਾਂ ਹੀ ਮੰਨਦੀ ਸੀ ਜੇ ਸੰਘਰਸ਼ ਬੰਦ ਹੁੰਦਾ ਸੀ। ਇਸ ਕਰਕੇ ਗੱਲਬਾਤ ਸ਼ੁਰੂ ਵਿੱਚ ਹੀ ਰੁਕ ਗਈ। ਗੁਰਜੀਤ ਸਿੰਘ ਦਾ ਇਕ ਆਗੂ ਵਾਲਾ ਵਕਾਰ ਹੋਣ ਕਰਕੇ ਉਸਨੂੰ ਹੋਰਨਾਂ ਖਾੜਕੂ ਸਿੰਘਾਂ ਵਾਂਗ ਤਸ਼ੱਦਦ ਦੇ ਦੌਰ ਵਿਚੋਂ ਉਸ ਤਰ੍ਹਾਂ ਨਹੀਂ ਲੰਘਾਇਆ ਗਿਆ। ਲੁਧਿਆਣਾ ਪੁਲਿਸ ਨੇ ਉਸਨੂੰ ਸੀ.ਆਰ.ਪੀ.ਐਫ. ਦੇ ਦੁਗਰੀ ਕੈਂਪ ਦੇ ਹਵਾਲੇ ਕਰ ਦਿੱਤਾ। ਉਹਦੀ ਤਫਤੀਸ਼ ਵੱਡੇ ਅਫਸਰਾਂ ਨੇ ਹੀ ਕੀਤੀ। ਉਸ ਨੇ ਵੀ ਮੌਕਾ ਸੰਭਾਲਿਆ ਅਤੇ ਸਰਕਾਰ ਨੂੰ ਇਹੋ ਪ੍ਰਭਾਵ ਦਿੱਤਾ ਕਿ ਰੁਕੀ ਹੋਈ ਗੱਲਬਾਤ ਚੱਲ ਸਕਦੀ ਹੈ। ਇਸ ਕਰਕੇ ਉਹਨੂੰ ਸਮਾਂ ਮਿਲ ਗਿਆ ਅਤੇ ਉਹਨੂੰ ਪੰਜਾਬ ਪੁਲਿਸ ਤੋਂ ਖੁਫੀਆ ਮਹਿਕਮੇ ਦੀ ਦੇਖ ਰੇਖ ਹੇਠ ਲਿਆਂਦਾ ਗਿਆ। ਵੱਡੇ ਅਫਸਰਾਂ ਦਾ ਉਸ ਕੋਲ ਆਉਣਾ ਜਾਣਾ ਵਧ ਗਿਆ। ਲਹਿਰ ਵਿਚ ਉਹਦੇ ਫੜੇ ਜਾਣ ਨੇ ਫਿਕਰ ਪਾ ਦਿੱਤਾ ਪਰ ਉਹਨੇ ਲਹਿਰ ਦਾ ਕੋਈ ਵੀ ਰਾਜ ਸਰਕਾਰ ਨੂੰ ਨਹੀਂ ਦਿੱਤਾ ਸੀ। ਉਹ ਆਪਣੇ ਨਾਂ ਅਤੇ ਯੋਗਤਾ ਕਰਕੇ ਤਸ਼ੱਦਦ ਤੋਂ ਵੀ ਬਚ ਗਿਆ ਅਤੇ ਕੋਈ ਨੁਕਸਾਨ ਵੀ ਨਹੀਂ ਕਰਵਾਇਆ। ਗੱਲਬਾਤ ਵਾਲਾ ਯਕੀਨ ਬੱਝਣ ਨਾਲ ਉਹਦੇ ਨਾਲ ਚੰਗਾ ਵਰਤਾਓ ਸ਼ੁਰੂ ਹੋ ਗਿਆ ਅਤੇ ਪਹਿਰਾ ਘੱਟ ਕਰ ਦਿੱਤਾ ਗਿਆ। ਇਹ ਸਾਰੇ ਅਰਸੇ ਦੌਰਾਨ ਉਹ ਓਥੋਂ ਭੱਜ ਜਾਣ ਬਾਰੇ ਸੋਚਦਾ ਰਿਹਾ। ਉਹਨੂੰ ਪਤਾ ਸੀ ਲਹਿਰ ਦੇ ਭੇਤ ਅਤੇ ਉਹਦੀਆਂ ਕਹੀਆਂ ਗੱਲਾਂ ਵਿਚਲਾ ਫਰਕ ਬਹੁਤੇ ਦਿਨਾਂ ਤੱਕ ਸਰਕਾਰ ਤੋਂ ਲੁਕੇ ਨਹੀਂ ਰਹਿਣਗੇ। ਸੀ.ਆਰ.ਪੀ.ਐਫ. ਵਾਲੇ ਵੀ ਉਹਨੂੰ ਖਾੜਕੂ ਨਾਲੋਂ ਆਗੂ ਵਧੇਰੇ ਸਮਝਣ ਲੱਗ ਗਏ ਸਨ ਕਿਉਂਕਿ ਓਹਨੂੰ ਵੱਡੇ ਅਫਸਰ ਹੀ ਮਿਲਣ ਆਉਂਦੇ ਸਨ। ਗੁਰਜੀਤ ਸਿੰਘ ਦੀ ਇਕ ਸਿਫਤ ਸੀ ਕਿ ਉਹ ਆਮ ਬੰਦਿਆਂ ਨੂੰ ਆਪਣੇ ਨਾਲ ਜੋੜ ਲੈਂਦਾ ਸੀ ਅਤੇ ਓਹਨਾਂ ਦਾ ਬਹੁਤ ਖਿਆਲ ਰੱਖਦਾ ਸੀ। ਇਹ ਇਕ ਕਲਾ ਹੈ ਜੋ ਬਹੁਤ ਥੋੜ੍ਹੇ ਲੋਕਾਂ ਵਿਚ ਹੁੰਦੀ ਹੈ ਕਿ ਉਹ ਜੀਹਨੂੰ ਚਾਹੁਣ ਆਪਣੇ ਨਾਲ ਜੋੜ ਲੈਂਦੇ ਹਨ।

ਗੁਰਜੀਤ ਸਿੰਘ ਨੇ ਓਥੇ ਇਕ ਤੇਜ ਤਰਾਰ ਅਤੇ ਦਲੇਰ ਜੁਆਨ ਨੂੰ ਚੁਣਿਆ ਅਤੇ ਉਹਦੇ 'ਤੇ ਇਹੋ ਜਿਹਾ ਪ੍ਰਭਾਵ ਪਾਇਆ ਕਿ ਉਹ ਸ਼ਾਗਿਰਦ ਬਣ ਗਿਆ ਅਤੇ ਉਹਨੂੰ ਭਜਾਉਣ ਲਈ ਤਿਆਰ ਹੋ ਗਿਆ। ਉਹ ਜੰਮੂ ਦਾ ਡੋਗਰਾ ਸਿਪਾਹੀ ਸੀ ਜੋ ਫੈਲੀਆਂ ਵਾਲੇ ਸੁਭਾਅ ਕਰਕੇ ਵੱਡੇ ਅਫਸਰਾਂ ਦੇ ਖਿਲਾਫ ਚੱਲਣ ਵਿਚ ਸੁਆਦ ਲੈਂਦਾ ਸੀ। ਉਹਦੀ ਤਬੀਅਤ ਹੀ ਬਾਗੀਆਨਾ ਸੀ। ਗੁਰਜੀਤ ਸਿੰਘ ਨੇ ਉਹਨੂੰ ਤਿਆਰ ਕੀਤਾ ਅਤੇ ਉਹਦੇ ਨਾਲ ਬਾਹਰ ਜਾ ਕੇ ਅਮਰੀਕਾ ਭੇਜਣ ਦਾ ਵਾਅਦਾ ਕੀਤਾ। ਉਹ ਡੋਗਰੇ ਸਿਪਾਹੀ ਨੇ ਆਪਣੀ ਵਾਰੀ ਉਸ ਵੇਲੇ ਲਵਾਈ ਜਦੋਂ ਸਭ ਤੋਂ ਘੱਟ ਪਹਿਰਾ ਹੁੰਦਾ ਸੀ। ਗੁਰਜੀਤ ਸਿੰਘ ਨੂੰ ਸਿਪਾਹੀ ਦੀ ਵਰਦੀ ਪਵਾ ਕੇ ਅਤੇ ਆਪਣੀ ਬੰਦੂਕ ਸਮੇਤ ਭੱਜ ਨਿਕਲੇ। ਓਹਨਾਂ ਨੂੰ ਫੜਣ ਦੇ ਬਹੁਤ ਯਤਨ ਹੋਏ ਪਰ

ਰਾਤ ਦੇ ਹਨੇਰੇ ਕਰਕੇ ਉਹ ਨਿਕਲਣ ਵਿਚ ਸਫਲ ਹੋ ਗਏ। ਪਿੰਡਾਂ ਵਿਚ ਦੀ ਹੁੰਦੇ ਹੋਏ ਸਾਹਨੇਵਾਲ ਨੇੜੇ ਇਕ ਲੁਕਵੇਂ ਟਿਕਾਣੇ 'ਤੇ ਪਹੁੰਚ ਗਏ। ਉਥੋਂ ਸੁਰਿੰਦਰ ਸਿੰਘ ਛਿੰਦਾ ਬਾਈ ਉਹਨਾਂ ਨੂੰ ਲੈ ਗਿਆ ਅਤੇ ਕੁਝ ਦਿਨ ਆਪਣੇ ਕੋਲ ਖੰਨੇ ਰੱਖਿਆ। ਗੁਰਜੀਤ ਸਿੰਘ ਦੇ ਫੜੇ ਜਾਣ ਨਾਲ ਹਥਿਆਰਬੰਦ ਸਫਾਂ ਵਿਚ ਹਲਕੀ ਜਿਹੀ ਚੁਗਲੀ ਚੱਲ ਪਈ ਕਿ ਉਹ ਸਰਕਾਰ ਨਾਲ ਰਲ ਗਿਆ ਹੈ। ਉਹਦੇ ਭੱਜਣ ਨਾਲ ਇਹ ਚੁਗਲੀ ਨੂੰ ਹੋਰ ਬਲ ਮਿਲ ਗਿਆ ਅਤੇ ਹੁਣ ਉਹ ਸ਼ੱਕ ਦੇ ਘੇਰੇ ਵਿਚ ਆ ਗਿਆ। ਹਥਿਆਰਬੰਦ ਸਫਾਂ ਵਿਚ ਅਤੇ ਫੈਡਰੇਸ਼ਨ ਵਿੱਚ ਉਹਦਾ ਪਹਿਲਾਂ ਵੀ ਵਿਰੋਧ ਸੀ। ਬੜੇ ਲੋਕ ਉਹਦੇ ਧੜੇ, ਨਾਮ ਅਤੇ ਧੱਕੜ ਸੁਭਾਅ ਕਰਕੇ ਉਹਦੇ ਨਾਲ ਈਰਖਾ ਕਰਦੇ ਸਨ। ਇਹ ਸਭ ਕੁਝ ਇਕੱਠਾ ਹੋ ਗਿਆ ਤਾਂ ਉਹਦੇ ਖਿਲਾਫ ਇਕ ਮਾਹੌਲ ਬਣ ਗਿਆ। ਇਥੋਂ ਤੱਕ ਕਿ ਉਹਦੇ ਆਪਣੇ ਵੀ ਉਹਤੋਂ ਪਾਸਾ ਵੱਟਣ ਲੱਗੇ। ਉਹਨੂੰ ਵੀ ਚਾਹੀਦਾ ਸੀ ਕਿ ਉਹ ਭੱਜਣ ਤੋਂ ਬਾਅਦ ਜਿੰਮੇਵਾਰ ਸਿੰਘਾਂ ਨੂੰ ਮਿਲ ਕੇ ਆਪਣੀ ਗੱਲ ਦਸਦਾ ਪਰ ਉਹਨੇ ਕਾਹਲੀ ਵਿੱਚ ਪਾਰ ਜਾਣ ਦਾ ਫੈਸਲਾ ਲੈ ਲਿਆ। ਉਹਨੂੰ ਨਾਲ ਵਾਲੇ ਜਵਾਨ ਨੂੰ ਓਥੋਂ ਬਾਹਰ ਭੇਜਣਾ ਸੌਖਾ ਲੱਗਿਆ। ਸੁਰਿੰਦਰ ਸਿੰਘ ਛਿੰਦਾ ਬਾਈ ਨੇ ਉਹਨੂੰ ਬਹੁਤ ਔਖੇ ਰਸਤੇ ਥਾਣੀਂ ਪਾਰ ਭੇਜਿਆ। ਦਲਦਲ ਅਤੇ ਖਾਰੀਆਂ ਝੀਲਾਂ ਰਾਹੀਂ ੧੦੦ ਕਿਲੋਮੀਟਰ ਸਫਰ ਕਰਕੇ ਉਹ ਟਿਕਾਣੇ ਪੁੱਜੇ। ਗੁਜਰਾਤ ਵਿਚ ਕੱਛ ਦਾ ਰਸਤਾ ਪਹਿਲੀ ਵਾਰ ਗੁਰਜੀਤ ਸਿੰਘ ਨੇ ਹੀ ਅਪਣਾਇਆ ਸੀ ਭਾਵੇਂ ਬਾਅਦ ਵਿਚ ਸਾਡੀ ਆਵਾਜਾਈ ਰਹੀ। ਸਾਨੂੰ ਉਹਦੇ 'ਤੇ ਕਦੀ ਵੀ ਸ਼ੱਕ ਨਹੀਂ ਸੀ ਪਰ ਫਿਰ ਵੀ ਅਸੀਂ ਹਾਲਾਤ ਤੋਂ ਜਾਣੂੰ ਹੋਣਾ ਚਾਹੁੰਦੇ ਸਾਂ। ਪਾਕਿਸਤਾਨ ਜਾ ਕੇ ਉਹਨੂੰ ਪਤਾ ਲੱਗਾ ਕਿ ਓਥੇ ਉਹਦੇ ਖਿਲਾਫ ਹਾਲਾਤ ਤਾਂ ਇਧਰ ਨਾਲੋਂ ਵੀ ਬੁਰੇ ਹਨ। ਪਾਕਿਸਤਾਨ ਵਾਲਿਆਂ ਨੇ ਉਹਨੂੰ ਸਾਂਭਿਆ ਕਿਉਂਕਿ ਉਹ ਉਸਨੂੰ ਪਹਿਲਾਂ ਤੋਂ ਚੰਗੀ ਤਰ੍ਹਾਂ ਜਾਣਦੇ ਸਨ ਪਰ ਉਹ ਸੀ.ਆਰ.ਪੀ.ਐਫ. ਵਾਲੇ ਜਵਾਨ ਬਾਰੇ ਸ਼ੱਕੀ ਸਨ। ਓਥੇ ਬੈਠੇ ਜਿਆਦਾਤਰ ਜਿੰਮੇਵਾਰ ਬੰਦੇ ਆਪਣੀ ਜਿੰਮੇਵਾਰੀ ਨਹੀਂ ਪਛਾਣ ਸਕੇ। ਈਰਖਾ ਨੇ ਵੀ ਆਪਣਾ ਰੰਗ ਵਿਖਾਇਆ। ਇਧਰ ਸਰਕਾਰ ਨੇ ਆਪਣੀ ਹੇਠੀ ਛੁਪਾਉਣ ਲਈ ਉਹਦੇ ਬਾਰੇ ਕੁਝ ਅਫਵਾਹਾਂ ਫੈਲਾਅ ਦਿਤੀਆਂ। ਪਾਰ ਉਹਦਾ ਸੁਆਗਤ ਤਾਂ ਦੂਰ ਕਿਸੇ ਨੇ ਉਹਨੂੰ ਮਿਲਣਾ ਵੀ ਜਰੂਰੀ ਨਹੀਂ ਸਮਝਿਆ। ਉਹ ਕਾਫੀ ਸਮਾਂ ਓਥੇ ਰਿਹਾ ਅਤੇ ਉਹਨੇ ਆਪਣੀ ਹਾਲਤ ਦੱਸਣ ਦੀ ਕੋਸ਼ਿਸ਼ ਵੀ ਕੀਤੀ ਪਰ ਮਾਹੌਲ ਉਹਦੇ ਖਿਲਾਫ ਐਨਾ ਬਣ ਗਿਆ ਸੀ ਕਿ ਓਥੇ ਬੈਠੇ ਜਿੰਮੇਵਾਰ ਬੰਦਿਆਂ ਨੇ ਉਸ ਤੋਂ ਪੂਰੀ ਤਰ੍ਹਾਂ ਕਿਨਾਰਾ ਕਰ ਲਿਆ ਅਤੇ ਉਸ ਉਪਰ ਸ਼ੱਕ ਜਾਹਰ ਕੀਤਾ। ਪਾਕਿਸਤਾਨ ਵਾਲਿਆਂ ਨੇ ਉਹਨੂੰ ਲਾਹੌਰ ਤੋਂ ਲਿਜਾ ਕੇ ਰਾਵਲਪਿੰਡੀ ਵਿਚ ਕਿਸੇ ਥਾਂ ਪੱਕਾ ਬੰਦ ਕਰ ਦਿੱਤਾ। ਕੁਝ ਸਮਾਂ ਉਹ ਡੋਗਰਾ ਜੁਆਨ ਉਹਦੇ ਨਾਲ ਰਿਹਾ ਫਿਰ ਉਹਨੂੰ ਵੱਖ

ਕਰ ਦਿੱਤਾ ਗਿਆ ਅਤੇ ਮੁੜ ਉਹਨੂੰ ਕਦੀ ਨਾ ਮਿਲ ਸਕਿਆ। ਗੁਰਜੀਤ ਸਿੰਘ 'ਤੇ ਓਹਨਾਂ ਨੂੰ ਕੋਈ ਸ਼ੱਕ ਨਹੀਂ ਸੀ ਪਰ ਓਹਨਾਂ ਨੇ ਉਹ ਫੌਜੀ ਜੁਆਨ ਦੀ ਬਹੁਤ ਸਖਤੀ ਨਾਲ ਪੁਛਗਿੱਛ ਕੀਤੀ। ਉਹ ਕਈ ਸਾਲ ਓਹਨਾਂ ਦੀ ਹਿਰਾਸਤ ਵਿੱਚ ਰਿਹਾ। ਉਹਦੇ 'ਤੇ ਹਰ ਤਰ੍ਹਾਂ ਦਾ ਤਸ਼ੱਦਦ ਹੋਇਆ। ਉਥੇ ਦੇ ਸਾਰੇ ਸੂਹੀਆ ਅਤੇ ਸੁਰੱਖਿਆ ਮਹਿਕਮੇ ਅਤੇ ਓਹਨਾਂ ਦੀਆਂ ਅੱਡ ਅੱਡ ਟੋਲੀਆਂ ਨੇ ਉਹਦੀ ਤਫਤੀਸ਼ ਕੀਤੀ। ਸਾਲ ਵਿਚ ਹੀ ਉਹ ਕਮਜੋਰ ਬੁਢਾ ਅਤੇ ਬੇਪਛਾਣ ਹੋ ਗਿਆ। ਉਹਦਾ ਸਾਰਾ ਸਰੀਰ ਤਕਰੀਬਨ ਜੁਆਬ ਦੇ ਗਿਆ। ਜਦੋਂ ਉਹ ਨਕਾਰਾ ਅਤੇ ਨੀਮ ਪਾਗਲ ਹੋ ਗਿਆ ਤਾਂ ਉਹਨੂੰ ਪੰਜਾਬ ਦੀ ਕਿਸੇ ਜੇਲ੍ਹ ਵਿੱਚ ਸੜਣ ਲਈ ਸੁੱਟ ਦਿੱਤਾ ਗਿਆ। ਉਥੇ ਦੀਆਂ ਜੇਲ੍ਹਾਂ ਵਿਚ ਜੋ ਭਾਰਤੀ ਜਾਸੂਸ ਮੰਨੇ ਜਾਂਦੇ ਲੋਕਾਂ ਨਾਲ ਬੀਤਦੀ ਹੈ ਉਹ ਤਾਂ ਅਤਿ ਹੀ ਹੁੰਦੀ ਹੈ। ਉਥੇ ਬੰਦੇ ਬਹੁਤ ਛੇਤੀ ਹੋਸ਼ ਹਵਾਸ਼ ਖੋ ਬੈਠਦੇ ਹਨ। ਬੜੀ ਛੇਤੀ ਪਾਗਲ ਹੋ ਜਾਂਦੇ ਹਨ। ਉਹ ਮਰ ਜਾਂਦੇ ਹਨ ਜਾਂ ਆਤਮ ਹੱਤਿਆ ਵੀ ਕਰ ਜਾਂਦੇ ਹਨ। ਇਧਰ ਵੀ ਜਾਸੂਸ ਵਜੋਂ ਫੜੇ ਬੰਦਿਆਂ ਨਾਲ ਇਹੋ ਹੀ ਹੁੰਦਾ ਹੈ। ਦੋਵਾਂ ਹਕੂਮਤਾਂ ਦਾ ਢਾਂਚਾ ਇਕੋ ਜਿਹਾ ਹੀ ਹੈ। ਜਦੋਂ ਮੈਂ ੧੯੯੦ ਵਿਚ ਓਧਰ ਗਿਆ ਤਾਂ ਸਾਰਿਆਂ ਨੂੰ ਮਿਲ ਕੇ ਗੁਰਜੀਤ ਸਿੰਘ ਬਾਰੇ ਜਾਣਨਾ ਚਾਹਿਆ ਕਿ ਸਭ ਕੋਲ ਕੀ ਸਬੂਤ ਜਾਂ ਅੰਦਾਜੇ ਹਨ ਕਿ ਉਹਨੇ ਸੰਘਰਸ਼ ਦਾ ਨੁਕਸਾਨ ਕੀਤਾ ਹੈ। ਕਿਸੇ ਕੋਲ ਵੀ ਢੁਕਵਾਂ ਉਤਰ ਨਹੀਂ ਸੀ। ਸਾਰੇ ਮਾਹੌਲ ਦੇ ਦਬਾਅ ਅਧੀਨ ਹੀ ਉਹਦੇ ਖਿਲਾਫ ਭੁਗਤੇ ਸਨ। ਜਦੋਂ ਮੈਂ ਸਾਰਿਆਂ ਨੂੰ ਕਿਹਾ ਕਿ ਆਪਾਂ ਨੂੰ ਉਹਨੂੰ ਛੁਡਵਾਉਣਾ ਚਾਹੀਦਾ ਹੈ ਤਾਂ ਕਿਸੇ ਨੇ ਸਾਥ ਨਹੀਂ ਦਿੱਤਾ ਪਰ ਕਿਸੇ ਨੇ ਵਿਰੋਧ ਵੀ ਨਹੀਂ ਕੀਤਾ। ਜਦੋਂ ਓਹਨਾਂ ਦਾ ਇਕ ਅਫਸਰ ਆਇਆ ਤਾਂ ਉਹਦੇ ਨਾਲ ਖੁੱਲ੍ਹ ਕੇ ਗੱਲਬਾਤ ਹੋਈ। ਉਹਨੇ ਕਿਹਾ ਕਿ ਸਾਨੂੰ ਉਹਦੇ 'ਤੇ ਕਦੇ ਵੀ ਸ਼ੱਕ ਨਹੀਂ ਸੀ ਪਰ ਤੁਹਾਡੇ ਬੰਦਿਆਂ ਦੇ ਜੋਰ ਦੇਣ 'ਤੇ ਅਸੀਂ ਉਹਨੂੰ ਅੱਡ ਰੱਖਿਆ ਹੈ। ਅਸੀਂ ਸਦਾ ਹੀ ਉਹਨੂੰ ਇਕ ਗੁਰੀਲੇ ਆਗੂ ਵਾਲੀ ਇੱਜ਼ਤ ਦਿੱਤੀ ਹੈ। ਉਹ ਅਫਸਰ ਨੇ ਕਾਫੀ ਖੁੱਲੀਆਂ ਗੱਲਾਂ ਕਰਨ ਤੋਂ ਬਾਅਦ ਕਿਹਾ ਕਿ ਸਾਨੂੰ ਬੜਾ ਅਫਸੋਸ ਹੁੰਦਾ ਹੈ ਤੇ ਹੈਰਾਨੀ ਵੀ ਹੁੰਦੀ ਹੈ ਕਿ ਤੁਸੀਂ ਲੋਕ ਆਪਣੇ ਏਡੇ ਵਧੀਆ ਬੰਦੇ ਨਾਲ ਇਕ ਗਲਤਫਹਿਮੀ ਜਾਂ ਨਿੱਜੀ ਵਿਰੋਧ ਕਾਰਨ ਉਹਦੇ ਨਾਲ ਏਦਾਂ ਦਾ ਸਲੂਕ ਕਰਦੇ ਹੋ? ਉਹ ਅਗਲੇ ਦਿਨ ਹੀ ਗੁਰਜੀਤ ਸਿੰਘ ਨੂੰ ਸਾਡੇ ਕੋਲ ਛੱਡ ਗਏ। ਗੁਰਜੀਤ ਸਿੰਘ ਬਹੁਤ ਖੁਸ਼ ਹੋਇਆ। ਓਹਨੇ ਅੱਡ ਰਹਿਣ ਵਾਲਾ ਸਮਾਂ ਪਾਠ ਕਰਕੇ, ਪੜ੍ਹ ਕੇ ਅਤੇ ਕਸਰਤ ਕਰਕੇ ਬਿਤਾਇਆ ਸੀ। ਉਹ ਸਰੀਰਕ ਰੂਪ ਵਿੱਚ ਅੱਗੇ ਨਾਲੋਂ ਬਹੁਤ ਤਕੜਾ ਅਤੇ ਸੁਭਾਅ ਪੱਖੋਂ ਗੰਭੀਰ ਹੋ ਗਿਆ ਸੀ। ਉਹਨੇ ਉਹ ਜਵਾਨ ਦਾ ਪਤਾ ਕਰਨ ਲਈ ਵੱਡੇ ਅਫਸਰ ਤੱਕ ਪਹੁੰਚ ਕੀਤੀ ਪਰ ਓਦੋਂ ਤੱਕ ਬਹੁਤ ਵੇਲਾ ਬੀਤ ਗਿਆ ਸੀ। ਉਹਦੀ ਹਾਲਤ ਹੁਣ ਵਾਪਸ ਆਉਣ ਵਾਲੀ ਨਹੀਂ ਰਹੀ ਸੀ। ਸਾਨੂੰ ਉਥੇ

ਦੇ ਖੁਫੀਆ ਮਹਿਕਮੇ ਵਾਲਿਆਂ ਨੇ ਇਹੋ ਕਿਹਾ ਕਿ ਹੁਣ ਤੁਸੀਂ ਉਹ ਸਿਪਾਹੀ ਨੂੰ ਭੁੱਲ ਜਾਓ। ਉਹਦੀ ਤਫਤੀਸ਼ ਵਿਚੋਂ ਕੁਝ ਨਿਕਲਣਾ ਹੀ ਨਹੀਂ ਸੀ ਕਿਉਂਕਿ ਉਹ ਤਾਂ ਕਿਸੇ ਹੋਰ ਰੂਪ ਵਿਚ ਸਰਹੱਦ ਪਾਰ ਗਿਆ ਸੀ। ਥੋੜ੍ਹੇ ਸਮੇਂ ਬਾਅਦ ਗੁਰਜੀਤ ਸਿੰਘ ਇਧਰ ਆ ਗਿਆ ਅਤੇ ਛੇਤੀ ਹੀ ਸ਼ਹੀਦ ਹੋ ਗਿਆ। ਮੈਂ ਵੀ ਕੁਝ ਚਿਰ ਮਗਰੋਂ ਵਾਪਸ ਆ ਗਿਆ ਪਰ ਉਹ ਜਵਾਨ ਦਾ ਮੁੜ ਕੋਈ ਪਤਾ ਨਹੀਂ ਲੱਗਿਆ।

ਜਦੋਂ ਮੈਂ ੧੯੯੮ ਵਿਚ ਤਿਹਾੜ ਜੇਲ੍ਹ ਵਿੱਚ ਸਾਂ ਤਾਂ ਪਤਾ ਲੱਗਿਆ ਕਿ ਉਹ ਜਵਾਨ ਹੁਣ ਵੀ ਪਾਕਿਸਤਾਨ ਵਿੱਚ ਕਿਸੇ ਜੇਲ੍ਹ ਵਿੱਚ ਹੈ। ਜਦੋਂ ਮੈਂ ੨੦੦੩ ਵਿੱਚ ਨਾਭੇ ਜੇਲ੍ਹ ਵਿੱਚ ਸਾਂ ਤਾਂ ਪਤਾ ਲੱਗਾ ਕਿ ਕੈਦੀਆਂ ਦੇ ਤਬਾਦਲੇ ਵਿੱਚ ਉਹ ਜੁਆਨ ਨੂੰ ਇਧਰ ਭੇਜ ਦਿੱਤਾ ਗਿਆ ਹੈ। ਇਧਰ ਆਉਂਦੇ ਨੂੰ ਉਹਨੂੰ ਇਧਰਲੇ ਖੁਫੀਆ ਮਹਿਕਮਿਆਂ ਨੇ ਧਰ ਲਿਆ ਅਤੇ ਉਹਦੇ ਨਾਲ ਜੋ ਬਣਦਾ ਸੀ ਓਹੀ ਕੀਤਾ। ਕੁਝ ਸਮਾਂ ਉਹਦੀ ਤਫਤੀਸ਼ ਕਰਨ ਤੋਂ ਬਾਅਦ ਜਦੋਂ ਪੱਕਾ ਹੋ ਗਿਆ ਕਿ ਉਹ ਪਾਗਲ ਹੈ ਤਾਂ ਉਹਨੂੰ ਘਰ ਦਿਆਂ ਨੂੰ ਸੌਂਪ ਦਿੱਤਾ ਗਿਆ। ਕੁਝ ਸਮਾਂ ਜਿਉਂਦੇ ਰਹਿਣ ਤੋਂ ਬਾਅਦ ਉਹਦੀ ਮੌਤ ਹੋ ਗਈ। ਅਸਲ ਵਿੱਚ ਪਾਕਿਸਤਾਨ ਵਾਲਿਆਂ ਨੇ ਵੀ ਉਹਨੂੰ ਓਦੋਂ ਹੀ ਭੇਜਿਆ ਸੀ ਜਦੋਂ ਓਹਨਾਂ ਨੂੰ ਪੱਕਾ ਹੋ ਗਿਆ ਕਿ ਉਹ ਪਾਗਲ ਹੈ ਅਤੇ ਠੀਕ ਹੋਣ ਯੋਗ ਨਹੀਂ ਰਿਹਾ। ਉਹ ਓਹਨਾਂ ਦੇ ਕਿਸੇ ਕੰਮ ਦਾ ਨਹੀਂ ਸੀ ਸਿਵਾਏ ਉਹਦੇ ਬਦਲੇ ਕਿਸੇ ਪਾਕਿਸਤਾਨੀ ਨੂੰ ਛੁਡਾਉਣ ਦੇ।

ਉਹ ਜਵਾਨ ਦੀ ਕਹਾਣੀ ਮੇਰੇ ਲਈ ਇਸ ਕਰਕੇ ਅਹਿਮ ਹੈ ਕਿ ਅਸੀਂ ਜਿਹੜੀਆਂ ਮਾਨਤਾਵਾਂ ਲਈ ਲੜ ਰਹੇ ਸਾਂ ਓਹਨਾਂ ਦੇ ਹਿਸਾਬ ਨਾਲ ਸਾਨੂੰ ਆਪਣਾ ਵਾਅਦਾ ਪੂਰਾ ਕਰਨਾ ਚਾਹੀਦਾ ਸੀ। ਉਸ ਜਵਾਨ ਨੇ ਦਿੱਲੀ ਹਕੂਮਤ ਦੀ ਨੁਕਤਾ ਨਜਰ ਤੋਂ ਬੜੀ ਵੱਡੀ ਗਦਾਰੀ ਕੀਤੀ ਸੀ। ਉਹਨੇ ਆਪਣੀ ਨੌਕਰੀ, ਆਪਣਾ ਦੇਸ ਛੱਡਿਆ ਸੀ। ਉਹਨੇ ਸਾਡੇ ਇਕ ਬੰਦੇ ਨੂੰ (ਚਾਹੇ ਸਾਡੇ ਇਕ ਹਿੱਸੇ ਨੂੰ ਆਪਣੇ ਬੰਦੇ 'ਤੇ ਸ਼ੱਕ ਹੋ ਗਿਆ ਸੀ) ਛੁਡਾਉਣ ਲਈ ਆਪਣਾ ਸਭ ਕੁਝ ਦਾਅ 'ਤੇ ਲਾ ਦਿੱਤਾ ਸੀ। ਸਾਡੇ ਬੰਦੇ ਨੇ ਉਹਦੇ ਨਾਲ ਦੋ ਵਾਅਦੇ ਕੀਤੇ ਸਨ ਉਹ ਦੋਵੇਂ ਹੀ ਪੂਰੇ ਨਹੀਂ ਹੋਏ।

ਕਿਸੇ ਵੀ ਹਥਿਆਰਬੰਦ ਸੰਘਰਸ਼ ਵਿੱਚ ਕਿਰਦਾਰ ਸਭ ਤੋਂ ਅਹਿਮ ਹੁੰਦਾ ਹੈ। ਇਹੋ ਹੀ ਸਭ ਤੋਂ ਵੱਡਾ ਅਤੇ ਮੁੱਢ ਹੁੰਦਾ ਹੈ ਸੂਰਮਿਆਂ ਵਾਲੀ ਜਿੰਦਗੀ ਦਾ। ਪਰ ਜੰਗ ਵਾਲੇ ਹਾਲਾਤ ਦੀ ਇਹ ਬੜੀ ਅਹਿਮ ਗੱਲ ਹੁੰਦੀ ਹੈ ਕਿ ਇਥੇ ਵੱਡੇ ਤੋਂ ਵੱਡੇ ਨਾਂ ਕਿਸੇ ਵੇਲੇ ਵੀ ਸ਼ੱਕ ਦੇ ਘੇਰੇ ਵਿੱਚ ਆ ਜਾਂਦੇ ਹਨ। ਤੁਹਾਨੂੰ ਇਹਦੇ ਲਈ ਸਦਾ ਹੀ ਸੁਚੇਤ ਅਤੇ ਯਤਨਸ਼ੀਲ ਰਹਿਣਾ ਪੈਂਦਾ ਹੈ। ਹਕੂਮਤ ਦਾ ਵੱਡਾ ਢਾਂਚਾ ਸਦਾ ਹੀ ਇਸ ਗੱਲ ਦੇ ਵਧੇਰੇ ਸਮਰੱਥ ਹੁੰਦਾ ਹੈ ਕਿ ਉਹ ਜੰਗ ਲੜਣ ਵਾਲੀ ਧਿਰ ਦੇ ਕਿਸੇ ਬੰਦੇ ਜਾਂ ਜਥੇਬੰਦੀ ਨੂੰ ਓਹਨਾਂ ਦੇ ਆਪਣੇ ਘੇਰੇ **ਅੰਦਰ ਹੀ ਸ਼ੱਕ ਵਿੱਚ ਲਿਆ ਸਕਦਾ ਹੈ। ਕਿਸੇ**

ਨਾਲ ਖਾਸ ਸਲੂਕ ਕਰਨਾ ਜਾਂ ਉਹਦੇ ਬਾਰੇ ਅਫਵਾਹਾਂ ਫੈਲਾਉਣੀਆਂ ਕਿਸੇ ਹਕੂਮਤ ਲਈ ਬੜੀ ਸੌਖੀ ਗੱਲ ਹੁੰਦੀ ਹੈ। ਕਿਸੇ ਬੰਦੇ ਜਾਂ ਜਥੇਬੰਦੀ ਦਾ ਸਾਰਾ ਤਾਣ ਲੱਗਣ 'ਤੇ ਵੀ ਉਹ ਆਪਣੀ ਸਾਖ ਨੂੰ ਲੱਗੇ ਧੱਬੇ ਨੂੰ ਧੋ ਨਹੀਂ ਸਕਦੇ। ਗੁਰਜੀਤ ਸਿੰਘ ਨਾਲ ਇਹੋ ਹੀ ਹੋਇਆ ਉਹ ਜਿਉਂਦੇ ਜੀਅ ਆਪਣੇ ਦੁਆਲੇ ਬਣੇ ਸ਼ੱਕ ਦੇ ਘੇਰੇ ਨੂੰ ਤੋੜ ਨਹੀਂ ਸਕਿਆ।

ਇਹੋ ਜਿਹੀਆਂ ਗਲਤਫਹਿਮੀਆਂ ਜਾਂ ਔਕੜਾਂ ਨੂੰ ਕੋਈ ਸੰਘਰਸ਼ ਕਿਵੇਂ ਹੱਲ ਕਰਦਾ ਹੈ ਇਹ ਓਹਨਾਂ ਲੋਕਾਂ ਦੀ ਸਿਧਾਂਤਕ ਅਤੇ ਜਥੇਬੰਦਕ ਪਕਿਆਈ ਨੂੰ ਪਰਗਟ ਕਰਦਾ ਹੈ। ਸਾਡੇ ਸੰਘਰਸ਼ ਵਿੱਚ ਇਸ ਪੱਖ ਤੋਂ ਕਮਜੋਰੀ ਕਈ ਵਾਰ ਵੇਖਣ ਨੂੰ ਮਿਲੀ ਜਿਸ ਕਰਕੇ ਕਈ ਵਾਰ ਨੁਕਸਾਨ ਹੋਇਆ। ਹਥਿਆਰਬੰਦ ਲੜਾਈਆਂ ਵਿੱਚ ਬੰਦੇ ਅਕਸਰ ਕੰਨਾਂ ਦੇ ਕੱਚੇ, ਨਿਗਾਹਾਂ ਦੇ ਸ਼ੱਕੀ ਹੁੰਦੇ ਹਨ ਅਤੇ ਓਹਨਾਂ ਦਾ ਹੱਥ ਬਹੁਤ ਛੇਤੀ ਉਠ ਜਾਂਦਾ ਹੈ। ਗੁਰਜੀਤ ਸਿੰਘ ਨੂੰ ਬਹੁਤ ਪਿਆਰ ਕਰਨ ਵਾਲੇ ਅਤੇ ਚਾਹੁਣ ਵਾਲਿਆਂ ਦੇ ਬਾਵਜੂਦ ਔਖ ਵੇਲੇ ਉਹਦੇ ਨੇੜਲਿਆਂ ਨੇ ਓਨੀ ਭੱਜ-ਦੌੜ ਨਹੀਂ ਕੀਤੀ ਜਿੰਨੀ ਉਹਦੇ ਵਿਰੋਧ ਵਾਲਿਆਂ ਨੇ ਕੀਤੀ ਅਤੇ ਉਹਨੂੰ ਅਜਿਹੀ ਹਾਲਤ ਵਿੱਚ ਸੁੱਟ ਦਿੱਤਾ ਕਿ ਉਹ ਜਿਉਂਦੇ ਜੀਅ ਨਿਕਲ ਨਾ ਸਕਿਆ।

# ਤਿਹਾੜ ਜੇਲ੍ਹ ਵਾਲਾ ਕੈਟ

ਹਰ ਵੱਡੀ ਜੇਲ੍ਹ ਅੰਦਰ ਹੀ ਇਕ ਵੱਧ ਪਹਿਰੇ ਵਾਲੀ ਅਤੇ ਵਧੇਰੇ ਮਜਬੂਤ ਜੇਲ੍ਹ ਹੁੰਦੀ ਹੈ। ਬਹੁਤੇ ਲੋਕ ਜਿਸਨੂੰ ਤਿਹਾੜ ਜੇਲ੍ਹ ਕਰਕੇ ਜਾਣਦੇ ਹਨ ਉਹਦੇ ਅੰਦਰ ਹੀ ਕਈ ਜੇਲ੍ਹਾਂ ਹਨ। ਅੱਗੋਂ ਹਰ ਜੇਲ੍ਹ ਅੰਦਰ ਵੱਧ ਮਜਬੂਤੀ ਅਤੇ ਪਹਿਰੇ ਵਾਲੀਆਂ ਜੇਲ੍ਹਾਂ ਹਨ। ਏਹਨਾਂ ਜੇਲ੍ਹਾਂ ਵਿਚ ਸਿੱਖ, ਕਸ਼ਮੀਰੀ, ਨਾਗੇ, ਅਸਾਮੀ, ਬੋਡੋ, ਮਾਓਵਾਦੀ, ਤਾਮਿਲ ਅਤੇ ਹੋਰ ਓਹ ਲੋਕ ਜੋ ਆਪਣੀ ਅਜਾਦੀ ਲਈ ਲੜਦੇ ਹਨ, ਜਿਨ੍ਹਾਂ ਨੂੰ ਭਾਰਤੀ ਏਕਤਾ ਅਖੰਡਤਾ ਲਈ ਸਚਮੁਚ ਦਾ ਖਤਰਾ ਮੰਨਿਆ ਜਾਂਦਾ ਹੈ ਓਹਨਾਂ ਨੂੰ ਰੱਖਿਆ ਜਾਂਦਾ ਹੈ। ਇਹ ਗੱਲ ਜੋ ਮੈਂ ਲਿਖਣ ਲੱਗਾ ਹਾਂ ਇਹ ੧੯੯੭-੯੯ ਦੇ ਸਮੇਂ ਦੀ ਹੈ ਜਦੋਂ ਮੈਂ ਓਥੇ ਕੈਦ ਸਾਂ। ਇਥੇ ਜੁਰਮ ਦੀ ਦੁਨੀਆ ਦੇ ਵੱਡੇ ਨਾਂਵਾਂ ਜਾਂ ਰਾਜਨੀਤੀ ਦੇ ਵੱਡੇ ਲੋਕਾਂ ਨੂੰ ਵੀ ਓਹਨਾਂ ਦੀ ਅਹਿਮੀਅਤ ਦੇ ਹਿਸਾਬ ਨਾਲ ਬੰਦ ਕੀਤਾ ਜਾਂਦਾ ਹੈ। ਜੇ ਕਿਸੇ ਕੈਦੀ ਨੂੰ ਬਾਕੀ ਸਾਰੀ ਜੇਲ੍ਹ ਤੋਂ ਵੱਖ ਕਰਨਾ ਹੋਵੇ ਜਾਂ ਸਜਾ ਦੇਣੀ ਹੋਵੇ ਤਾਂ ਏਹਨਾਂ ਹਨੇਰੀਆਂ ਕੋਠੜੀਨੁਮਾ ਥਾਂਵਾਂ ਨੂੰ ਵਰਤਿਆ ਜਾਂਦਾ ਹੈ।

ਇਹ ਜੇਲ੍ਹ ਨੰਬਰ ਇਕ ਦੀ ਗੱਲ ਹੈ ਓਦੋਂ ਗਰਮੀ ਦਾ ਮੌਸਮ ਸੀ। ਮੇਰੇ ਨਾਲ ਉਥੇ ੩-੪ ਕਸ਼ਮੀਰੀ ਖਾੜਕੂ, ੩-੪ ਦਿੱਲੀ ਅਤੇ ਯੂ.ਪੀ. ਦੇ ਡਾੱਨ ਅਤੇ ੨ ਜੁਝਾਰੂ ਸਿੰਘ ਬੰਦ ਸਨ। ਇਸ ਪਾਸੇ ਦਸ ਕੋਠੜੀਆਂ ਸਨ। ਆਮ ਤੌਰ 'ਤੇ ਇਕ ਕੋਠੜੀ ਵਿਚ ਇਕ ਬੰਦੇ ਨੂੰ ਹੀ ਬੰਦ ਕਰਦੇ ਹਨ ਪਰ ਕਈ ਵਾਰ ੩-੪ ਨੂੰ ਇਕੱਠਿਆਂ ਇਕੋ ਕੋਠੜੀ ਵਿਚ ਵੀ ਬੰਦ ਕਰ ਦਿੰਦੇ ਹਨ। ਏਹਨਾਂ ਵੱਖਰੇ ਅਹਾਤਿਆਂ ਦਾ ਬਾਕੀ ਜੇਲ੍ਹ ਨਾਲ ਕੋਈ ਸਿੱਧਾ ਸਬੰਧ ਨਹੀਂ ਹੁੰਦਾ ਤੇ ਇਹਦੀ ਰਾਖੀ ਦਾ ਪ੍ਰਬੰਧ ਵੀ ਸਿੱਧਾ ਕੇਂਦਰੀ ਸੁਰੱਖਿਆ ਗਾਰਦ ਕੋਲ ਹੁੰਦਾ ਹੈ, ਉਸ ਵਕਤ ਟੀ.ਐਸ.ਪੀ. (ਤਾਮਿਲਨਾਡੂ ਸਪੈਸ਼ਲ ਪੁਲਿਸ ਫੋਰਸ) ਕੋਲ ਸੀ। ਏਹਨਾਂ ਥਾਂਵਾਂ 'ਤੇ ਸਾਰੇ ਇਕ ਦੂਜੇ ਦਾ ਸਤਿਕਾਰ ਅਤੇ ਸਹਿਯੋਗ ਕਰਦੇ ਹਨ ਭਾਵੇਂ ਓਹਨਾਂ ਦੇ ਰਾਹ ਕਿੰਨੇ ਵੀ ਵੱਖਰੇ ਕਿਉਂ ਨਾ ਹੋਣ। ਇਥੇ ਸਾਰੇ ਹੀ ਅਹਿਮ ਲੋਕ ਕੈਦ ਹੁੰਦੇ ਹਨ ਜੋ ਆਪਣੇ ਆਪਣੇ ਖੇਤਰ ਦੇ ਮਾਹਿਰ ਹੁੰਦੇ ਹਨ। ਇਸ ਕਰਕੇ ਇਹ ਵਧੇਰੇ ਸਖਤ ਸਜਾ ਵਾਲੇ ਅਹਾਤਿਆਂ ਦਾ ਮਾਹੌਲ ਆਮ ਜੇਲ੍ਹਾਂ ਦੇ

ਮੁਕਾਬਲੇ ਇਕ ਤਰ੍ਹਾਂ ਦੀ ਗੰਭਰੀਤਾ ਕਰਕੇ ਠੀਕ ਹੁੰਦਾ ਹੈ। ਜੇ ਇਹ ਕਿਹਾ ਜਾਵੇ ਕਿ ਇਥੇ ਆਉਣ ਵਾਲੇ ਹਰ ਬੰਦੇ ਨੇ ਕਿਸੇ ਨਾ ਕਿਸੇ ਤਰੀਕੇ ਜਿੰਦਗੀ ਨੂੰ ਆਮ ਲੋਕਾਂ ਨਾਲੋਂ ਵਧੇਰੇ ਸਮਝਿਆ ਅਤੇ ਜੀਵਿਆ ਹੁੰਦਾ ਏ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਏਗੀ ਭਾਵੇਂ ਕਿ ਇਹ ਗੱਲਾਂ ਨੂੰ ਸਦਾ ਸੱਚ ਨਹੀਂ ਕਿਹਾ ਜਾ ਸਕਦਾ। ਮੈਨੂੰ ਜੇਲ੍ਹ ਵਿਚ ਪਹਿਲਾਂ ਤੋਂ ਬੰਦ ਸਿੰਘਾਂ ਨੇ ਦੱਸਿਆ ਕਿ ਸਿੱਖ ਸੰਘਰਸ਼ ਦਾ ਬਹੁਤ ਵੱਡਾ ਭੇਤੀ ਕੈਦ ਹੋ ਕੇ ਇਸ ਜੇਲ੍ਹ ਵਿਚ ਆਇਆ ਹੈ ਜਿਸ ਨੇ ਬਹੁਤ ਸਾਰੇ ਸਿੰਘਾਂ ਨੂੰ ਸ਼ਹੀਦ ਕੀਤਾ ਹੈ ਅਤੇ ਖਾਸ ਕਰਕੇ ਸਿੰਘਾਂ ਦੇ ਪਰਿਵਾਰਾਂ ਨੂੰ ਮਾਰਿਆ ਹੈ। ਉਸ ਵੇਲੇ ਜੇਲ੍ਹ ਵਿਚ ਸਿੰਘਾਂ ਦਾ ਚੰਗਾ ਦਬਦਬਾ ਸੀ ਇਸ ਕਰਕੇ ਉਹਦੀ ਆਉਂਦਿਆਂ ਹੀ ਚੰਗੀ ਮਾਰ ਕੁਟਾਈ ਹੋ ਗਈ। ਜੇਲ੍ਹਾਂ ਵਿਚ ਉਂਞ ਹੀ ਇਕ ਅਣਲਿਖਿਆ ਅਸੂਲ ਹੁੰਦਾ ਹੈ ਕਿ ਓਥੇ ਪੁਲਿਸ ਦੇ ਮੁਖਬਰਾਂ ਅਤੇ ਪੁਲਿਸ ਵਾਲਿਆਂ ਨੂੰ ਕੋਈ ਚੰਗਾ ਨਹੀਂ ਸਮਝਦਾ ਹੁੰਦਾ, ਓਹਨਾਂ ਨਾਲ ਬੁਰਾ ਸਲੂਕ ਹੁੰਦਾ ਹੈ। ਓਹਨਾਂ ਦੀ ਕੁੱਟਮਾਰ ਹੋ ਹੀ ਜਾਂਦੀ ਹੈ। ਜੇਲ੍ਹ ਵਾਲਿਆਂ ਨੂੰ ਅਕਸਰ ਅਜਿਹੇ ਬੰਦਿਆਂ ਨੂੰ ਆਮ ਕੈਦੀਆਂ ਤੋਂ ਬਚਾ ਕੇ ਰੱਖਣਾ ਪੈਂਦਾ ਹੈ। ਕੁੱਟਮਾਰ ਕਰਕੇ ਅਤੇ ਕਈ ਵਾਰ ਬੇਇਜਤੀ ਕਰਕੇ ਬੰਦੇ ਮਰ ਵੀ ਜਾਂਦੇ ਹਨ।

ਦਵਿੰਦਰਪਾਲ ਸਿੰਘ ਭੁੱਲਰ ਤਿਹਾੜ ਵਿਚ ਲੰਮੇ ਸਮੇਂ ਤੋਂ ਬੰਦ ਸੀ। ਉਸ ਦਾ ਅਸਰ ਅਤੇ ਕਿਰਦਾਰ ਇਹੋ ਜਿਹਾ ਸੀ ਕਿ ਸਭ ਤੋਂ ਜਿਆਦਾ ਸਤਿਕਾਰ ਜੇਲ੍ਹ ਅੰਦਰ ਉਸ ਦਾ ਹੀ ਸੀ। ਸਾਰਾ ਜੇਲ੍ਹ ਅਮਲਾ, ਕੈਦੀ ਜੁਝਾਰੂ ਅਤੇ ਕਾਲੇ ਧੰਦੇ ਦੇ ਵੱਡੇ ਲੋਕ ਵੀ, ਜੋ ਜੇਲ੍ਹ ਵਿਚ ਬੰਦ ਸਨ, ਉਹ ਵੀ ਭੁੱਲਰ ਦੀ ਗੱਲ ਨਹੀਂ ਮੋੜਦੇ ਸਨ। ਅਜਿਹੀ ਹਾਲਤ ਵਿਚ ਸਿੱਖ ਸੰਘਰਸ਼ ਨਾਲ ਸਬੰਧਤ ਵੱਡੇ ਮੁਖਬਰ ਦਾ ਉਸ ਜੇਲ੍ਹ ਵਿਚ ਆ ਜਾਣ 'ਤੇ ਉਹਦੀ ਕੀ ਹਾਲਤ ਹੋਏਗੀ, ਅੰਦਾਜਾ ਲਾਉਣਾ ਮੁਸ਼ਕਲ ਨਹੀਂ ਹੈ। ਸਾਰਾ ਮਾਹੌਲ ਹੀ ਉਸ ਖਿਲਾਫ ਹੁੰਦਾ ਹੈ। ਜਿਹੜੇ ਬੰਦਿਆਂ ਨੇ ਵੱਡੀਆਂ ਜੇਲ੍ਹਾਂ ਦਾ ਮਾਹੌਲ ਨਹੀਂ ਵੇਖਿਆ ਉਹ ਸ਼ਾਇਦ ਇਹ ਗੱਲ ਨੂੰ ਪੂਰਾ ਨਾ ਸਮਝ ਸਕਣ ਕਿ ਜੇਲ੍ਹ ਵਿਚ ਜਿਸ ਬੰਦੇ ਖਿਲਾਫ ਮਾਹੌਲ ਬਣ ਜਾਏ ਉਹਦਾ ਬਚਣਾ ਕਿੰਨਾ ਮੁਸ਼ਕਲ ਹੁੰਦਾ ਹੈ। ਜਿਹੜੇ ਬੰਦੇ ਪਹਿਲਾਂ ਹੀ ਨੈਤਿਕ ਤੌਰ 'ਤੇ ਕਮਜੋਰ ਹੁੰਦੇ ਹਨ ਓਹਨਾਂ ਨੂੰ ਡਰ ਵੀ ਬਹੁਤ ਜਿਆਦਾ ਲੱਗਦਾ ਹੁੰਦਾ ਹੈ। ਸਿਰਫ ਮਾਰ ਕੁਟਾਈ ਹੀ ਨਹੀਂ ਓਹਨਾਂ ਨੂੰ ਖਾਣੇ ਵਿਚ ਵੀ ਕੁਝ ਦਿਤੇ ਜਾਣ ਦਾ ਡਰ ਹੁੰਦਾ ਹੈ। ਸਿੱਖ ਸੰਘਰਸ਼ ਦਾ ਇਹ ਭੇਤੀ ਅਤੇ ਦੋਖੀ ਬੰਦਾ ਵੀ ਕੁਝ ਇਸ ਤਰ੍ਹਾਂ ਹੀ ਡਰਿਆ ਹੋਇਆ ਸੀ। ਉਹਨੂੰ ਸਾਡੇ ਵਾਲੇ ਅਹਾਤੇ ਵਿਚ ਲਿਆਂਦਾ ਗਿਆ। ਜੇਲ੍ਹ ਅਧਿਕਾਰੀਆਂ ਨੇ ਉਹਨੂੰ ਸਮਝਾਇਆ ਕਿ ਇਹ ਬੰਦੇ ਆਪਣੇ ਆਪਣੇ ਖੇਤਰ ਦੇ ਹਿਸਾਬ ਨਾਲ ਵੱਡੇ ਅਤੇ ਸਿਆਣੇ ਹਨ, ਤੇਰਾ ਇਥੇ ਹੀ ਬਚਾਅ ਹੋ ਸਕਦਾ ਹੈ। ਜੇਲ੍ਹ ਵਾਲਿਆਂ ਨੇ ਉਸ ਨੂੰ ਇਹ ਵੀ ਸਮਝਾ ਦਿਤਾ ਕਿ ਤੂੰ ਇਥੇ ਪੂਰੀ ਸਿਆਣਪ ਨਾਲ ਰਹੀਂ ਤਾਂ ਕਿ ਏਹਨਾਂ ਵਿਚੋਂ ਕੋਈ ਤੇਰੇ ਤੋਂ ਅੱਕ ਨਾ

ਜਾਵੇ, ਫਿਰ ਤੇਰਾ ਕੋਈ ਬਚਾਅ ਨਹੀਂ ਹੈ।

ਜਿਸ ਵੇਲੇ ਉਹ ਸਾਡੇ ਅਹਾਤੇ ਵਿਚ ਆਇਆ ਅਸੀਂ ਓਥੇ ਤਿੰਨ ਜਣੇ ਸਾਂ, ਇਕ ਬੰਬਈ ਵਾਲਾ, ਦੂਜਾ ਦਿੱਲੀ ਦਾ ਡਾੱਨ ਅਤੇ ਤੀਜਾ ਮੈਂ। ਉਹਦੀ ਖਬਰ ਸਾਡੇ ਕੋਲ ਪਹਿਲਾਂ ਹੀ ਪਹੁੰਚ ਗਈ ਸੀ, ਓਹਨਾਂ ਦੋਵਾਂ ਨੇ ਖਾਣੇ ਵੇਲੇ ਮੈਨੂੰ ਪੁਛਿਆ ਕਿ ਕਿਵੇਂ ਕਰਨਾ ਹੈ? ਮੈਂ ਓਹਨਾਂ ਨੂੰ ਕਿਹਾ ਕਿ ਜਿਵੇਂ ਆਪਣੇ ਅਹਾਤੇ ਦਾ ਅਸੂਲ ਹੈ, ਕੁਝ ਵੱਖਰਾ ਕਰਨ ਦੀ ਲੋੜ ਨਹੀਂ ਹੈ। ਜੁਰਮ ਦੀ ਦੁਨੀਆ ਵਿਚ ਸਿਰੇ ਤੱਕ ਓਹੀ ਜਾਂਦੇ ਹਨ ਜਿਹੜੇ ਕੁਝ ਅਸੂਲਾਂ ਦੇ ਪਾਬੰਦ ਹੁੰਦੇ ਹਨ, ਓਹ ਕਾਫੀ ਤਕੜੀਆਂ ਸ਼ਖਸੀਅਤਾਂ ਦੇ ਮਾਲਕ ਸਨ। ਓਹਨਾਂ ਦਾ ਪਹਿਲਾਂ ਹੀ ਅਸੂਲ ਬਣਾਇਆ ਹੋਇਆ ਸੀ ਕਿ ਜੇਲ੍ਹ ਵਿਚ ਸਾਰੇ ਬਰਾਬਰ ਹਨ, ਸਭ ਨੇ ਭਰਾਵਾਂ ਵਾਂਗ ਰਹਿਣਾ ਹੈ ਚਾਹੇ ਕਿਸੇ ਨੇ ਬਾਹਰ ਜਾ ਕੇ ਇਕ ਦੂਜੇ ਦਾ ਕਤਲ ਕਿਉਂ ਨਾ ਕਰਨਾ ਹੋਵੇ। ਇਹ ਸਰਕਾਰੀ ਨੇਮਾਂ ਤੋਂ ਬਾਹਰੇ ਨੇਮ ਹੁੰਦੇ ਹਨ ਜਿਹੜੇ ਜ਼ੁਬਾਨੀ ਜਾਂ ਪਰੰਪਰਾ ਵਜੋਂ ਹੀ ਹੁੰਦੇ ਹਨ ਪਰ ਸਰਕਾਰਾਂ ਤੋਂ ਆਕੀ ਹੋ ਕੇ ਜੀਣ ਵਾਲਿਆਂ ਨੂੰ ਆਪਣੇ ਆਪ ਨੂੰ ਸਬੂਤੇ ਰੱਖਣ ਲਈ ਇਸ ਕਿਸਮ ਦੀ ਉਚੀ ਨੈਤਿਕਤਾ ਪਾਲਣੀ ਪੈਂਦੀ ਹੈ ਤਾਂ ਹੀ ਸਰਕਾਰਾਂ ਦੇ ਬਰਾਬਰ ਆਪਣੀ ਦੁਨੀਆ ਬਣਾ ਅਤੇ ਚਲਾ ਸਕਦੇ ਹਨ। ਇਸ ਤਰ੍ਹਾਂ ਜੇਲ੍ਹ ਅੰਦਰ ਹੋ ਕੇ ਵੀ ਉਹ ਆਪਣੀ ਦੁਨੀਆ ਅੰਦਰ ਹੀ ਹੁੰਦੇ ਹਨ। ਜੇਲ੍ਹ ਵਾਲਿਆਂ ਜਾਂ ਪੁਲਿਸ ਵਾਲਿਆਂ ਦਾ ਪੱਖ ਲੈਣਾ ਏਹਨਾਂ ਥਾਵਾਂ 'ਤੇ ਬਿਲਕੁਲ ਵੀ ਚੰਗਾ ਨਹੀਂ ਸਮਝਿਆ ਜਾਂਦਾ ਕਿਉਂਕਿ ਓਹਨਾਂ ਨੂੰ ਦੁਸ਼ਮਣ ਵਜੋਂ ਵੇਖਿਆ ਜਾਂਦਾ ਹੈ। ਜਿਹੜਾ ਬੰਦਾ ਪੁਲਿਸ ਖਿਲਾਫ ਲੜਿਆ ਹੋਵੇ ਜਾਂ ਸਰਕਾਰ ਖਿਲਾਫ ਲੜਿਆ ਹੋਵੇ ਜੇਲ੍ਹਾਂ ਵਿਚ ਓਹਨਾਂ ਲੋਕਾਂ ਦੀ ਬਹੁਤ ਇੱਜ਼ਤ ਹੁੰਦੀ ਹੈ। ਹੁਣ ਹਿੰਦੂਤਵੀ ਜਨੂੰਨ ਦੇ ਅਸਰ ਕਾਰਨ ਜੇਲ੍ਹਾਂ ਵਿਚ ਵੀ ਸਰਕਾਰ ਖਿਲਾਫ ਲੜਣ ਵਾਲੇ ਲੋਕਾਂ ਲਈ ਹਾਲਤ ਬਦਲ ਗਈ ਹੈ।

ਅਸੀਂ ਉਸ ਮੁਖਬਰ ਨਾਲ ਆਮ ਵਰਗਾ ਵਰਤਾਓ ਹੀ ਕੀਤਾ। ਉਹ ਛੇਤੀ ਹੀ ਆਮ ਹਾਲਤ ਵਿਚ ਆ ਗਿਆ। ਉਹ ਬੰਦਾ ਮੇਰੇ ਬਾਰੇ ਵੀ ਜਾਣਦਾ ਸੀ ਅਤੇ ਦੂਜੇ ਦੋਵੇਂ ਬੰਦਿਆਂ ਦਾ ਨਾਮ ਵੀ ਵੱਡਾ ਸੀ ਓਹਨਾਂ ਨੂੰ ਵੀ ਪਛਾਣਦਾ ਸੀ। ਉਸ ਬੰਦੇ ਨੇ ਦੂਜੇ ਦਿਨ ਹੀ ਖੁੱਲ੍ਹਣਾ ਸ਼ੁਰੂ ਕਰ ਦਿੱਤਾ। ਆਪਣੀ ਹੱਡਬੀਤੀ ਦਾ ਕਿੱਸਾ ਉਹਨੇ ਕਈ ਟੋਟਿਆਂ ਵਿਚ ਸੁਣਾਇਆ। ਏਹ ਸਭ ਗੱਲਾਂ ਉਹ ਨੇ ਆਪਣੀ ਜ਼ੁਬਾਨੀ ਸੁਣਾਈਆਂ ਜਿਨ੍ਹਾਂ ਵਿਚੋਂ ਕੁਝ ਦਾ ਥੋੜ੍ਹਾ ਬਹੁਤਾ ਮੈਨੂੰ ਪਹਿਲਾਂ ਵੀ ਪਤਾ ਸੀ। ਉਹਦੀ ਕਹਾਣੀ ਕਿੰਨੀ ਕੁ ਸੱਚੀ ਸੀ ਜਾਂ ਝੂਠੀ ਇਹਦੀ ਪੂਰੀ ਪਰਖ ਨਾ ਤਾਂ ਓਦੋਂ ਹੋ ਸਕਦੀ ਸੀ ਅਤੇ ਨਾ ਹੀ ਬਾਹਰ ਆ ਕੇ ਸੰਭਵ ਹੋ ਸਕੀ। ਇਹ ਮੈਨੂੰ ਪਤਾ ਹੈ ਕਿ ਉਹਨੇ ਆਪਣੀ ਕਹਾਣੀ ਦਾ ਥੋੜ੍ਹਾ ਹਿੱਸਾ ਹੀ ਸੁਣਾਇਆ ਸੀ ਉਹ ਵੀ ਪੂਰਾ ਸੱਚ ਨਹੀਂ ਸੀ ਪਰ ਉਹਦੀ ਕਹਾਣੀ ਵਿਚ ਬਹੁਤ ਕੁਝ ਅਜਿਹਾ ਹੈ ਜੋ ਸਾਡੇ ਸਮਝਣ ਵਾਲਾ ਹੈ ਜੋ ਹੁਣ ਦੇ ਸਮੇਂ ਵਿਚ ਅਤੇ

ਆਉਣ ਵਾਲੇ ਸਮੇਂ ਵਿਚ ਵੀ ਕਈ ਲੋਕਾਂ ਨਾਲ ਵਾਪਰ ਸਕਦਾ ਹੈ।

ਸਾਡੇ ਦਬਾਅ ਕਰਕੇ ਜਾਂ ਜੇਲ੍ਹ ਦੇ ਸਮੁੱਚੇ ਦਬਾਅ ਕਰਕੇ ਉਹਨੇ ਸੱਚਾ ਹੋਣ ਲਈ ਇਹ ਗੱਲਾਂ ਦੱਸੀਆਂ ਜਾਂ ਕਈ ਵਾਰ ਬੰਦਾ ਢਿੱਡੋਂ ਵੀ ਦੁਖੀ ਹੁੰਦਾ ਹੈ ਤਾਂ ਵੀ ਕਿਸੇ ਘੜੀ ਕਿਸੇ ਕੋਲ ਖੁੱਲ੍ਹ ਜਾਂਦਾ ਹੈ।

ਉਹ ਬੰਦਾ ਕਾਫੀ ਚਲਾਕ ਸੀ ਅਤੇ ਦਲੇਰ ਵੀ ਸੀ। ਉਹ ਕੋਈ ਵੀ ਜੁਰਮ ਅਸਾਨੀ ਨਾਲ ਹੀ ਕਰ ਸਕਦਾ ਸੀ। ਉਹਦੀ ਜਿੰਦਗੀ ਨੇ ਉਹਨੂੰ ਕਿਸੇ 'ਤੇ ਵੀ ਵਿਸ਼ਵਾਸ ਕਰਨਾ ਨਹੀਂ ਸਿਖਾਇਆ ਸੀ। ਕਿਸੇ ਵੀ ਸਮੇਂ ਉਹ ਕਿਸੇ ਮੌਕੇ 'ਤੇ ਕਿਵੇਂ ਵੀ ਬਦਲ ਸਕਦਾ ਸੀ। ਉਹਦਾ ਨਾਂ ਮੈਨੂੰ ਯਾਦ ਹੈ ਪਰ ਮੈਂ ਚਾਹੁੰਦਾ ਹਾਂ ਕਿ ਅਸੀਂ ਉਹਦੀ ਜਿੰਦਗੀ ਨੂੰ ਕਿਸੇ ਇਕ ਬੰਦੇ ਦੀ ਜਿੰਦਗੀ ਵਜੋਂ ਨਾ ਵੇਖੀਏ ਸਗੋਂ ਸੰਘਰਸ਼ ਵਿਚ ਉਹ ਇਕ ਆਪਣੀ ਕਿਸਮ ਦੇ ਲੋਕਾਂ ਦੀ ਮਿਸਾਲ ਬਣਦਾ ਹੈ ਸਾਨੂੰ ਓਹ ਕਿਸਮ ਨੂੰ ਸਮਝਣਾ ਚਾਹੀਦਾ ਹੈ। ਅਜਿਹੇ ਲੋਕ ਲਗਭਗ ਹਰ ਲਹਿਰ ਵਿਚ ਹੁੰਦੇ ਹਨ। ਉਸ ਇਕ ਬੰਦੇ ਕਰਕੇ ਸਾਡੇ ਕਿੰਨੇ ਸਿੰਘ ਅਤੇ ਓਹਨਾਂ ਪਰਿਵਾਰਾਂ ਦੇ ਜੀਅ ਸਦਾ ਲਈ ਅਲੋਪ ਹੋ ਗਏ। ਉਸ ਵਰਗੇ ਕਿੰਨੇ ਹੋਰ ਵੀ ਹੋਣਗੇ ਜਿਨ੍ਹਾਂ ਬਾਰੇ ਪੂਰਾ ਅਸੀਂ ਸ਼ਾਇਦ ਕਦੇ ਵੀ ਨਾ ਜਾਣ ਸਕੀਏ। ਏਹਨਾਂ ਰਾਹੀਂ ਸਰਕਾਰ ਨੇ ਕਿੰਨਾ ਖੂਨ ਵਗਾਇਆ ਜੋ ਸਾਡੇ ਖਾਤੇ ਪਿਆ ਅਤੇ ਸਾਡਾ ਹੀ ਨੁਕਸਾਨ ਹੋਇਆ। ਸਾਡੇ ਖਿਲਾਫ ਸੁਚੇਤ ਰੂਪ ਵਿਚ ਸਬੂਤ ਬਣਾਉਣ ਲਈ ਅਜਿਹੇ ਬੰਦੇ ਕੰਮ ਆਏ। ਓਹਨਾਂ ਸਾਰੇ ਅਲੋਪ ਹੋਇਆਂ ਜਾਂ ਮਾਰ ਮੁਕਾਇਆਂ ਬੰਦਿਆਂ ਨੂੰ ਪੰਥਕ ਰੂਪ ਵਿਚ ਅਸੀਂ ਕਿਸ ਲੇਖੇ ਵਿਚ ਪਾਵਾਂਗੇ?

ਜਦੋਂ ਉਹ ਮੈਨੂੰ ਮਿਲਿਆ ਉਸ ਵੇਲੇ ਉਹਦੀ ਉਮਰ ੪੦ ਕੁ ਸਾਲ ਹੋਏਗੀ। ਛੇ ਫੁੱਟ ਤੋਂ ਜਿਆਦਾ ਕੱਦ ਅਤੇ ਤਕੜਾ ਜੁੱਸਾ ਸੀ। ਉਹ ਦਿੱਲੀ ਵਿਚ ਭਗੌੜਾ ਹੋ ਕੇ ਰਹਿ ਰਿਹਾ ਸੀ ਅਤੇ ਜੂਏ ਸੱਟੇ ਵਾਲਿਆਂ ਨਾਲ ਕੰਮ ਕਰਦਾ ਸੀ। ਪੁਲਿਸ ਨੇ ਉਹਨੂੰ ਫੜਿਆ ਤਾਂ ਉਸੇ ਚੱਕਰ ਵਿਚ ਹੀ ਸੀ ਪਰ ਜਦੋਂ ਪੜਤਾਲ ਕਰਨ ਲੱਗੇ ਤਾਂ ਉਹ ਪੰਜਾਬ ਪੁਲਿਸ ਦਾ ਭਗੌੜਾ ਨਿਕਲਿਆ। ਉਹਦਾ ਨਾਂ ਇਸ ਤਰ੍ਹਾਂ ਅਖਬਾਰ ਵਿਚ ਆ ਗਿਆ ਤਾਂ ਲੋਕਾਂ ਨੇ ਉਹਨੂੰ ਪਛਾਣ ਲਿਆ। ਪੰਜਾਬ ਪੁਲਿਸ ਨੇ ਆਪਣਾ ਭੇਤ ਖੁੱਲ੍ਹਣ ਦੇ ਡਰ ਕਾਰਣ ਇਕ ਹਫਤੇ ਵਿਚ ਹੀ ਉਹਦੀ ਜਮਾਨਤ ਕਰਾ ਕੇ ਜੇਲ੍ਹ ਵਿਚੋਂ ਬਾਹਰ ਕਢਾ ਲਿਆ। ਬਾਅਦ ਵਿਚ ਉਹ ਕਿੱਥੇ ਗਿਆ ਉਹਦਾ ਕੀ ਬਣਿਆ, ਹੋਰਾਂ ਵਾਂਗ ਇਹਦੇ ਬਾਰੇ ਵੀ ਪਤਾ ਨਹੀਂ ਲੱਗਿਆ। ਜਾਣ ਲੱਗਿਆ ਉਹ ਬਹੁਤ ਚੰਗੀ ਤਰ੍ਹਾਂ ਮਿਲ ਕੇ ਗਿਆ, ਉਹਨੇ ਕਿਹਾ ਕਿ ਜੇ ਉਹਦਾ ਅਤੇ ਉਹਦੇ ਪਰਿਵਾਰ ਦੀ ਰਾਖੀ ਦਾ ਪ੍ਰਬੰਧ ਹੋ ਸਕੇ ਤਾਂ ਉਹ ਹੋਰ ਵੀ ਬਹੁਤ ਕੁਝ ਦੱਸ ਸਕਦਾ ਹੈ।

ਉਹਦੇ ਕਹਿਣ ਅਨੁਸਾਰ ਉਹ ਕਪੂਰਥਲੇ ਜਿਲ੍ਹੇ ਦਾ ਰਹਿਣ ਵਾਲਾ ਸੀ। ਉਹ ੧੯੮੪ ਤੋਂ ਪਹਿਲਾਂ ਹਰਮਿੰਦਰ ਸਿੰਘ ਸੰਧੂ ਅਤੇ ਸੰਤਾਂ ਕੋਲ ਜਾਣ ਲੱਗਿਆ ਸੀ।

ਇਸ ਕਰਕੇ ਦਰਬਾਰ ਸਾਹਿਬ ਉਤੇ ਫੌਜੀ ਹਮਲੇ ਤੋਂ ਬਾਅਦ ਪੁਲਿਸ ਨੇ ਉਹਦੇ ਪਰਿਵਾਰ ਨੂੰ ਕਾਫੀ ਤੰਗ ਕੀਤਾ। ਸੰਧੂ ਦੇ ਜੇਲ੍ਹ ਤੋਂ ਬਾਹਰ ਆਉਣ ਤੋਂ ਬਾਅਦ ਉਹ ਉਸ ਨਾਲ ਜੁੜਿਆ ਰਿਹਾ। ਸੰਧੂ ਦੇ ਮਾਰੇ ਜਾਣ ਤੋਂ ਬਾਅਦ ਉਹਦੀ ਜਿੰਦਗੀ ਚੁਰਾਹੇ 'ਤੇ ਆ ਗਈ। ਇਸ ਦੌਰਾਨ ਉਹਦਾ ਵਿਆਹ ਹੋ ਗਿਆ ਸੀ ਅਤੇ ਉਹਦੇ ਘਰ ਇਕ ਧੀ ਵੀ ਪੈਦਾ ਹੋ ਗਈ ਸੀ। ਉਹਨੂੰ ਆਪਣੀ ਧੀ ਅਤੇ ਘਰ ਵਾਲੀ ਬਹੁਤ ਪਿਆਰੀਆਂ ਸਨ। ਏਹਨਾਂ ਦਿਨਾਂ ਵਿਚ ਉਹਦੀ ਭੈਣ ਦੇ ਸਹੁਰੇ ਪਰਿਵਾਰ ਦੇ ਸਾਰੇ ਜੀਆਂ ਦਾ ਕਤਲ ਹੋ ਗਿਆ। ਇਹ ਕਤਲ ਉਸ ਇਲਾਕੇ ਦੇ ਖਾੜਕੂਆਂ ਦੇ ਨਾਂ ਲੱਗਾ ਪਰ ਇਹਦੇ ਵਿਚ ਇਕ ਪੁਲਿਸ ਮੁਖਬਰ ਦਾ ਹੱਥ ਸੀ। ਮਾਰੇ ਜਾਣ ਵਾਲੇ ਪਰਿਵਾਰ ਸਿਰ ਮੁਖਬਰ ਹੋਣ ਦਾ ਦੋਸ਼ ਲਾਇਆ ਗਿਆ ਸੀ। ਇਸ ਬੰਦੇ ਦੇ ਕਹਿਣ ਅਨੁਸਾਰ ਉਹਦੇ ਰਿਸ਼ਤੇਦਾਰ ਨਿਰਦੋਸ਼ ਸਨ। ਇਹ ਘਟਨਾ ਨੇ ਉਹਦੇ ਅੰਦਰ ਲਹਿਰ ਲਈ ਬੇਰੁਖੀ ਪੈਦਾ ਕਰ ਦਿੱਤੀ। ਸੰਧੂ ਦੇ ਕਤਲ ਮਗਰੋਂ ਉਹਦਾ ਲਹਿਰ ਨਾਲ ਪਹਿਲਾਂ ਹੀ ਸਬੰਧ ਨਹੀਂ ਸੀ ਰਿਹਾ। ਏਹਨਾਂ ਘਟਨਾਵਾਂ ਤੋਂ ਬਾਅਦ ਸ਼ਾਤਰ ਦਿਮਾਗ ਪੁਲਿਸ ਅਫਸਰਾਂ ਨੇ ਉਹਦੇ ਸਾਹਮਣੇ ਰਸਤਾ ਪੇਸ਼ ਕਰਨਾ ਸ਼ੁਰੂ ਕੀਤਾ ਕਿਉਂਕਿ ਪੁਲਿਸ ਵਲੋਂ ਉਹ ਪਹਿਲਾਂ ਹੀ ਤੰਗ ਹੋ ਰਿਹਾ ਸੀ। ਓਹਨੂੰ ਖਾੜਕੂਆਂ ਖਿਲਾਫ ਲੜਣ ਲਈ ਤਿਆਰ ਕੀਤਾ ਜਾਣ ਲੱਗਾ। ਜਲੰਧਰ ਦਾ ਇਕ ਹੋਰ ਬੰਦਾ ਜਿਸਨੂੰ ਉਹ ਪਹਿਲਾਂ ਹੀ ਜਾਣਦਾ ਸੀ ਓਹਨਾਂ ਦੋਵਾਂ ਨੂੰ ਇਕੱਠੇ ਕੀਤਾ ਗਿਆ ਅਤੇ ਕਿਹਾ ਗਿਆ ਕਿ "ਤੁਸੀਂ ਲਹਿਰ ਦੇ ਖਿਲਾਫ ਲੜੋ ਸਰਕਾਰ ਤੁਹਾਡੀ ਅਤੇ ਤੁਹਾਡੇ ਪਰਿਵਾਰਾਂ ਦੀ ਰਾਖੀ ਕਰੇਗੀ। ਤੁਹਾਨੂੰ ਪੂਰੀ ਇਜਤ ਮਿਲੇਗੀ ਅਤੇ ਹਰ ਤਰ੍ਹਾਂ ਦੀ ਸਹੂਲਤ ਮਿਲੇਗੀ"। ਓਹਨਾਂ ਨੂੰ ਪੱਕੀ ਤਨਖਾਹ ਮਿਲਣ ਲੱਗੀ ਅਤੇ ਓਹਨਾਂ ਦਾ ਆਈ.ਬੀ. ਦੇ ਵੱਡੇ ਅਫਸਰ ਨਾਲ ਸਿੱਧਾ ਸੰਪਰਕ ਕਰਾਇਆ ਗਿਆ। ਉਹ ਅਫਸਰ ਨੇ ਹੀ ਓਹਨਾਂ ਨੂੰ ਸਿਖਲਾਈ ਦਿੱਤੀ ਅਤੇ ਕਾਰਵਾਈਆਂ ਦਾ ਢੰਗ ਤਰੀਕਾ ਸਮਝਾਇਆ। ਉਹ ਅਫਸਰ ਓਹਨਾਂ ਨੂੰ ਜਲੰਧਰ ਵਿਚ ਹੀ ਮਿਲਦਾ ਸੀ ਅਤੇ ਫੋਨ 'ਤੇ ਵੀ ਸੰਪਰਕ ਰੱਖਦਾ ਸੀ। ਓਹਨਾਂ ਨੂੰ ਪੈਸੇ ਅਤੇ ਹਥਿਆਰ ਖੁੱਲ੍ਹੇ ਰੂਪ ਵਿਚ ਪ੍ਰਾਪਤ ਹੋ ਗਏ ਸਨ। ਹੋਰ ਸਾਧਨਾਂ ਦੀ ਵੀ ਕਮੀ ਨਹੀਂ ਸੀ। ਓਹਨਾਂ ਨੂੰ ਪੂਰੀ ਤਰ੍ਹਾਂ ਸਿਖਾਇਆ ਗਿਆ ਕਿ ਕਾਰਵਾਈਆਂ ਕਿਵੇਂ ਪਾਉਣੀਆਂ ਹਨ। ਓਹਨਾਂ ਨੇ ਇੰਡੀਅਨ ਲਾਇਨਜ ਨਾਂ ਦੀ ਜਥੇਬੰਦੀ ਵੀ ਬਣਾਈ ਸੀ। ਉਹਦਾ ਸੰਵਿਧਾਨ ਅਤੇ ਟੀਚੇ ਵੀ ਲਿਖੇ ਸਨ ਕਿ ਇਹ ਇਕ ਪੰਥਕ ਜਥੇਬੰਦੀ ਹੈ ਜੋ ਦੇਸ ਦੇ ਗਦਾਰਾਂ ਨੂੰ ਸੋਧੇਗੀ। ਏਹਨਾਂ ਦੀ ਜਥੇਬੰਦੀ ਵਿਚ ੧੦-੧੨ ਜਣੇ ਹੋਰ ਵੀ ਸ਼ਾਮਲ ਕੀਤੇ ਗਏ। ਜਦੋਂ ਪੂਰਾ ਲਸ਼ਕਰ ਤਿਆਰ ਹੋ ਗਿਆ ਤਾਂ ਘਟਨਾਵਾਂ ਨੂੰ ਅੰਜਾਮ ਦਿੱਤੇ ਜਾਣ ਲੱਗੇ। ਇਹ ਜਥੇਬੰਦੀ ਦੀਆਂ ਖਬਰਾਂ ਅਸੀਂ ਅਖਬਾਰਾਂ ਵਿਚ ਪੜ੍ਹੀਆਂ ਸਨ।

ਅਫਸਰਾਂ ਵਲੋਂ ਓਹਨਾਂ ਨੂੰ ਕਿਹਾ ਗਿਆ ਕਿ ਭਗੌੜੇ ਬੰਦਿਆਂ ਦੇ

ਹਿਮਾਇਤੀਆਂ, ਓਹਨਾਂ ਦੇ ਪਰਿਵਾਰਾਂ ਅਤੇ ਠਾਹਰਾਂ ਵਾਲਿਆਂ ਨੂੰ ਨਿਸ਼ਾਨਾ ਬਣਾਉਣਾ ਹੈ ਤਾਂ ਕਿ ਏਹਨਾਂ ਦੇ ਆਪਣੇ ਪਾਲੇ ਵਿਚ ਦਹਿਸ਼ਤ ਦਾ ਮਾਹੌਲ ਫੈਲ ਜਾਵੇ ਅਤੇ ਲੋਕ ਏਹਨਾਂ ਤੋਂ ਪਿਛੇ ਹਟ ਜਾਣ। ਭਗੌੜੇ ਬੰਦਿਆਂ ਦੇ ਪਰਿਵਾਰਾਂ ਨੂੰ ਮਾਰਨ ਨਾਲ ਲੋਕਾਂ ਵਿਚ ਸੁਨੇਹਾ ਜਾਂਦਾ ਸੀ ਕਿ ਜਿਹੜੇ ਲੋਕ ਆਪਣੇ ਪਰਿਵਾਰਾਂ ਦੀ ਰਾਖੀ ਨਹੀਂ ਕਰ ਸਕਦੇ ਉਹ ਹੋਰਾਂ ਦੀ ਰਾਖੀ ਕੀ ਕਰਨਗੇ। ਇਹ ਨਿਸ਼ਾਨੇ ਤਹਿਤ ਇਹ ਜਥੇਬੰਦੀ ਨੇ ਭਾਈ ਮਨਵੀਰ ਸਿੰਘ ਚਹੇੜੂ ਦੇ ਪਿਤਾ, ਰਮਿੰਦਰ ਸਿੰਘ ਟੈਣੀ ਦੇ ਪਿਤਾ, ਛਿੰਦੂ (ਬਹੁਤੇ ਲੋਕ ਕੇ.ਸੀ.ਸ਼ਰਮਾ ਕਰਕੇ ਜਾਣਦੇ ਸਨ) ਦੇ ਪਿਤਾ ਜੀ ਨੂੰ ਨਿਸ਼ਾਨਾ ਬਣਾਇਆ। ਲਹਿਰ ਦੇ ਹਿਮਾਇਤੀਆਂ ਵਜੋਂ ਜਲੰਧਰ ਵਿਚ ਮੇਜਰ ਬਲਦੇਵ ਸਿੰਘ ਘੁੰਮਣ ਨੂੰ ਨਿਸ਼ਾਨਾ ਬਣਾਇਆ। ਲੁਧਿਆਣੇ ਵਿਚ ਕਰਨਲ ਕਾਹਲੋਂ ਨੂੰ ਨਿਸ਼ਾਨਾ ਬਣਾਉਦਿਆਂ ਗਲਤੀ ਨਾਲ ਕਿਸੇ ਹੋਰ ਨੂੰ ਹੀ ਮਾਰ ਦਿੱਤਾ। ਇਸ ਸਮੇਂ ਦੌਰਾਨ ਏਹਨਾਂ ਦੇ ਹੱਥ ਕਈ ਸਿੰਘ ਵੀ ਆਏ। ਪੈਸੇ, ਹਥਿਆਰ, ਵਰਦੀਆਂ ਅਤੇ ਹੋਰ ਸਮਾਨ ਆਈ.ਬੀ. ਵਾਲਾ ਅਫਸਰ ਹੀ ਦਿੰਦਾ ਸੀ। ਇਹ ਅਫਸਰ ਤੋਂ ਬਿਨਾ ਇਕ ਡੀ.ਆਈ.ਜੀ. ਪੱਧਰ ਦਾ ਅਫਸਰ ਏਹਨਾਂ ਨਾਲ ਸਿੱਧੇ ਸੰਪਰਕ ਵਿਚ ਸੀ ਜੋ ਲੋੜ ਵੇਲੇ ਦਿੱਲੀਓਂ ਹੀ ਆਇਆ ਕਰਦਾ ਸੀ। ਏਹਨਾਂ ਤੋਂ ਬਿਨਾ ਇਹ ਸਾਰੇ ਕੰਮ ਦੀ ਜਿੰਮੇਵਾਰੀ ਪੰਜਾਬ ਵਿਚ ਆਈ.ਜੀ. ਰੁਤਬੇ ਦੇ ਪੁਲਿਸੀਏ ਕੋਲ ਸੀ। ਇਹ ਟੋਲੇ ਦਾ ਅਸਲੀ ਮੁਖੀ ਉਹ ਹੀ ਸੀ। ਇਹ ਕਹਾਣੀ ਸੁਣਾਉਣ ਵਾਲਾ ਅਤੇ ਉਹਦਾ ਜਲੰਧਰ ਵਾਲਾ ਸਾਥੀ ਦੋਵੇਂ ਜਣੇ ਬਹੁਤ ਵਾਰ ਉਹ ਪੁਲਿਸੀਏ ਨੂੰ ਉਹਦੇ ਦਫਤਰ ਅਤੇ ਘਰ ਜਾ ਕੇ ਵੀ ਮਿਲਦੇ ਸਨ। ਏਦਾਂ ਉਹ ਅਗਲੇ ਹੁਕਮ ਲੈਣ ਅਤੇ ਕੀਤੇ ਕੰਮਾਂ ਦੀ ਜਾਣਕਾਰੀ ਦੇਣ ਜਾਂਦੇ ਸਨ। ਪੁਲਿਸ ਮਹਿਕਮੇ ਵਿਚ ਏਹਨਾਂ ਦਾ ਬੜਾ ਨਾਮ ਹੋ ਗਿਆ। ਇਹ ਕਿਸੇ ਵੀ ਥਾਣੇ ਵਿਚ ਬਿਨਾ ਰੋਕ ਟੋਕ ਜਾ ਸਕਦੇ ਸਨ ਅਤੇ ਫੜ੍ਹੇ ਹੋਏ ਬੰਦਿਆਂ ਤੋਂ ਪੁੱਛ-ਗਿੱਛ ਕਰ ਸਕਦੇ ਸਨ। ਇਹ ਲੋਕ ਹਮੇਸ਼ਾਂ ਕਾਲੇ ਸ਼ੀਸ਼ਿਆਂ ਵਾਲੀਆਂ ਗੱਡੀਆਂ ਹੀ ਵਰਤਦੇ ਸਨ।

ਗੱਲ ਦੱਸਣ ਵੇਲੇ ਉਹ ਮਾਰੇ ਹੋਏ ਕੁਝ ਲੋਕਾਂ ਦਾ ਅਫਸੋਸ ਕਰਦਾ ਸੀ ਕਿ ਕਈ ਲੋਕ ਓਹਨਾਂ ਨੇ ਓਦੋਂ ਸ਼ੱਕ ਵਿਚ ਹੀ ਮਾਰ ਦਿੱਤੇ ਅਤੇ ਕਈ ਬੰਦੇ ਬਿਨਾ ਲੋੜ ਤੋਂ ਹੀ ਮਾਰ ਦਿੱਤੇ। ਇਹ ਬੰਦੇ ਜੋ ਸਰਕਾਰ ਨੇ ਓਹਨਾਂ ਦੇ ਸੁਭਾਅ, ਪਿਛੋਕੜ ਅਤੇ ਹਲਾਤ ਵੇਖਕੇ ਹੀ ਇਕੱਠੇ ਕੀਤੇ ਸਨ, ਏਹਨਾਂ ਦੇ ਮਨਾਂ ਵਿਚ ਜੁਰਮ ਕਰਨ ਦੀ ਰੀਝ ਸੀ। ਜਦੋਂ ਏਹਨਾਂ ਨੂੰ ਤਾਕਤ, ਹਥਿਆਰ ਅਤੇ ਖੁੱਲ੍ਹੀ ਛੋਟ ਮਿਲ ਗਈ ਤਾਂ ਇਹ ਮੌਕਾ ਓਹਨਾਂ ਅੰਦਰਲੀ ਬੁਰਾਈ ਲਈ ਅੱਗ ਉਤੇ ਤੇਲ ਵਾਂਗ ਬਣ ਗਿਆ ਸੀ। ਏਹਨਾਂ ਬੰਦਿਆਂ ਨੇ ਸਿਰਫ ਸਮੇਂ ਦੀ ਸਰਕਾਰ ਦਾ ਕੰਮ ਹੀ ਨਹੀਂ ਕੀਤਾ ਸਗੋਂ ਲੋਕਾਂ ਨੂੰ ਅਗਵਾ ਕਰਕੇ ਅਤੇ ਡਾਕੇ ਮਾਰ ਕੇ ਬਹੁਤ ਜਿਆਦਾ ਪੈਸਾ ਵੀ ਇਕੱਠਾ ਕਰ ਲਿਆ। ਜੋ ਏਹਨਾਂ ਦੀ

ਆਮ ਜਿੰਦਗੀ ਜੀਣ ਵਾਲੀ ਕਲਪਨਾ ਤੋਂ ਪਰੇ ਸੀ। ਆਪਣੀਆਂ ਨਿੱਜੀ ਰੰਜਸ਼ਾਂ ਕਾਰਨ ਵੀ ਏਹਨਾਂ ਨੇ ਕਈ ਕਤਲ ਕੀਤੇ ਅਤੇ ਆਪਣੀ ਮਨਮਰਜੀ ਦੇ ਕੰਮ ਕਰਦਿਆਂ ਏਹਨਾਂ ਹੋਰ ਕਈ ਕਤਲ ਕਰ ਦਿੱਤੇ ਜਿਸ ਕਰਕੇ ਏਹਨਾਂ ਦੇ ਆਪ ਮੁਹਾਰੇ ਕੰਮਾਂ ਦਾ ਉਪਰਲੇ ਅਫਸਰਾਂ ਨੂੰ ਪਤਾ ਲੱਗ ਗਿਆ। ਇਕ ਵਾਰ ਏਹਨਾਂ ਨੂੰ ਫੜ ਲਿਆ ਅਤੇ ਏਹਨਾਂ ਦੇ ਹਥਿਆਰ ਜਬਤ ਕਰ ਲਏ ਪਰ ਫੇਰ ਗੱਲਬਾਤ ਕਰਕੇ ਏਹਨਾਂ ਨੂੰ ਹਥਿਆਰ ਵਾਪਸ ਦੇ ਦਿੱਤੇ ਕਿਉਂਕਿ ਸਰਕਾਰ ਨੂੰ ਹਾਲੇ ਅਜਿਹੇ ਬੰਦਿਆਂ ਦੀ ਲੋੜ ਸੀ ਪਰ ਇਸ ਵਾਰ ਏਹਨਾਂ ਨਾਲ ਸੀ.ਆਰ.ਪੀ.ਐਫ. ਦੇ ਕੁਝ ਬੰਦੇ ਸਾਦੇ ਕਪੜਿਆਂ ਵਿਚ ਨਾਲ ਰਹਿਣ ਲੱਗੇ। ਉਹ ਵੀ ਹਰ ਕਾਰਵਾਈ ਵੇਲੇ ਏਹਨਾਂ ਦੇ ਨਾਲ ਜਾਂਦੇ ਸਨ। ਛੇਤੀ ਹੀ ਹਾਲਾਤ ਫਿਰ ਏਹਨਾਂ ਦੇ ਪੱਖ ਵਿਚ ਮੋੜ ਕੱਟ ਗਏ ਕਿਉਂਕਿ ਸੀ.ਆਰ.ਪੀ.ਐਫ. ਵਾਲੇ ਵੀ ਕੁਝ ਚਿਰ ਬਾਅਦ ਹੀ ਏਹਨਾਂ ਵਾਲੇ ਸੁਖ ਦੇ ਆਦੀ ਹੋ ਗਏ। ਅਫਸਰਾਂ ਨੇ ਇਹ ਰਾਹ ਲੱਭਿਆ ਕਿ ਏਹਨਾਂ ਨਾਲ ਲੱਗਣ ਵਾਲੇ ਬੰਦੇ ਛੇਤੀ ਛੇਤੀ ਬਦਲਣੇ ਸ਼ੁਰੂ ਕਰ ਦਿੱਤੇ। ਏਹਨਾਂ ਸਾਰਿਆਂ ਦੀ ਇਕ ਪੱਕੀ ਰਿਹਾਇਸ਼ ਸੀ.ਆਰ.ਪੀ.ਐਫ. ਦੀ ਜਲੰਧਰ ਛਾਉਣੀ ਹੋ ਗਈ। ਇਹ ਥਾਂ ਨੂੰ ਏਹ ਸਾਰੇ ਜਥੇਬੰਦੀ ਦੇ ਮੁਖ ਦਫਤਰ ਵਜੋਂ ਵਰਤਦੇ ਸਨ। ਜਿਹੜੇ ਬੰਦਿਆਂ ਨੂੰ ਫੜਕੇ ਲਿਆਂਦਾ ਜਾਂਦਾ ਸੀ ਓਹਨਾਂ ਦੀ ਪੁੱਛ-ਗਿੱਛ ਦਾ ਕੇਂਦਰ ਵੀ ਇਥੇ ਹੀ ਬਣਾਇਆ ਹੋਇਆ ਸੀ।

ਏਹਨਾਂ ਦੀਆਂ ਲਹਿਰ ਵਿਚ ਵੜ ਕੇ ਮਾਰਨ ਵਾਲੀਆਂ ਕਾਰਵਾਈਆਂ ਨਾਲ ਲਹਿਰ ਅੰਦਰ ਚਿੰਤਾ ਪੈਦਾ ਹੋ ਗਈ ਕਿ ਕੋਈ ਬੜੇ ਸੋਚੇ ਸਮਝੇ ਤਰੀਕੇ ਨਾਲ ਪਰਿਵਾਰਾਂ ਅਤੇ ਹਿਮਾਇਤੀਆਂ ਨੂੰ ਖਤਮ ਕਰ ਰਿਹਾ ਹੈ। ਸੰਘਰਸ਼ ਨਾਲ ਸਬੰਧਤ ਲੋਕਾਂ ਦੇ ਮਾਰੇ ਜਾਣ ਦੀ ਜਿੰਮੇਵਾਰੀ ਵੀ ਇੰਡੀਅਨ ਲਾਇਨਜ ਨਾਂ ਦੀ ਜਥੇਬੰਦੀ ਦੇ ਨਾਂ ਹੇਠ ਛਪਦੀ ਸੀ। ਇਹ ਕੋਈ ਲੁਕਵਾਂ ਖੇਲ੍ਹ ਨਹੀਂ ਸੀ।

ਕੇ.ਸੀ.ਐਫ. ਦੇ ਸੁਰਿੰਦਰ ਸਿੰਘ ਛਿੰਦਾ ਅਤੇ ਕੇ.ਐਲ.ਐਫ. ਦੇ ਅਮਰਪਾਲ ਸਿੰਘ ਵਿਦੇਸ਼ੀ ਦਾ ਇਲਾਕਾ ਵੀ ਜਲੰਧਰ ਹੀ ਸੀ, ਏਹਨਾਂ ਸਿੰਘਾਂ ਨੂੰ ਕਿਤੋਂ ਇੰਡੀਅਨ ਲਾਇਨਜ ਬਾਰੇ ਜਾਣਕਾਰੀ ਮਿਲ ਗਈ। ਅਮਰਪਾਲ ਸਿੰਘ ਦਾ ਜਾਣਕਾਰ ਇੰਡੀਅਨ ਲਾਇਨਜ ਦੇ ਮੁਖੀ ਪਰਗਨ ਸਿੰਘ ਨੂੰ ਪਹਿਚਾਣਦਾ ਸੀ। ਜਲੰਧਰ ਦੇ ਮਾਡਲ ਟਾਊਨ ਵਿਚ ਜਥੇਬੰਦੀਆਂ ਦੀ ਬੈਠਕ ਵਿਚ ਇਸ ਟੋਲੇ ਨੂੰ ਖਤਮ ਕਰਨ ਲਈ ਕੇ.ਐਲ.ਐਫ. ਅਤੇ ਕੇ.ਸੀ.ਐਫ. ਦੀ ਸਾਂਝੀ ਜਿੰਮੇਵਾਰੀ ਲਾਈ ਗਈ। ਇਹ ਕੰਮ ਲਈ ਜੋ ਹਮਲਾਵਰ ਟੁਕੜੀ ਤਿਆਰ ਕੀਤੀ ਗਈ ਉਸ ਵਿਚ ਕਮਾਂਡੋ ਫੋਰਸ ਦੇ ਸੁਰਿੰਦਰ ਸਿੰਘ ਛਿੰਦਾ, ਦਿਲਬਾਗ ਸਿੰਘ ਬਾਘਾ ਬਰਾੜ, ਸੁਰਿੰਦਰਜੀਤ ਸਿੰਘ ਮੱਲੇਵਾਲ, ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਮਨਜੀਤ ਸਿੰਘ ਪਲਾਹੀ ਅਤੇ ਅਮਰਪਾਲ ਸਿੰਘ ਵਿਦੇਸ਼ੀ ਸਨ। ਇਹ ਟੁਕੜੀ ਨੇ ਬਹੁਤ ਕਮਾਲ ਦੀ ਜੁਆਬੀ ਕਾਰਵਾਈ ਕੀਤੀ।

ਓਹਨਾਂ ਨੇ ਵੀ ਕਾਲੇ ਸ਼ੀਸ਼ਿਆਂ ਵਾਲੀਆਂ ਗੱਡੀਆਂ ਵਰਤ ਕੇ ਏਹਨਾਂ ਨੂੰ ਲੱਭ ਲਿਆ। ਦੋ ਮਹੀਨਿਆਂ ਵਿਚ ਹੀ ਇੰਡੀਅਨ ਲਾਇਨਜ ਦੇ ਮੁਖੀ ਸਮੇਤ ੭-੮ ਬੰਦਿਆਂ ਨੂੰ ਮਾਰ ਮੁਕਾਇਆ।

ਸਰਕਾਰੀ ਤੰਤਰ ਵਿਚ ਅਫਰਾ ਤਫਰੀ ਮੱਚ ਗਈ ਕਿ ਏਡੇ ਗੁਪਤ ਕੰਮ ਦੇ ਬੰਦਿਆਂ ਤੱਕ ਲਹਿਰ ਦੇ ਬੰਦੇ ਏਨੀ ਛੇਤੀ ਕਿਵੇਂ ਪਹੁੰਚ ਗਏ? ਲਹਿਰ ਦੀ ਇਸ ਕਾਮਯਾਬੀ ਤੋਂ ਸਰਕਾਰ ਦੇ ਉਪਰਲੇ ਅਮਲੇ ਵਿਚ ਡਰ ਦਾ ਮਾਹੌਲ ਛਾ ਗਿਆ। ਸਰਕਾਰ ਦੇ ਇਸ ਟੋਲੇ ਨੇ ਆਪਣੇ ਪੂਰੇ ਰੂਪ ਵਿਚ ਤਾਂ ਹਾਲੇ ਚੱਲਣਾ ਸੀ ਪਰ ਇਹਨੂੰ ਮੁੱਢਲੇ ਪੜਾਅ 'ਤੇ ਹੀ ਖਤਮ ਕਰ ਦਿੱਤਾ ਗਿਆ। ਏਹਨਾਂ ਬੰਦਿਆਂ ਨੂੰ ਮਾਰਨ ਦੀ ਕੋਈ ਜਿੰਮੇਵਾਰੀ ਨਾ ਲਈ ਗਈ ਜਿਸ ਨਾਲ ਸਰਕਾਰ ਅਤੇ ਇਹ ਟੋਲੇ ਦੇ ਬਾਕੀ ਬੰਦਿਆਂ ਵਿਚ ਨਾ-ਮਾਲੂਮ ਖਤਰੇ ਤੋਂ ਹੋਰ ਵੀ ਡਰ ਪੈਦਾ ਹੋ ਗਿਆ। ਸਰਕਾਰ ਦੀ ਗੁਪਤ ਹਿੰਸਾ ਦੀ ਇਕ ਮੁਹਿੰਮ ਏਦਾਂ ਖਤਮ ਹੋ ਗਈ ਸੀ। ਇਹ ਗੱਲ ਬਾਰੇ ਮੈਂ ਪਹਿਲਾਂ ਹੀ ਕਾਫੀ ਜਾਣਦਾ ਸਾਂ। ਇਸ ਕਰਕੇ ਮੈਨੂੰ ਇਹ ਬੰਦੇ ਦੀਆਂ ਗੱਲਾਂ ਸਹੀ ਲੱਗੀਆਂ।

ਆਈ.ਬੀ. ਨੇ ਇਕ ਦਮ ਐਨੇ ਬੰਦਿਆਂ ਦੇ ਮਾਰੇ ਜਾਣ ਤੋਂ ਬਾਅਦ ਇਹ ਕੰਮ ਬੰਦ ਕਰ ਦਿੱਤਾ ਸੀ। ਇਹ ਬੰਦੇ ਨੇ ਵੀ ਦੱਸਿਆ ਕਿ ਸਾਡੇ ਕਈ ਬੰਦੇ ਮਾਰੇ ਗਏ ਪਰ ਪਤਾ ਕੁਝ ਨਾ ਲੱਗਿਆ ਕਿ ਕਿਸ ਨੇ ਮਾਰੇ ਹਨ? ਉਸਨੇ ਬਿਲਕੁਲ ਨੁਕਤੇ ਦੀ ਗੱਲ ਦੱਸੀ, "ਉਸ ਵੇਲੇ ਸਾਨੂੰ ਪਤਾ ਨਹੀਂ ਸੀ ਲਗਦਾ ਕਿ ਅਸੀਂ ਸਿੱਧੇ ਤੌਰ 'ਤੇ ਕੀਹਦੇ ਉਪਰ ਹਮਲਾ ਕਰਨਾ ਹੈ? ਉਸ ਤੋਂ ਵੀ ਪਹਿਲਾਂ ਇਹ ਪਤਾ ਨਹੀਂ ਸੀ ਲੱਗ ਰਿਹਾ ਕਿ ਅਸਲ ਵਿਚ ਬਚਣਾ ਕੀਹਦੇ ਤੋਂ ਹੈ? ਮਾਰਨ ਵਾਲੇ ਕੌਣ ਹਨ? ਸਾਨੂੰ ਪਤਾ ਨਹੀਂ ਸੀ"।

ਇਹ ਬੰਦੇ ਦੇ ਕਹਿਣ ਮੁਤਾਬਕ ਉਹ ਸਾਰੇ ਡਰ ਗਏ ਤਾਂ ਆਈ.ਬੀ. ਨੇ ਆਪਣਾ ਪੈਂਤੜਾ ਬਦਲ ਲਿਆ। ਬਚੇ ਹੋਏ ਬੰਦਿਆਂ ਨੂੰ ਸੀ.ਆਰ.ਪੀ.ਐਫ. ਵਾਲੇ ਟਿਕਾਣੇ 'ਤੇ ਰੱਖ ਲਿਆ। ਉਪਰਲੇ ਅਫਸਰ ਓਹਨਾਂ ਨਾਲ ਲੁੱਟ-ਮਾਰ ਵਾਲੇ ਕੰਮਾਂ ਕਰਕੇ ਵੀ ਬਹੁਤੇ ਖੁਸ਼ ਨਹੀਂ ਸਨ। ਓਹਨਾਂ ਨੇ ਬਚਾਅ ਦਾ ਬਹਾਨਾ ਕਰਕੇ ਉਹਦੀ ਘਰਵਾਲੀ ਅਤੇ ਬੱਚੀ ਨੂੰ ਵੀ ਛਾਉਣੀ ਵਿਚ ਹੀ ਲੈ ਆਂਦਾ। ਬਹਾਨਾ ਤੇ ਭਾਵੇਂ ਬਚਾਅ ਕਰਨ ਦਾ ਸੀ ਪਰ ਉਸ ਬੰਦੇ ਨੂੰ ਵੀ ਪਤਾ ਸੀ ਕਿ ਅਫਸਰ ਉਹਦੇ 'ਤੇ ਪੂਰਾ ਭਰੋਸਾ ਨਹੀਂ ਕਰ ਰਹੇ। ਉਹਦੇ ਪਰਿਵਾਰ ਨੂੰ ਆਪਣੇ ਕੋਲ ਇਕ ਤਰ੍ਹਾਂ ਨਾਲ ਜਾਮਨੀ ਵਜੋਂ ਰੱਖ ਰਹੇ ਹਨ। ਉਹ ਬੰਦੇ ਦੇ ਕਹਿਣ ਮੁਤਾਬਿਕ ਉਹਨੂੰ ਡਰ ਲੱਗਣ ਲੱਗ ਪਿਆ ਕਿ ਓਹਨਾਂ ਨੇ ਮੇਰੀ ਪਤਨੀ ਅਤੇ ਬੱਚੀ ਨੂੰ ਛੱਡਣਾ ਨਹੀਂ ਅਤੇ ਓਹਨਾਂ ਦੇ ਬਦਲੇ ਵਿਚ ਉਹਨੂੰ ਮਨਚਾਹੇ ਤਰੀਕੇ ਨਾਲ ਵਰਤਣਗੇ।

ਅਫਸਰਾਂ ਨੇ ਉਹਦੀ ਲਹਿਰ ਤੋਂ ਬਦਲਾ ਲੈਣ ਦੀ ਜਿਸ ਭਾਵਨਾ ਨੂੰ ਸਾਡੇ

ਖਿਲਾਫ ਵਰਤਿਆ ਸੀ, ਉਹ ਭਾਵਨਾ ਓਹਨਾਂ ਹੀ ਅਫਸਰਾਂ ਦੇ ਵਤੀਰੇ ਕਰਕੇ ਬਦਲ ਗਈ। ਆਪਣੇ ਪਰਿਵਾਰ ਅਤੇ ਆਪਣੀ ਜਾਨ ਨੂੰ ਖਤਰੇ ਵਿਚ ਵੇਖ ਕੇ ਲਹਿਰ ਖਿਲਾਫ ਲੜਣ ਦੀ ਭਾਵਨਾ ਆਪਣੇ ਆਪ ਨੂੰ ਬਚਾਉਣ ਦੀ ਪਹਿਲ ਵਿਚ ਬਦਲ ਗਈ। ਓਹਨੂੰ ਆਪਣੇ ਜੀਅ ਬਹੁਤ ਪਿਆਰੇ ਸਨ ਇਸ ਕਰਕੇ ਉਹਦੇ ਮਨ ਉਤੇ ਟੱਬਰ ਸਮੇਤ ਸਭ ਕਾਸੇ ਤੋਂ ਕਿਤੇ ਦੂਰ ਭੱਜ ਜਾਣ ਦਾ ਖਿਆਲ ਹਾਵੀ ਹੋ ਗਿਆ।

ਉਹਨੇ ਦੱਸਿਆ ਕਿ ਦਿੱਲੀ ਵਾਲਿਆਂ ਵਲੋਂ ਉਹਨੂੰ ਚੰਡੀਗੜ੍ਹ ਵਾਲੇ ਜਸਟਿਸ ਬੈਂਸ ਅਤੇ ਹੋਰ ਮਨੁੱਖੀ ਅਧਿਕਾਰ ਵਾਲੇ ਕਾਰਕੁੰਨਾਂ ਨੂੰ ਵੀ ਖਤਮ ਕਰਨ ਲਈ ਕਿਹਾ ਗਿਆ ਸੀ। ਉਹਨੇ ਹੋਰ ਦੱਸਿਆ, "ਏਹਨਾਂ ਦੋਵਾਂ ਕੰਮਾਂ ਨੂੰ ਪੂਰਾ ਕਰਨ ਤੋਂ ਪਹਿਲਾਂ ਹੀ ਸਾਡੇ ਬੰਦੇ ਮਰਨੇ ਸ਼ੁਰੂ ਹੋ ਗਏ ਜਿਸ ਕਰਕੇ ਇਹ ਕੰਮ ਸਿਰੇ ਨਾ ਚੜ੍ਹ ਸਕੇ। ਸਾਡੇ ਬੰਦੇ ਮਾਰੇ ਜਾਣ ਨਾਲ ਸਭ ਕੁਝ ਹੀ ਖਿੱਲਰ ਗਿਆ। ਸਾਡੇ ਆਪਸ ਵਿਚ ਵੀ ਅਤੇ ਆਈ.ਬੀ. ਵਾਲਿਆਂ ਨਾਲ ਵੀ ਸਬੰਧ ਪਹਿਲਾਂ ਵਰਗੇ ਨਾ ਰਹੇ। ਸਾਨੂੰ ਮਹਿਸੂਸ ਹੋਣ ਲੱਗਿਆ ਕਿ ਸਾਨੂੰ ਤਾਂ ਸਿਰਫ ਵਰਤਿਆ ਜਾ ਰਿਹਾ ਹੈ। ਸਾਰਾ ਕੁਝ ਓਹਨਾਂ ਅਫਸਰਾਂ ਦੀ ਮਰਜੀ ਨਾਲ ਹੋ ਰਿਹਾ ਸੀ। ਸਾਡੇ ਲਈ ਬਦਲੇ ਵਰਗਾ ਕੁਝ ਵੀ ਨਹੀਂ ਸੀ। ਸਭ ਤੋਂ ਵੱਡੀ ਗੱਲ ਜੋ ਸਾਨੂੰ ਬਚਿਆਂ ਹੋਇਆਂ ਨੂੰ ਸਾਂਝੇ ਰੂਪ ਵਿਚ ਮਹਿਸੂਸ ਹੋਈ ਸੀ ਕਿ ਇਕ ਦਿਨ ਸਾਡਾ ਅਤੇ ਸਾਡੇ ਪਰਿਵਾਰਾਂ ਦਾ ਅੰਤ ਵੀ ਇਸੇ ਤਰ੍ਹਾਂ ਹੋਣਾ ਹੈ। ਉਹ ਸਾਨੂੰ ਹੁਣ ਇਕੱਲਿਆਂ ਨਹੀਂ ਛੱਡਦੇ ਸਨ। ਅਸੀਂ ਇਕ ਤਰ੍ਹਾਂ ਓਹਨਾਂ ਦੀ ਨਿਗਰਾਨੀ ਵਿਚ ਕੈਦ ਹੀ ਸਾਂ"।

ਇਹ ਬੰਦਾ ਵੀ ਮੌਕੇ ਦੀ ਤਾਕ ਵਿਚ ਰਹਿਣ ਲੱਗਾ ਕਿ ਕਦੋਂ ਇਥੋਂ ਭੱਜਿਆ ਜਾਵੇ। ਇਕ ਦਿਨ ਖੁਫੀਆ ਮਹਿਕਮੇ ਵਾਲਿਆਂ ਨੂੰ ਕਿਸੇ ਕਾਰਨ ਆਪਣੇ ਬੰਦੇ ਕਿਤੇ ਹੋਰ ਲਿਜਾਣੇ ਪਏ। ਇਹ ਬੰਦਾ ਆਪਣੀ ਘਰਵਾਲੀ ਅਤੇ ਬੱਚੀ ਸਮੇਤ ਗੱਡੀ ਲੈ ਕੇ ਨਿਕਲ ਗਿਆ। ਮੁੜ ਕਿਸੇ ਦੇ ਮੱਥੇ ਨਾ ਲੱਗਾ ਕਿਸੇ ਗੁਪਤ ਥਾਂ ਜਾ ਕੇ ਰਹਿਣ ਲੱਗ ਪਿਆ। ਇਹਨੇ ਦਿੱਲੀ ਵਿਚ ਆਪਣਾ ਕਿਤੇ ਟਿਕਾਣਾ ਬਣਾ ਲਿਆ। ਸੁਭਾਅ ਅਨੁਸਾਰ ਉਹਨੇ ਜੂਏ ਸੱਟੇ ਵਾਲੇ ਕੰਮ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਅਤੇ ਹੌਲੀ ਹੌਲੀ ਆਪਣੀ ਥਾਂ ਬਣਾ ਲਈ। ਦਿੱਲੀ ਵਿਚ ਹੋਈ ਕਿਸੇ ਗੱਲ ਕਾਰਨ ਹੀ ਉਹ ਇਥੇ ਦੀ ਪੁਲਿਸ ਦੇ ਕਾਬੂ ਆ ਗਿਆ। ਜਿਸ ਨਾਲ ਉਹਦੇ ਲੁਕੇ ਹੋਣ ਦੀ ਗੱਲ ਖੁੱਲ੍ਹ ਗਈ ਅਤੇ ਉਹਨੂੰ ਤਿਹਾੜ ਜੇਲ੍ਹ ਵੇਖਣੀ ਪਈ।

ਜਮਾਨਤ ਹੋਣ ਤੋਂ ਬਾਅਦ ਉਹ ਕਿਧਰ ਗਿਆ ਪਤਾ ਨਹੀਂ ਲੱਗਾ। ਉਹਦੀ ਆਪਣੀ ਕਹਾਣੀ ਵੀ ਬੜੇ ਸਵਾਲਾਂ ਨਾਲ ਬੁਣੀ ਹੋਈ ਸੀ। ਉਹ ਪਹਿਲਾਂ ਸੰਘਰਸ਼ ਦੇ ਨਾਲ ਸੀ ਫਿਰ ਕਿਵੇਂ ਖਿਲਾਫ ਹੋ ਗਿਆ। ਉਹਨੇ ਪੂਰਾ ਸੱਚ ਤਾਂ ਨਹੀਂ ਦੱਸਿਆ ਪਰ ਉਹਦੇ ਕੋਲ ਭੇਤ ਬਹੁਤ ਸਨ। ਪੰਥ ਵਿਚ ਅਜੇ ਇਸ ਤਰ੍ਹਾਂ ਦਾ ਵਿਹਾਰ ਨਹੀਂ ਬਣਿਆ

ਕਿ ਦੁਸ਼ਮਣ ਨਾਲ ਰਲ ਕੇ ਚੱਲਣ ਵਾਲੇ ਬੰਦੇ ਦੀ ਗੱਲ ਨੂੰ ਵੀ ਸੁਣ ਲਿਆ ਜਾਵੇ। ਸੁਣੀ ਹੋਈ ਗੱਲ ਨੂੰ ਮੰਨਣਾ ਜਰੂਰੀ ਨਹੀਂ ਹੁੰਦਾ ਪਰ ਸਰਕਾਰਾਂ ਕੋਲੋਂ ਭੱਜ ਕੇ ਵਾਪਸ ਆਉਣ ਵਾਲੇ ਬੰਦਿਆਂ ਕੋਲ ਲੜਣ ਵਾਲੀਆਂ ਧਿਰਾਂ ਲਈ ਕੀਮਤੀ ਜਾਣਕਾਰੀ ਜਰੂਰ ਹੁੰਦੀ ਹੈ। ਸਰਕਾਰ ਦਾ ਹੱਥ ਪੰਥ ਦੀ ਹਾਲਤ ਨਾਲੋਂ ਉਪਰ ਹੈ ਜਿਸ ਕਰਕੇ ਬੰਦੇ ਭੇਤ ਬਾਹਰ ਨਹੀਂ ਕੱਢ ਰਹੇ। ਜੇ ਕੋਈ ਕੱਢੇ ਵੀ ਤਾਂ ਉਹਦੇ ਉਤੇ ਵੀ ਹਕੂਮਤ ਵਲੋਂ ਪਰਦਾ ਪਾ ਦਿੱਤਾ ਜਾਂਦਾ ਹੈ। ਕੰਮ ਹੋਣ ਤੋਂ ਬਾਅਦ ਇਹੋ ਜਿਹੇ ਬੰਦੇ ਕਿਵੇਂ ਰਹਿੰਦੇ ਹਨ, ਹਕੂਮਤਾਂ ਨੂੰ ਇਹ ਗੱਲ ਦਾ ਬਹੁਤਾ ਫਰਕ ਨਹੀਂ ਪੈਂਦਾ ਖਾਸ ਕਰਕੇ ਜਦੋਂ ਓਹਨਾਂ ਦੀ ਪਕੜ ਮਜਬੂਤ ਹੋਵੇ। ਜੇ ਪੰਥ ਦੀ ਜਥੇਬੰਦਕ ਹਾਲਤ ਮਜਬੂਤ ਹੋਵੇ ਤਾਂ ਅਜਿਹੇ ਬਹੁਤ ਸਾਰੇ ਮਾਮਲੇ ਹੋਰ ਸਾਹਮਣੇ ਆ ਸਕਦੇ ਹਨ ਜਿਸ ਨਾਲ ਲਹਿਰ ਬਾਰੇ ਸਰਕਾਰੀ ਧਿਰ ਦੇ ਕੰਮਾਂ ਅਤੇ ਸੋਚਾਂ ਦਾ ਕਾਫੀ ਕੁਝ ਬਾਹਰ ਆ ਸਕਦਾ ਹੈ।

ਇਹ ਬੰਦਾ ਮੈਨੂੰ ਸਬੱਬੀਂ ਮਿਲ ਗਿਆ। ਏਹਨਾਂ ਦੇ ਟੋਲੇ ਨੇ ਹੀ ਕਿੰਨੇ ਬੰਦੇ ਮਾਰੇ, ਕਿੰਨਾ ਕੁਝ ਹੋਰ ਕੀਤਾ ਇਹਦੇ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਹੈ। ਏਦਾਂ ਦੇ ਕਿੰਨੇ ਹੋਰ ਟੋਲੇ ਸਨ ਜਿਨ੍ਹਾਂ ਨੇ ਜੋ ਕੁਝ ਕੀਤਾ ਉਹਦਾ ਤਾਂ ਸਾਨੂੰ ਪੂਰਾ ਅੰਦਾਜਾ ਵੀ ਨਹੀਂ ਹੋ ਸਕਦਾ। ਜਿਹੜੇ ਏਹਨਾਂ ਲੋਕਾਂ ਦੇ ਹੱਥੋਂ ਰੱਬ ਨੂੰ ਪਿਆਰੇ ਹੋ ਗਏ ਓਹਨਾਂ ਬੰਦਿਆਂ ਦੀ ਕੁਰਬਾਨੀ ਦਾ ਸਭ ਤੋਂ ਤਰਾਸਦਿਕ ਪੱਖ ਇਹ ਹੈ ਕਿ ਏਹਨਾਂ ਬੰਦਿਆਂ ਦੀ ਕੁਰਬਾਨੀ ਸਿੱਖ ਹੋਣ ਕਰਕੇ ਅਤੇ ਲਹਿਰ ਦੇ ਹਿਮਾਇਤੀ ਹੋਣ ਕਰਕੇ ਹੋਈ ਪਰ ਓਹਨਾਂ ਦੇ ਕਤਲਾਂ ਦਾ ਨਾਂ ਲਹਿਰ ਦੇ ਸਿਰ ਹੀ ਲੱਗਾ। ਇਹ ਦੂਹਰੇ ਤੀਹਰੇ ਕਿਸਮ ਦੇ ਘਾਟੇ ਨੇ ਆਮ ਲੋਕਾਂ ਦੇ ਮਨਾਂ ਵਿਚ ਲਹਿਰ ਨੂੰ ਡਰਾਉਣਾ ਦੌਰ ਬਣਾ ਦਿੱਤਾ। ਅਸਲ ਵਿਚ ਸਰਕਾਰ ਇਹੋ ਚਾਹੁੰਦੀ ਸੀ।

ਜਿਹੜੇ ਸਿੰਘਾਂ ਨੇ ਇਹ ਸਰਕਾਰੀ ਸਰਪਰਸਤੀ ਵਾਲੇ ਖੂਨੀ ਟੋਲੇ ਨੂੰ ਸ਼ੁਰੂ ਵਿਚ ਹੀ ਠੱਲ ਲਿਆ ਓਹਨਾਂ ਦੀ ਮਿਹਨਤ, ਦਲੇਰੀ ਅਤੇ ਕੁਰਬਾਨੀ ਦਾ ਵੀ ਮੁੱਲ ਤਾਂ ਹੀ ਸਮਝਿਆ ਜਾ ਸਕਦਾ ਹੈ ਜੇ ਸਾਡੇ ਲੋਕਾਂ ਨੂੰ ਇਹ ਵਰਤਾਰੇ ਬਾਰੇ ਜਾਣਕਾਰੀ ਅਤੇ ਸਮਝ ਹੋਏਗੀ। ਲਹਿਰ ਦੀ ਅਨਮੋਲ ਟੁਕੜੀ ਜਿਸ ਨੇ ਇਹ ਕੰਮ ਨੂੰ ਬਾਖੂਬੀ ਨੇਪਰੇ ਚਾੜ੍ਹਿਆ ਉਹ ਸਾਰੇ ਹੀ ਚੜ੍ਹਦੀ ਕਲਾ ਵਿਚ ਸ਼ਹੀਦ ਹੋਏ। ਓਹਨਾਂ ਦੀ ਪੰਥ ਅੰਦਰ ਇਸ ਕੰਮ ਲਈ ਕਦੀ ਪ੍ਰਸੰਸਾ ਨਹੀਂ ਹੋਈ ਪਰ ਉਹ ਸਦਾ ਹੀ ਇਹਦੇ ਹੱਕਦਾਰ ਰਹਿਣਗੇ।

ੴ

# ਡੇਰਾ ਬਾਬਾ ਨਾਨਕ ਵਾਲਾ ਰਵੀ

ਇਹ ਮਈ ੧੯੯੬ ਦੀ ਗੱਲ ਹੈ ਜਦੋਂ ਪਟਿਆਲਾ ਪੁਲਿਸ ਨੇ ਮੈਨੂੰ ਅਦਾਲਤੀ ਹੁਕਮਾਂ ਨਾਲ ਆਪਣੀ ਤਫਤੀਸ਼ ਲਈ ਲਿਆਂਦਾ ਹੋਇਆ ਸੀ। ਓਥੇ ਮੇਰੀ ਮੁਲਾਕਾਤ ਅਜਿਹੇ ਬੰਦੇ ਨਾਲ ਹੋਈ ਜਿਸ ਨੇ ਮੈਨੂੰ ਉਸ ਮੌਕੇ ਬੜੀ ਮੁਸ਼ਕਲ ਵਿੱਚ ਪਾ ਦਿੱਤਾ। ਉਹਦੀਆਂ ਗੱਲਾਂ ਨੇ ਮੈਨੂੰ ਕਾਫੀ ਪ੍ਰੇਸ਼ਾਨ ਕੀਤਾ। ਉਹਦੀਆਂ ਗੱਲਾਂ ਨੂੰ ਉਸ ਵੇਲੇ ਤਾਂ ਪੂਰੀ ਤਰ੍ਹਾਂ ਨਾ ਸਮਝ ਸਕਿਆ ਪਰ ਬਾਅਦ ਵਿੱਚ ਆ ਕੇ ਹੌਲੀ-ਹੌਲੀ ਸਮਝ ਆਈਆਂ।

ਪਟਿਆਲੇ ਵਿਚ ਮਾਈ ਦੀ ਸਰਾਂ ਨਾਂ ਦਾ ਮਸ਼ਹੂਰ ਤਸੀਹਾ ਕੇਂਦਰ ਹੈ। ਉਸ ਵਕਤ ਉਹਦਾ ਮੁਖੀ ਇਕ ਸਿੱਖ ਬੰਦਾ ਸੀ ਜਿਸਨੂੰ ਮਹਿਕਮੇ ਦੇ ਲੋਕ ਬਾਬਾ ਕਹਿੰਦੇ ਸਨ। ਉਹ ਅੰਮ੍ਰਿਤਧਾਰੀ ਸੀ ਅਤੇ ਆਪਣੇ ਆਪ ਨੂੰ ਪੂਰਨ ਗੁਰਸਿੱਖ ਸਮਝਦਾ ਸੀ। ਉਹ ਆਪਣੇ ਹਿਸਾਬ ਨਾਲ ਸੰਘਰਸ਼ ਨੂੰ ਖਤਮ ਕਰਨ ਦੇ ਰੂਪ ਵਿਚ ਉਸ ਵੇਲੇ ਸਿੱਖੀ ਦੀ ਸੇਵਾ ਕਰ ਰਿਹਾ ਸੀ। ਉਹਦੇ ਲਈ ਦੇਸ ਦੀ ਸੇਵਾ ਹੀ ਸਿੱਖੀ ਦੀ ਸੇਵਾ ਸੀ। ਪਟਿਆਲੇ ਵਿੱਚ ਉਹਦਾ ਸਿੱਕਾ ਚੱਲਦਾ ਸੀ। ਫੜੇ ਹੋਏ ਲੋਕਾਂ ਦੀ, ਖਾਸ ਕਰਕੇ ਸਿੰਘਾਂ ਦੀ ਤਫਤੀਸ਼ ਲਈ ਉਹਦਾ ਨਾਂ ਮਸ਼ਹੂਰ ਸੀ। ਉਹਨੇ ਸਾਡੇ ਸੰਘਰਸ਼ ਦੇ ਬੜੇ ਬੰਦੇ ਸ਼ਹੀਦ ਕੀਤੇ ਸਨ। ਉਹ ਬੜੇ ਮਾਣ ਨਾਲ ਕਹਿੰਦਾ ਹੁੰਦਾ ਸੀ ਕਿ ਕੋਈ ਉਹਦੀ ਝਾਲ ਨਹੀਂ ਝੱਲ ਸਕਦਾ, ਇਥੇ ਸਭ ਨੂੰ ਬੋਲਣਾ ਹੀ ਪੈਂਦਾ ਹੈ। ਮੇਰੇ ਨਾਲ ਉਹਦਾ ਵਰਤਾਓ ਠੀਕ ਸੀ ਸ਼ਾਇਦ ਉਦੋਂ ਤੱਕ ਸੰਘਰਸ਼ ਮੱਠਾ ਪੈ ਗਿਆ ਹੋਣ ਕਰਕੇ। ਇਕ ਦਿਨ ਸ਼ਾਮ ਨੂੰ ਉਹਨੇ ਮੈਨੂੰ ਆਪਣੇ ਦਫਤਰ ਵਿੱਚ ਬੁਲਾਇਆ, ਜਿਥੇ ਪਹਿਲਾਂ ਹੀ ਦੋ ਨੌਜਵਾਨ ਬੈਠੇ ਸਨ। ਉਹ ਦੋਵੇਂ ਹੀ ਘੋਨ ਮੋਨ ਸਨ। ਮੈਨੂੰ ਕਿਹਾ ਕਿ ਏਹਨਾਂ ਨੂੰ ਮਿਲੋ ਅਤੇ ਪਛਾਣੋ। ਉਹਨੇ ਚਾਹ ਮੰਗਵਾ ਲਈ। ਮੈਂ ਕਿਹਾ ਕਿ ਮੈਂ ਕਿਸੇ ਨੂੰ ਨਹੀਂ ਪਛਾਣਦਾ। ਉਹ ਅਫਸਰ ਕਹਿਣ ਲੱਗਾ "ਆਪਣੇ ਸ਼ਾਗਿਰਦਾਂ ਨੂੰ ਵੀ ਨਹੀਂ ਪਛਾਣਦੇ"। ਮੈਂ ਫਿਰ ਆਪਣੀ ਅਣਜਾਣਤਾ ਦੱਸੀ। ਓਹਨਾਂ ਵਿਚੋਂ ਲੰਮੇ ਜਵਾਨ ਨੇ ਕਿਹਾ ਕਿ "ਭਾਈ

ਸਾਹਿਬ ਮੈਂ ਤੁਹਾਡੇ ਨਾਲ ਪਾਕਿਸਤਾਨ ਰਿਹਾ ਹਾਂ''। ਦੂਜੇ ਨੇ ਕਿਹਾ ਕਿ ''ਮੈਂ ਤੁਹਾਨੂੰ ਡਾ. ਬਲਜਿੰਦਰ ਸਿੰਘ ਪੰਜਵੜ ਨਾਲ ਕਈ ਵਾਰ ਮਿਲਿਆ ਹਾਂ''। ਜਦੋਂ ਪਹਿਲੇ ਨੇ ਕਿਹਾ ''ਭਾਅ ਜੀ ਮੈਂ ਰਵੀ ਹਾਂ, ਡੇਰਾ ਬਾਬਾ ਨਾਨਕ ਵਾਲਾ'' ਤਾਂ ਮੈਂ ਉਹਨੂੰ ਪਛਾਣ ਲਿਆ। ਦੂਜੇ ਜਵਾਨ ਨੂੰ ਮੈਂ ਫਿਰ ਵੀ ਨਾ ਪਛਾਣ ਸਕਿਆ। ਸਾਬਤ ਸੂਰਤ ਦੁਮਾਲੇ ਵਾਲੇ ਰਵੀ ਨੂੰ ਘੋਨ ਮੋਨ ਰੂਪ ਵਿੱਚ ਸੀ.ਆਈ.ਏ. ਦਫਤਰ ਵੇਖ ਕੇ ਮੈਨੂੰ ਬੜੀ ਹੈਰਾਨੀ ਹੋਈ ਅਤੇ ਫਿਕਰ ਵੀ। ਜਦੋਂ ਮੈਂ ਮਈ ੧੯੯੨ ਵਿਚ ਇਥੇ ਸਾਂ ਤਾਂ ਰਵੀ ਪਾਕਿਸਤਾਨ ਵਿੱਚ ਸੀ ਉਸ ਤੋਂ ਬਾਅਦ ਮੈਂ ਸਭ ਨਾਲੋਂ ਕੱਟਿਆ ਗਿਆ ਤਾਂ ਉਹਦੇ ਬਾਰੇ ਮੈਨੂੰ ਕੁਝ ਵੀ ਪਤਾ ਨਹੀਂ ਸੀ ਕਿ ਉਹ ਕਿਸ ਹਾਲਤ ਵਿੱਚ ਇਥੇ ਤੱਕ ਪਹੁੰਚਿਆ ਸੀ।

ਉਹ ਅਫਸਰ ਸਾਨੂੰ ਕਮਰੇ ਵਿਚ ਛੱਡ ਕੇ ਬਾਹਰ ਚਲਾ ਗਿਆ ਤਾਂ ਉਹਨੇ ਮੇਰੇ ਨਾਲ ਘੰਟਾ ਭਰ ਗੱਲਾਂ ਕੀਤੀਆਂ। ਮੈਂ ਉਹਦੀਆਂ ਗੱਲਾਂ ਸੁਣਦਾ ਵੀ ਰਿਹਾ ਅਤੇ ਨਾਲ ਦੀ ਨਾਲ ਇਹ ਸੋਚਣ ਦੀ ਕੋਸ਼ਿਸ਼ ਵੀ ਕਰਦਾ ਰਿਹਾ ਕਿ ਉਹਦੇ ਆਉਣ ਦਾ ਕੀ ਮਕਸਦ ਹੈ ਅਤੇ ਉਹਦੀਆਂ ਗੱਲਾਂ ਦਾ ਕੀ ਮਤਲਬ ਬਣਦਾ ਹੈ? ਰਵੀ ਅਗਲੇ ਦਿਨ ਵੀ ਆਇਆ ਅਤੇ ਇੰਸਪੈਕਟਰ ਦੇ ਕਮਰੇ ਵਿੱਚ ਮੈਨੂੰ ਆਪਣੀ ਕਹਾਣੀ ਸੁਣਾਉਂਦਾ ਰਿਹਾ। ਉਸ ਵਕਤ ਮੈਨੂੰ ਉਹਦੇ ਚਾਲ ਚਲਣ ਬਾਰੇ ਕੋਈ ਜਾਣਕਾਰੀ ਨਹੀਂ ਸੀ ਪਰ ਬਦਲਿਆ ਹੋਇਆ ਹੁਲੀਆ ਅਤੇ ਉਹਦਾ ਲਗਾਤਾਰ ਬੋਲੀ ਜਾਣਾ ਕਾਫੀ ਕੁਝ ਦਸਦਾ ਸੀ ਅਤੇ ਕਈ ਕੁਝ ਉਹਨੇ ਆਪਣੇ ਮੂਹੋਂ ਵੀ ਦੱਸ ਦਿੱਤਾ ਸੀ। ਜੇਲ੍ਹ ਵਿੱਚ ਜਾ ਕੇ ਅਤੇ ਫਿਰ ਬਾਹਰ ਆ ਕੇ ਮੈਨੂੰ ਉਹਦੀਆਂ ਗੱਲਾਂ ਬਾਰੇ ਹੋਰ ਕਈ ਕੁਝ ਪਤਾ ਚੱਲਿਆ। ਮੈਂ ਉਹਦੇ ਬਾਰੇ ਅਤੇ ਉਹਦੀਆਂ ਕਹੀਆਂ ਗੱਲਾਂ ਅਤੇ ਬਾਕੀ ਸਾਰੇ ਕੁਝ ਨੂੰ ਜੋੜ ਕੇ ਦੁਬਾਰਾ ਸੋਚਿਆ।

ਸਾਨੂੰ ਇਹ ਪਹਿਲੂ ਬਾਰੇ ਵੀ ਗੱਲ ਕਰਨੀ ਚਾਹੀਦੀ ਹੈ ਕਿ ਕਿਵੇਂ ਹਥਿਆਰਬੰਦ ਲਹਿਰ ਦੇ ਚੜ੍ਹਾਅ ਨਾਲ ਕਈ ਨੌਜਵਾਨ ਉਮਰ ਕਰਕੇ ਅਤੇ ਆਲੇ ਦੁਆਲੇ ਕਰਕੇ ਉਹਦੇ ਵੱਲ ਖਿੱਚੇ ਗਏ। ਜਦੋਂ ਸੰਘਰਸ਼ ਦਾ ਪਾਸਾ ਪਲਟਿਆ ਤਾਂ ਇਹ ਨੌਜਵਾਨ ਲਹਿਰ ਦੇ ਕਿਨਾਰੇ ਨਾਲ ਟਕਰਾਉਣ ਵਾਂਗ ਹਾਲਾਤ ਵੱਸ ਕਿੱਥੇ-ਕਿੱਥੇ ਜਾ ਡਿੱਗੇ। ਓਹਨਾਂ ਨੇ ਸ਼ੁਰੂ ਵਿੱਚ ਸੰਘਰਸ਼ ਵੱਲ ਮੂੰਹ ਕੀਤਾ ਸੀ ਪਰ ਅਖੀਰ ਵਿੱਚ ਬਿਲਕੁਲ ਉਲਟ ਪਾਸੇ ਵੱਲ ਚਲੇ ਗਏ। ਏਹ ਲੋਕ ਆਪ ਵੀ ਗੁੰਮਨਾਮ ਮੌਤ ਮਾਰੇ ਗਏ ਅਤੇ ਆਪਣੇ ਨਾਲ ਹੋਰ ਕਿੰਨੀਆਂ ਜਿੰਦਗੀਆਂ ਨੂੰ ਵੀ ਮੇਸ ਗਏ। ਕਿੰਨੇ ਹੀ ਪਰਿਵਾਰਾਂ ਦੀ ਜੀਵਨ ਚਾਲ ਨੂੰ ਉਖਾੜ ਅਤੇ ਉਲਟਾ ਗਏ। ਅਕਸਰ ਅਸੀਂ ਏਹਨਾਂ ਬੰਦਿਆਂ ਦੇ ਜੀਵਨ ਨੂੰ ਸਮਝਣ ਦੀ ਥਾਂ ਇਕ ਨਿੱਕੇ ਜਿਹੇ ਸ਼ਬਦ 'ਕੈਟ' ਨਾਲ ਸੀਮਤ ਕਰ ਦਿੰਦੇ ਹਾਂ। ਸਾਨੂੰ ਇਹਨੂੰ ਵੀ ਸਮਝਣਾ ਚਾਹੀਦਾ ਹੈ ਕਿ ਇਹ ਸਾਡੇ ਸੰਘਰਸ਼ ਵਿਚ ਹੀ ਸਨ ਪਰ ਅੱਡ ਅੱਡ ਕਾਰਨਾਂ ਕਰਕੇ ਦੁਸ਼ਮਣ ਵੱਲ ਚਲੇ ਗਏ। ਕਾਰਨ ਕਿੰਨੇ ਹੋ ਸਕਦੇ ਹਨ

ਜਿਵੇਂ ਸਿਦਕ ਦਾ ਕਮਜੋਰ ਹੋਣਾ, ਆਪਣੀ ਜਾਂ ਆਪਣਿਆਂ ਦੀ ਮੌਤ ਤੋਂ ਡਰ ਜਾਣਾ, ਲਾਲਚ ਵਿਚ ਆ ਜਾਣਾ ਜਾਂ ਨਾਲ ਦਿਆਂ ਨਾਲ ਕਿਸੇ ਵਿਰੋਧ ਤੋਂ ਤੁਰ ਕੇ ਸੋਚ ਤੋਂ ਪਰ੍ਹਾਂ ਦੇ ਸਿਰੇ ਤੱਕ ਚਲੇ ਜਾਣਾ। ਏਹਨਾਂ ਲੋਕਾਂ ਦੇ ਜੀਵਨ ਦੇ ਉਤਰਾਅ ਚੜ੍ਹਾਅ ਵਿੱਚ ਵੀ ਸਾਡੇ ਸਿੱਖਣ ਸਮਝਣ ਵਾਲਾ ਕਈ ਕੁਝ ਪਿਆ ਹੈ ਜਿਸ ਨੂੰ ਅਸੀਂ ਨਫ਼ਰਤੀ ਭਾਵਨਾ ਕਰਕੇ ਅਣਗੌਲਿਆ ਨਹੀਂ ਕਰ ਸਕਦੇ।

ਇਹ ੧੯੯੧ ਦੀ ਗੱਲ ਹੋਵੇਗੀ। ਉਸ ਵੇਲੇ ਸਰਹੱਦ ਉਤੇ ਕਾਫ਼ੀ ਤਾਰ ਲੱਗ ਗਈ ਸੀ। ਭਾਰਤ ਸਰਕਾਰ ਵਲੋਂ ਨਿਗਰਾਨੀ ਕਾਫ਼ੀ ਤੇਜ਼ ਸੀ। ਕੋਈ ਵਿਰਲਾ ਹੀ ਇਧਰ ਉਧਰ ਆ ਜਾ ਸਕਦਾ ਸੀ। ਰਵੀ ਦੀ ਉਮਰ ਉਸ ਵੇਲੇ ੨੨-੨੩ ਸਾਲ ਹੋਣੀ ਏ। ਉਹ ਆਪਣੇ ਤਿੰਨ ਹੋਰ ਸਾਥੀਆਂ ਨਾਲ ਡੇਰਾ ਬਾਬਾ ਨਾਨਕ ਨੇੜਿਓਂ ਸਰਹੱਦ ਪਾਰ ਕਰ ਗਿਆ। ਏਹਨਾਂ ਸਾਰਿਆਂ ਉਤੇ ਕੋਈ ਮੁਕਦਮਾ ਜਾਂ ਇਨਾਮ ਵੀ ਨਹੀਂ ਸੀ। ਸਰਹੱਦੀ ਇਲਾਕਾ ਹੋਣ ਕਰਕੇ ਸੌਖੇ ਪਾਰ ਚਲੇ ਗਏ। ਮਾਝੇ ਦੇ ਇਲਾਕੇ ਵਿਚੋਂ ਅਨੇਕਾਂ ਨੌਜਵਾਨ ਸਰਹੱਦ ਪਾਰ ਕਰਕੇ ਹਥਿਆਰ ਲੈਣ ਲਈ ਚਲੇ ਜਾਂਦੇ ਅਤੇ ਇਧਰ ਆ ਕੇ ਕਿਸੇ ਜਥੇਬੰਦੀ ਵਿਚ ਸ਼ਾਮਲ ਹੋ ਕੇ ਆਪਣਾ ਭਗੌੜਾ ਜੀਵਨ ਸ਼ੁਰੂ ਕਰ ਦਿੰਦੇ ਸਨ। ਰਵੀ ਪੜ੍ਹਿਆ ਲਿਖਿਆ ਅਤੇ ਚੁਸਤ ਚਲਾਕ ਸੀ ਅਤੇ ਆਪਣੇ ਟੋਲੇ ਦਾ ਆਗੂ ਸੀ। ਉਹਦੇ ਕੋਲ ਖੁਸ਼ਾਮਦ ਕਰਨ ਅਤੇ ਜਿਥੇ ਵੀ ਹੋਣਾ ਓਥੇ ਸਿਖਰਲੇ ਬੰਦੇ ਤੱਕ ਪਹੁੰਚ ਜਾਣ ਦੀ ਕਲਾ ਸੀ। ਉਹ ਲਿਖਣਾ ਵੀ ਜਾਣਦਾ ਸੀ। ਓਦੋਂ ਪੰਜ ਜਥੇਬੰਦੀਆਂ ਦੀ ਏਕਤਾ ਸੀ। ਉਸ ਨੇ ਆਪਣੀ ਕਲਾ ਨਾਲ ਛੇਤੀ ਹੀ ਬਬਰ ਖਾਲਸਾ ਦੇ ਖਾਸ ਸਿੰਘਾਂ ਵਿੱਚ ਆਪਣੀ ਪੈਂਠ ਬਣਾ ਲਈ। ਖੁਸ਼ਾਮਦ ਅਤੇ ਮਿਲਵਰਤਣ ਦੀ ਕਲਾ ਵਾਲੇ ਬੰਦੇ ਰੁਤਬਿਆਂ ਦੀਆਂ ਵੱਡੀਆਂ ਵੱਡੀਆਂ ਕੰਧਾਂ ਨੂੰ ਸੰਨ੍ਹ ਲਾ ਲੈਂਦੇ ਹਨ। ਇਸ ਤਰ੍ਹਾਂ ਦੇ ਬੰਦੇ ਜੋ ਛੇਤੀ ਉਪਰ ਉਠਦੇ ਹਨ ਓਹਨਾਂ ਦੀ ਨਿਸ਼ਾਨੇ ਪ੍ਰਤੀ ਦ੍ਰਿੜਤਾ ਅਤੇ ਇਮਾਨਦਾਰੀ ਸ਼ੱਕ ਵਿੱਚ ਰੱਖਣੀ ਚਾਹੀਦੀ ਹੈ।

ਰਵੀ ੧੯੯੨ ਵਿੱਚ ਪੰਜਾਬ ਵਾਪਸ ਅਇਆ ਤਾਂ ਆਉਂਦਿਆਂ ਹੀ ਫੜਿਆ ਗਿਆ। ਫੜੇ ਜਾਣ ਉਤੇ ਇਹ ਬੰਦਾ ਦੁਸ਼ਮਣ ਸਾਹਮਣੇ ਟੁੱਟ ਗਿਆ। ਇਥੇ ਹੀ ਬੱਸ ਨਹੀਂ ਸਗੋਂ ਇਹ ਦੂਜੇ ਪਾਸੇ ਜਾ ਕੇ ਖੜ੍ਹ ਗਿਆ। ਇਹਨੇ ਸਭ ਕੁਝ ਹੀ ਦੱਸ ਦਿੱਤਾ ਅਤੇ ਜਥੇਬੰਦੀ ਦਾ ਬੜਾ ਨੁਕਸਾਨ ਕਰਵਾਇਆ। ਕਈ ਸਿੰਘ ਸ਼ਹੀਦ ਕਰਵਾ ਦਿੱਤੇ। ਇਹਨੇ ਜਿਵੇਂ ਪਾਕਿਸਤਾਨ ਜਾ ਕੇ ਸਿੰਘਾਂ ਵਿਚ ਉਪਰ ਥਾਂ ਬਣਾਈ ਸੀ ਉਸੇ ਤਰ੍ਹਾਂ ਹੀ ਇਧਰ ਆ ਕੇ ਆਈ.ਬੀ. ਦੇ ਲੋਕਾਂ ਦਾ ਵੀ ਦਿਲ ਜਿੱਤ ਲਿਆ। ਪੰਜਾਬ ਵਿਚ ਆਈ.ਬੀ. ਸਿੱਧੇ ਰੂਪ ਵਿਚ ਆਪਣੇ ਬੰਦੇ ਨਹੀਂ ਰੱਖਦੀ ਸੀ ਸਗੋਂ ਕਈ ਵਾਰ ਇਹ ਆਪਣੇ ਬੰਦੇ ਪੁਲਿਸ ਨੂੰ ਦੇ ਦਿੰਦੀ ਸੀ। ਜੇਕਰ ਕੋਈ ਬੰਦਾ ਜਿਆਦਾ ਕੰਮ ਦਾ ਹੋਵੇ ਤਾਂ ਆਪਣੇ ਚਹੇਤੇ ਪੁਲਿਸ ਅਫਸਰ ਨੂੰ ਸਿੱਧੇ ਸੌਂਪ ਦਿੰਦੇ ਸਨ। ਆਈ.ਬੀ. ਆਪਣੇ

ਬੰਦਿਆਂ ਨੂੰ ਕਿਸੇ ਖਾਸ ਜਰੂਰਤ ਅਨੁਸਾਰ ਵਰਤਦੀ ਸੀ। ਰਵੀ ਨੇ ਆਈ.ਬੀ. ਰਾਹੀਂ ਪੰਜਾਬ ਦੇ ਵੱਖ ਵੱਖ ਜਿਲ੍ਹਿਆਂ ਵਿੱਚ ਪੁਲਿਸ ਨੂੰ ਬਹੁਤ ਕੰਮ ਦਿੱਤੇ। ਇਹਦੇ ਕੋਲ ਪਾਕਿਸਤਾਨ ਵਿੱਚ ਮੁੱਖ ਬੰਦਿਆਂ ਵਿਚ ਰਹਿਣ ਕਰਕੇ ਬਹੁਤ ਅਹਿਮ ਸਿੰਘਾਂ ਬਾਰੇ ਬਹੁਤ ਜਾਣਕਾਰੀ ਸੀ। ਮੈਨੂੰ ਜੇਲ੍ਹ ਵਿੱਚ ਪਤਾ ਲੱਗਿਆ ਕਿ ਬੇਅੰਤ ਸਿੰਘ ਕਾਂਡ ਵਾਲੇ ਸਿੰਘਾਂ ਦੇ ਫੜੇ ਜਾਣ ਵਿੱਚ ਵੀ ਇਹਦਾ ਹਿੱਸਾ ਸੀ। ਇਸ ਕਰਕੇ ਇਹਦੇ ਉੱਤੇ ਪੁਲਿਸ ਦਾ ਚੰਗਾ ਵਿਸ਼ਵਾਸ ਸੀ ਪਰ ਇਹਨੂੰ ਐਸ.ਪੀ.ਓ. ਹੀ ਭਰਤੀ ਕੀਤਾ। ਓਹਨਾਂ ਸੂਹੀਆ ਨੂੰ ਹੀ ਪੱਕਾ ਭਰਤੀ ਕਰਦੇ ਸੀ ਜਿਹੜੇ ਵੱਧ ਭਰੋਸੇਮੰਦ ਜਾਂ ਕਾਬਲ ਹੋਣ। ਇਹਦਾ ਮਤਲਬ ਇਹ ਹੁੰਦਾ ਸੀ ਪੁਲਿਸ ਉਹਦੇ ਕੰਮ ਲੈਣ ਤੋਂ ਬਾਅਦ ਉਹਨੂੰ ਮਾਰੇਗੀ ਨਹੀਂ ਅਤੇ ਉਹਨੂੰ ਮਹਿਕਮੇ ਵਿੱਚ ਹੀ ਥਾਂ ਦਿੱਤੀ ਜਾਵੇਗੀ। ਜਦੋਂ ਕੋਈ ਬੰਦਾ ਇਹ ਰੁਤਬਾ ਲੈ ਲੈਂਦਾ ਸੀ ਤਾਂ ਉਹਦੀ ਤਾਕਤ ਵਧ ਜਾਂਦੀ ਸੀ। ਸਿੱਧੀ ਉਪਰ ਤੱਕ ਪਹੁੰਚ ਹੋਣ ਕਾਰਨ ਉਹ ਕਈ ਮਾਮਲਿਆਂ ਵਿੱਚ ਮਨਮਾਨੀਆਂ ਵੀ ਕਰਨ ਲੱਗ ਜਾਂਦੇ ਸਨ। ਉਹਦੇ ਬਾਰੇ ਵੱਖ ਵੱਖ ਥਾਂਵਾਂ ਤੋਂ ਮਿਲੀ ਜਾਣਕਾਰੀ ਮੁਤਾਬਿਕ ਬਾਅਦ ਵਿਚ ਅੰਦਾਜਾ ਲਾਇਆ ਕਿ ਉਹ ਇਸ ਤਾਕਤ ਦੇ ਵਿਸ਼ਵਾਸ਼ ਨਾਲ ਹੀ ਮੈਨੂੰ ਮਿਲਣ ਆਇਆ ਸੀ ਪਰ ਫਿਰ ਵੀ ਮੈਂ ਸੋਚਦਾ ਹਾਂ ਕਿ ਉਹ ਮੈਨੂੰ ਕਿਉਂ ਮਿਲਣ ਆਇਆ ਸੀ? ਉਹ ਜੱਗ ਜਾਹਰ ਤਾਂ ਹੋ ਚੁੱਕਾ ਸੀ। ਕੀ ਉਹ ਮੇਰੀ ਮਾਨਸਿਕ ਹਾਲਤ ਜਾਣਨ ਵਾਸਤੇ ਆਇਆ ਸੀ ਪਰ ਉਹਨੇ ਉਸ ਤਰ੍ਹਾਂ ਦਾ ਕੁਝ ਪੁੱਛਿਆ ਦੱਸਿਆ ਵੀ ਨਹੀਂ ਸੀ।

ਦੂਜੇ ਦਿਨ ਦੀ ਮੁਲਾਕਾਤ ਵਿਚ ਜਦੋਂ ਅਸੀਂ ਇਕੱਲੇ ਸੀ ਉਹਨੇ ਕਈ ਕੁਝ ਅਜਿਹਾ ਦੱਸਿਆ ਸੀ ਜੋ ਸਰਕਾਰ ਲਈ ਬਹੁਤ ਅਹਿਮ ਸੀ ਜਾਂ ਨੁਕਸਾਨਦੇਹ ਸੀ। ਸਾਰੀਆਂ ਗੱਲਾਂ ਉਹਨੇ ਸਹਿਜ ਸੁਭਾਅ ਹੀ ਕੀਤੀਆਂ ਸੀ। ਮੈਂ ਉਸਨੂੰ ਕੋਈ ਪਰਵਾਨ ਨਹੀਂ ਕੀਤਾ ਸੀ। ਉਹਨੂੰ ਸਿਰਫ ਏਨਾ ਪੁੱਛਿਆ ਸੀ ਕਿ ਇਹ ਹਾਲਤ ਉਸ 'ਤੇ ਕਿਵੇਂ ਆਈ? ਉਹਨੇ ਦੱਸਿਆ ਕਿ ਜਦੋਂ ਮੈਂ ਫੜਿਆ ਗਿਆ ਉਹ ਮੇਰੇ ਪਰਿਵਾਰ ਨੂੰ ਲੈ ਆਏ ਅਤੇ ਮੇਰੇ ਨਾਲ ਬਹੁਤ ਚੰਗਾ ਸਲੂਕ ਕੀਤਾ। ਉਹ ਏਨੀ ਗੱਲ ਦੱਸਣ ਤੋਂ ਬਾਅਦ ਫਿਰ ਸੰਘਰਸ਼ ਅਤੇ ਜਥੇਬੰਦੀ ਦੀਆਂ ਕਮੀਆਂ ਦੀ ਗੱਲ ਕਰਨ ਲੱਗ ਪਿਆ। ਉਹਦੀਆਂ ਸਭ ਗੱਲਾਂ ਦਾ ਕੁੱਲ ਮਤਲਬ ਇਹੋ ਸੀ ਕਿ ਸਭ ਕੁਝ ਗਲਤ ਹੋ ਗਿਆ ਸੀ, ਸੰਘਰਸ਼ ਗਲਤ ਹੱਥਾਂ ਵਿਚ ਚਲਾ ਗਿਆ। ਇਸ ਹਾਲ ਵਿਚ ਮੈਂ ਕੀ ਕਰ ਸਕਦਾ ਹਾਂ ਜਦੋਂ ਕਿਸੇ ਉੱਤੇ ਵਿਸ਼ਵਾਸ ਹੀ ਨਹੀਂ ਰਿਹਾ। ਸ਼ਾਇਦ ਉਹ ਕਿਸੇ ਅਜਿਹੇ ਬੰਦੇ ਨੂੰ ਸਫਾਈ ਦੇਣਾ ਚਾਹੁੰਦਾ ਸੀ ਜੋ ਉਹਨੂੰ ਜਾਣਦਾ ਵੀ ਹੋਵੇ ਅਤੇ ਸੰਘਰਸ਼ ਦੇ ਨਾਲ ਵੀ ਖੜ੍ਹਾ ਹੋਵੇ।

ਕੋਈ ਵੀ ਬੰਦਾ ਜਦੋਂ ਏਡਾ ਵੱਡਾ ਮੋੜ ਕਟਦਾ ਹੈ ਤਾਂ ਉਸ ਲਈ ਕੋਈ

ਜਚਣਯੋਗ ਬਿਰਤਾਂਤ ਤਾਂ ਲੋੜੀਂਦਾ ਹੀ ਹੈ। ਇਸ ਤਰ੍ਹਾਂ ਉਹਨੇ ਵੀ ਉਹੀ ਕੀਤਾ ਜੋ ਕਈ ਲੋਕਾਂ ਨੇ ਪਹਿਲਾਂ ਵੀ ਕੀਤਾ ਸੀ ਅਤੇ ਕਈ ਹੁਣ ਵੀ ਕਰੀ ਜਾ ਰਹੇ ਹਨ। ਜਦੋਂ ਸੰਘਰਸ਼ ਦੀ ਚੜ੍ਹਤ ਹੈ ਤਾਂ ਸਭ ਕੁਝ ਬੱਲੇ ਬੱਲੇ, ਜਦੋਂ ਠਹਿਰਾਅ ਆ ਗਿਆ ਜਾਂ ਝੱਖੜ ਵਿੱਚ ਫਸ ਗਏ ਤਾਂ ਸਾਰਾ ਦੋਸ਼ ਸੰਘਰਸ਼ਸ਼ੀਲ ਧਿਰਾਂ ਜਾਂ ਜਥੇਬੰਦੀਆਂ ਦਾ ਕੱਢ ਦੇਣਾ। ਉਹਨੇ ਦੋ ਦਿਨਾਂ ਦੀ ਗੱਲਬਾਤ ਵਿਚ ਮੈਨੂੰ ਸਿਰਫ ਇਕ ਹੀ ਸੁਆਲ ਕੀਤਾ ਸੀ ਕਿ "ਤੁਹਾਨੂੰ ਹੁਣ ਸੰਘਰਸ਼ ਕਿਵੇਂ ਲਗਦਾ ਹੈ"। ਮੈਂ ਉਸਨੂੰ ਕਿਹਾ ਸੀ ਕਿ "ਸੰਘਰਸ਼ ਪਹਿਲਾਂ ਵੀ ਠੀਕ ਸੀ ਹੁਣ ਵੀ ਠੀਕ ਹੈ। ਸਾਡੇ ਵਿੱਚ ਕਮੀਆਂ ਹੋ ਸਕਦੀਆਂ ਹਨ। ਸੰਘਰਸ਼ ਉਤਰਾਵਾਂ ਚੜ੍ਹਾਵਾਂ ਵਿੱਚ ਲੰਮਾ ਚੱਲੇਗਾ ਹੁਣ"। ਇਸ ਤੋਂ ਬਾਅਦ ਉਹ ਹੀ ਬੋਲਿਆ ਅਤੇ ਜਿਆਦਾ ਆਪਣੀ ਸਫਾਈ ਵਿੱਚ ਹੀ ਬੋਲਿਆ, ਜੀਹਦਾ ਸੰਘਰਸ਼ ਨੂੰ ਸਮਝਣ ਦੇ ਪੱਖ ਤੋਂ ਕੋਈ ਮਤਲਬ ਨਹੀਂ ਸੀ ਪਰ ਉਹਦੀਆਂ ਬਹੁਤ ਸਾਰੀਆਂ ਗੱਲਾਂ ਵਿਚੋਂ ਕੁਝ ਅਹਿਮ ਵੀ ਸਨ।

ਇਕ ਤਾਂ ਉਹਨੇ ਦੱਸਿਆ ਕਿ ਜਿਹੜੇ ਸਿੰਘ ਫੜੇ ਜਾਂਦੇ ਹਨ ਓਹਨਾਂ ਨੂੰ ਸਾਰੇ ਹੀ ਭੁੱਲ ਵਿਸਾਰ ਦਿੰਦੇ ਹਨ ਜਾਂ ਆਪਣੇ ਹਾਲ 'ਤੇ ਹੀ ਛੱਡ ਦਿੰਦੇ ਹਨ। ਓਹਨਾਂ ਦਾ ਜੋ ਹਾਲ ਤਸ਼ੱਦਦ ਕੇਂਦਰਾਂ ਵਿਚ, ਸੂਹੀਆ ਜਾਂ ਸੁਰੱਖਿਆ ਮਹਿਕਮੇ ਦੇ ਗੁਪਤ ਟਿਕਾਣਿਆਂ ਵਿੱਚ ਹੁੰਦਾ ਹੈ ਉਹ ਕਹਿਣ ਤੋਂ ਬਾਹਰਾ ਹੈ। ਰੱਬ ਕਰੇ ਕਿ ਅਜਿਹੇ ਹਾਲ ਹੋਣ ਤੋਂ ਪਹਿਲਾਂ ਸਭ ਨੂੰ ਹੀ ਮੌਤ ਆ ਜਾਵੇ।

ਉਹਨੇ ਦੱਸਿਆ ਕਿ ਕਈ ਵਾਰ ਸਿੰਘਾਂ ਨੂੰ ਕਈ ਕਈ ਮਹੀਨੇ ਜਾਂ ਕਈ ਵਾਰ ਸਾਲਾਂਬੱਧੀ ਵੀ ਗੁਪਤ ਥਾਵਾਂ 'ਤੇ ਰੱਖਿਆ ਜਾਂਦਾ ਹੈ ਕਿ ਉਹ ਆਖਰ ਨੂੰ ਟੁੱਟ ਹਾਰ ਜਾਣਗੇ ਅਤੇ ਓਹਨਾਂ ਨਾਲ ਰਲ ਕੇ ਸੰਘਰਸ਼ ਦੇ ਖਿਲਾਫ ਚੱਲਣ ਲਈ ਰਾਜੀ ਹੋ ਜਾਣਗੇ। ਫੜੇ ਹੋਏ ਸਿੰਘਾਂ ਨੂੰ ਲਗਾਤਾਰ ਸਰੀਰਿਕ ਅਤੇ ਮਾਨਸਿਕ ਤਸੀਹਿਆਂ ਰਾਹੀਂ ਜਲਾਲਤ ਮਹਿਸੂਸ ਕਰਵਾਈ ਜਾਂਦੀ ਹੈ। ਬਹੁਤੀ ਵਾਰ ਹੋਰਨਾਂ ਨੂੰ ਤਸੀਹੇ ਦੇ ਦੇ ਕੇ ਓਹਨਾਂ ਦੇ ਸਾਹਮਣੇ ਮਾਰਿਆ ਜਾਂਦਾ ਹੈ। ਇਹ ਬਹੁਤ ਔਖਾ ਕੰਮ ਹੁੰਦਾ ਹੈ। ਬੰਦਾ ਆਪ ਤਾਂ ਝੱਲ ਸਕਦਾ ਹੈ ਪਰ ਬੇਬਸੀ ਦੀ ਹਾਲਤ ਵਿੱਚ ਆਪਣੇ ਸਾਹਮਣੇ ਕਿਸੇ ਹੋਰ 'ਤੇ ਜੁਲਮ ਵੇਖਣਾ ਅਸਹਿ ਹੁੰਦਾ ਹੈ। ਇਕ ਯੋਧੇ ਜਾਂ ਸਵੈਮਾਨੀ ਬੰਦੇ ਲਈ ਆਪਣੇ ਸਾਹਮਣੇ ਕਿਸੇ ਨੂੰ ਰੇਜਾ-ਰੇਜਾ ਹੁੰਦੇ ਵੇਖਣ ਤੋਂ ਬੁਰਾ ਕੁਝ ਨਹੀਂ ਹੁੰਦਾ।

ਫਸਿਆ ਹੋਇਆ ਬੰਦਾ ਆਪਣੀ ਮੌਤ ਦੀ ਵਾਰੀ ਨੂੰ ਉਡੀਕਦੇ ਹੋਏ ਵੀ ਟੁੱਟ ਜਾਂਦਾ ਹੈ ਕਿਉਂਕਿ ਹਕੂਮਤਾਂ ਦੇ ਖੁਫੀਆ ਮਹਿਕਮਿਆਂ ਦੇ ਬੰਦੇ ਕਿਸੇ ਫੜੇ ਹੋਏ ਬੰਦੇ ਨੂੰ ਉਹਦੇ ਹਿਸਾਬ ਨਾਲ ਮੌਤ ਨਹੀਂ ਦਿੰਦੇ। ਉਹ ਪੁਲਿਸ ਵਾਂਗ ਸਿਰਫ ਸਰੀਰ ਦੀ ਖਿੱਚ ਧਾੜ ਨਹੀਂ ਕਰਦੇ ਸਗੋਂ ਓਹਨਾਂ ਦੀ ਬਿਰਤੀ ਤਜਰਬਾ ਅਤੇ ਤਰੀਕੇ ਬੜੇ ਠੰਡੇ ਅਤੇ ਨਿਰਦਈ ਹੁੰਦੇ ਹਨ। ਓਹ ਫਸੇ ਹੋਏ ਬੰਦਿਆਂ ਦੀ ਅਜਿਹੀ ਹਾਲਤ ਕਰਦੇ ਹਨ ਕਿ

ਜਲਾਲਤ ਅਤੇ ਬੇਬਸੀ ਨਾ ਸਹਾਰਦੇ ਹੋਏ ਬੰਦਾ ਪਿਆਸੇ ਦੇ ਪਾਣੀ ਨੂੰ ਤਰਸਣ ਵਾਂਗ, ਮੌਤ ਮੰਗਦਾ ਹੈ। ਮੌਤ ਨਸੀਬ ਨਹੀਂ ਹੁੰਦੀ ਤਾਂ ਜਿੰਦਗੀ ਅਤਿ ਦੀ ਪੀੜਾ ਵਿਚ ਉਲਝ ਜਾਂਦੀ ਹੈ। ਆਲਾ ਦੁਆਲਾ ਸਭ ਮੌਤ ਰੂਪ ਹੁੰਦਾ ਹੈ ਪਰ ਓਥੇ ਮੌਤ ਦੀ ਥਾਂ ਜਲਾਲਤ ਅਤੇ ਬੇਬਸੀਆਂ ਲੈ ਲੈਂਦੀਆਂ ਹਨ। ਇਸ ਤਰ੍ਹਾਂ ਟੁੱਟਿਆਂ ਬੰਦਿਆਂ ਲਈ ਭੁੱਖਿਆਂ ਨੰਗਿਆਂ, ਸੁੱਤਿਆਂ ਅਤੇ ਜਾਗਦਿਆਂ ਦੀ ਹਾਲਤ ਵਿੱਚ ਬਹੁਤਾ ਫਰਕ ਨਹੀਂ ਰਹਿੰਦਾ। ਇਸ ਤਰ੍ਹਾਂ ਦੇ ਤਸ਼ੱਦਦ ਨਾਲ ਬੰਦੇ ਦੀ ਚੇਤਨਾ ਵਿਚੋਂ ਸਮੇਂ ਦਾ ਅਹਿਸਾਸ ਖੁੱਸਣ ਲੱਗਦਾ ਹੈ ਤਾਂ ਬੰਦਾ ਪਾਗਲਾਂ ਵਾਂਗ ਹੋ ਜਾਂਦਾ ਹੈ। ਹਕੂਮਤਾਂ ਦੇ ਗੁੰਮਨਾਮ ਕਾਰਿੰਦੇ ਬਹੁਤ ਤਜਰਬੇਕਾਰ ਹੁੰਦੇ ਹਨ ਓਹ ਬੰਦੇ ਨੂੰ ਪਾਗਲ ਨਹੀਂ ਹੋਣ ਦਿੰਦੇ। ਪਾਗਲਪਣ ਜਾਂ ਮੌਤ ਦੇ ਐਨ ਆਖਰੀ ਮੋੜ ਤੀਕ ਲਿਜਾ ਕੇ ਬੰਦੇ ਦਾ ਇਲਾਜ ਕਰਦੇ ਹਨ ਉਹਨੂੰ ਅਰਾਮ ਦਿਵਾਉਂਦੇ ਹਨ ਤਾਂ ਕਿ ਤਸ਼ੱਦਦ ਨਵੇਂ ਸਿਰੇ ਤੋਂ ਸ਼ੁਰੂ ਕਰ ਸਕਣ।

ਇਹ ਸਭ ਕੁਝ ਵਿਚੋਂ ਸਿੱਖ ਸੰਘਰਸ਼ ਦੇ ਕਿੰਨੇ ਸਿੰਘ ਲੰਘੇ ਹੋਣਗੇ ਅਤੇ ਕਿੰਨੇ ਕੁ ਪਾਗਲ ਹੋ ਕੇ ਮਰੇ ਹੋਣਗੇ, ਸਾਡੇ ਕੋਲ ਕੋਈ ਅੰਦਾਜਾ ਨਹੀਂ ਹੈ। ਦੁਨੀਆ ਵਿਚ ਹੋਰ ਕਿੰਨੀਆਂ ਜੁਝਾਰੂ ਤਹਿਰੀਕਾਂ ਦੇ ਲੋਕ ਇਸ ਤਰ੍ਹਾਂ ਮੌਤ ਨੂੰ ਤਰਸੇ ਹੋਣਗੇ ਇਹਦੇ ਬਾਰੇ ਵੀ ਕੁਝ ਨਹੀਂ ਕਿਹਾ ਜਾ ਸਕਦਾ ਪਰ ਹਕੂਮਤਾਂ ਅੱਗੇ ਲਈ ਹੋਰ ਤਜਰਬੇਕਾਰ ਅਤੇ ਤਕਨੀਕ ਨਾਲ ਤਸ਼ੱਦਦ ਦੀਆਂ ਸੂਖਮ ਵਿਧੀਆਂ ਨਾਲ ਹੋਰ ਮਾਰੂ ਹੋ ਰਹੀਆਂ ਹਨ। ਸਾਡੇ ਸਮੇਂ ਵਿਚ ਹੀ ਕਿੰਨੇ ਗੁੰਮਨਾਮ ਲੋਕ ਆਪਣੀਆਂ ਰੂਹਾਂ ਅਤੇ ਸਰੀਰਾਂ ਉਤੇ ਕਿੱਡਾ ਵੱਡਾ ਕਹਿਰ ਝੱਲ ਗਏ। ਹਾਲਾਤ ਇਸ ਤਰ੍ਹਾਂ ਬਦਲ ਗਏ ਹਨ ਕਿ ਅਸੀਂ ਓਹਨਾਂ ਨੂੰ ਯਾਦ ਵੀ ਨਹੀਂ ਕਰਦੇ। ਸੰਘਰਸ਼ ਵਿੱਚ ਗੁੰਮਨਾਮ ਹਿੱਸਾ ਪਾਉਣ ਵਾਲੇ ਸਿੰਘਾਂ ਸਿੰਘਣੀਆਂ ਲਈ ਅਰਦਾਸ ਦਾ ਇਹੋ ਹਿੱਸਾ ਹੀ ਭਰੋਸਾ ਬਣਾਉਂਦਾ ਹੈ ਕਿ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ ... ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਈ। ਇਹ ਅਮੁੱਕ ਲੜੀ ਸਾਡੇ ਭਵਿੱਖ ਲਈ ਵੀ ਖੁੱਲ੍ਹੀ ਪਈ ਹੈ।

ਰਵੀ ਨੇ ਇਕ ਸਿੰਘ ਦੀ ਵਾਰਤਾ ਸੁਣਾਈ ਜਿਸਨੂੰ ਸੁਣ ਕੇ ਦਿਲ ਵਿੱਚੋਂ ਚੀਸ ਨਿਕਲਦੀ ਸੀ। ਸਰਹੱਦੀ ਇਲਾਕੇ ਦਾ ਕੋਈ ਖਾੜਕੂ ਸਿੰਘ ਬਟਾਲੇ ਪੁਲਿਸ ਵਾਲਿਆਂ ਕੋਲ ਸੀ। ਉਹ ਕਿਸੇ ਵੀ ਤਰੀਕੇ ਟੁੱਟ ਨਹੀਂ ਰਿਹਾ ਸੀ। ਤਸ਼ੱਦਦ ਹੁੰਦਾ ਤਾਂ ਚੁੱਪ ਕਰਕੇ ਕਚੀਚੀ ਵੱਟ ਲੈਂਦਾ ਸੀ। ਹਰ ਵਾਰ ਉਹਦੇ ਉਤੇ ਮਾਰੂ ਤਸ਼ੱਦਦ ਹੁੰਦਾ ਰਹਿੰਦਾ ਸੀ। ਰਵੀ ਦੇ ਦੱਸਣ ਅਨੁਸਾਰ ਇਕ ਰਾਤ ਪੁਲਿਸ ਵਾਲੇ ਉਹਨੂੰ ਸਰਹੱਦ 'ਤੇ ਲੈ ਗਏ, ਉਹ ਵੀ ਨਾਲ ਹੀ ਸੀ। ਉਹ ਸਿੰਘ ਦੀਆਂ ਦੋਵੇਂ ਲੱਤਾਂ ਜਿਪਸੀ ਅਤੇ ਜੀਪ ਨਾਲ ਬੰਨ੍ਹ ਦਿੱਤੀਆਂ ਅਤੇ ਦੋਵੇਂ ਗੱਡੀਆਂ ਹੌਲੀ ਹੌਲੀ ਉਲਟ ਦਿਸ਼ਾ ਵਿੱਚ ਤੋਰ ਦਿੱਤੀਆਂ। ਉਸ ਦਿਨ ਵੀ ਉਸ ਸਿੰਘ ਨੇ ਕਸੀਸ ਵੱਟੀ ਪਰ ਮੈਂ ਇਹ ਵੇਖ ਨਹੀਂ ਸਕਿਆ ਅਤੇ ਮੂੰਹ ਭੁਆਂ ਲਿਆ। ਇਸ ਵਾਰ ਉਸ ਸਿੰਘ ਦੀ ਇਕ ਲੰਬੀ ਚੀਕ ਨਿਕਲੀ ਅਤੇ ਉਹ ਟੁੱਟ

ਗਈ। ਉਹ ਵਿਚਕਾਰੋਂ ਪਾੜਿਆ ਗਿਆ। ਬਾਅਦ ਵਿੱਚ ਲਾਸ਼ ਦਾ ਸਰਹੱਦ 'ਤੇ ਮੁਕਾਬਲਾ ਵਿਖਾ ਦਿੱਤਾ ਗਿਆ। ਰਵੀ ਨੇ ਅੱਖੀਂ ਵੇਖੀਆਂ ਅਤੇ ਸੁਣੀਆਂ ਹੋਈਆਂ ਗੱਲਾਂ ਮੈਨੂੰ ਉਧੜ ਉਧੜ ਕੇ ਸੁਣਾਈਆਂ ਤਾਂ ਕਿ ਮੈਨੂੰ ਇਹ ਜਚਾ ਸਕੇ ਕਿ ਫੜੇ ਹੋਏ ਬੰਦੇ ਜੇ ਆਖੇ ਨਾ ਲੱਗਣ ਤਾਂ ਉਹ ਕੀ ਕਰਦੇ ਹਨ ਪਰ ਰਵੀ ਨੇ ਉਹ ਗੱਲਾਂ ਵੀ ਸੁਣਾਈਆਂ ਜੋ ਉਹਦੇ ਆਪਣੇ ਵਰਗਿਆਂ ਦੀਆਂ ਵੀ ਸਨ।

ਸੀ.ਆਰ.ਪੀ.ਐਫ. ਦੀਆਂ ਜਲੰਧਰ ਅਤੇ ਲੁਧਿਆਣੇ ਛਾਉਣੀਆਂ ਵਿੱਚ ਵੀ ਉਸ ਵੇਲੇ ਖੁਫੀਆ ਮਹਿਕਮੇ ਦੇ ਮਜਬੂਤ ਤਸੀਹਾ ਕੇਂਦਰ ਸਨ ਜਿਥੇ ਫੜੇ ਹੋਏ ਸਿੰਘਾਂ ਨੂੰ ਲੰਬਾ ਸਮਾਂ ਤਸੀਹੇ ਦੇਣ ਵਾਸਤੇ ਰੱਖਿਆ ਜਾਂਦਾ ਸੀ। ਰਵੀ ਵੀ ਕਾਫੀ ਚਿਰ ਉਥੇ ਰਿਹਾ ਸੀ। ਇਹਦਾ ਇਹੋ ਜਿਹੀਆਂ ਥਾਵਾਂ ਉਤੇ ਖੁੱਲ੍ਹਾ ਆਉਣ ਜਾਣ ਸੀ। ਉਹਨੇ ਬੜੀ ਚਿੰਤਾ ਵਿੱਚ ਦੱਸਿਆ ਕਿ ਇਕ ਸਿੰਘ ਅਤੇ ਸਿੰਘਣੀ ਸ੍ਰੀ ਅੰਮ੍ਰਿਤਸਰ ਜਿਲ੍ਹੇ ਤੋਂ ਫੜ ਕੇ ਲਿਆਂਦੇ ਹੋਏ ਸਨ। ਜੋ ਮੇਰੇ ਤੋਂ ਇਕ ਸਾਲ ਪਹਿਲਾਂ ਦੇ ਓਥੇ ਸਨ। ਉਹ ਦੋਵੇਂ ਜਵਾਨ ਉਮਰ ਸਨ ਪਰ ਸਰੀਰਿਕ ਅਤੇ ਮਾਨਸਿਕ ਪੀੜਾ ਨਾਲ ਓਹਨਾਂ ਦਾ ਬੁਰਾ ਹਾਲ ਸੀ। ਉਹ ਟੁੱਟ ਚੁੱਕੇ ਸਨ। ਪੁਲਿਸ ਅਤੇ ਸੀ.ਆਰ.ਪੀ.ਐਫ. ਵਾਲੇ ਉਸ ਔਰਤ ਨਾਲ ਆਪਣੀ ਹਵਸ ਪੂਰੀ ਕਰਦੇ ਸਨ। ਰਵੀ ਨੇ ਇਕ ਦਿਨ ਉਸ ਔਰਤ ਨੂੰ ਪੁੱਛਿਆ ਕਿ ਤੂੰ ਕਿਸੇ ਨੂੰ ਰੋਕਦੀ ਕਿਉਂ ਨਹੀਂ? ਉਹ ਔਰਤ ਕਹਿੰਦੀ ਕਿ ਕਿਸੇ ਇਕ ਨੂੰ ਤਾਂ ਰੋਕਿਆ ਜਾ ਸਕਦਾ ਹੈ ਹਰ ਰੋਜ ਹਰ ਇਕ ਨੂੰ ਨਹੀਂ ਰੋਕਿਆ ਜਾ ਸਕਦਾ। ਸ਼ਾਇਦ ਰਵੀ ਦੇ ਵੀ ਉਸ ਨਾਲ ਕੋਈ ਸਬੰਧ ਸਨ, ਉਹ ਉਸ ਔਰਤ ਲਈ ਭਾਵੁਕ ਹੋਇਆ। ਕਾਫੀ ਚਿਰ ਉਹ ਜਲੰਧਰ ਨਹੀਂ ਗਿਆ। ਜਦੋਂ ਗਿਆ ਤਾਂ ਉਹ ਦੋਵੇਂ ਓਥੇ ਨਹੀਂ ਸਨ। ਉਹ ਕਿਥੇ ਗਏ ਉਹਨੂੰ ਕਿਸੇ ਤੋਂ ਵੀ ਕੁਝ ਪਤਾ ਨਹੀਂ ਲੱਗਿਆ। ਉਹਦੇ ਅੰਦਾਜੇ ਮੁਤਾਬਿਕ ਜਦੋਂ ਕੋਈ ਬੰਦਾ ਆਪਣਾ ਕੰਮ ਦੇ ਹਟਦਾ ਹੈ ਤਾਂ ਹਕੂਮਤ ਉਹਨੂੰ ਪਾਰ ਬੁਲਾ ਦਿੰਦੀ ਹੈ। ਰਵੀ ਵਰਗੇ ਸ਼ਾਤਿਰ ਤਾਂ ਬਹੁਤ ਘੱਟ ਹੋਣਗੇ ਜਿਹੜੇ ਦੋਵੇਂ ਪਾਸੇ ਹੀ ਖਾਸ ਬਣਕੇ ਰਹੇ।

ੴ

# ਲਾਲ ਕਿਲ੍ਹੇ ਦਾ ਤਹਿਖਾਨਾ

ਰਵੀ ਦੀ ਸਭ ਤੋਂ ਅਹਿਮ ਗੱਲ ਆਈ.ਬੀ. ਦੀ ਗੁਪਤ ਜੇਲ੍ਹ ਬਾਰੇ ਸੀ। ਜੋ ਦਿੱਲੀ ਦੇ ਲਾਲ ਕਿਲ੍ਹੇ ਦੇ ਤਹਿਖਾਨਿਆਂ ਵਿੱਚ ਸੀ। ਆਈ.ਬੀ. ਵਲੋਂ ਫੜੇ ਜਾਣ ਕਰਕੇ ਉਹ ਕੁਝ ਸਮਾਂ ਓਥੇ ਰਿਹਾ ਸੀ। ਪੁਰਾਣੇ ਕਿਲ੍ਹਿਆਂ ਵਿਚ ਲਾਜਮੀ ਤੌਰ 'ਤੇ ਹੀ ਇਕ ਬੰਦੀਖਾਨਾ ਹੁੰਦਾ ਸੀ। ੧੯੪੭ ਤੋਂ ਬਾਅਦ ਖੁਫੀਆ ਮਹਿਕਮੇ ਨੇ ਇਹ ਥਾਂ ਆਪਣੇ ਤਫਤੀਸ਼ੀ ਟਿਕਾਣੇ ਵਜੋਂ ਵਰਤਣੀ ਸ਼ੁਰੂ ਕੀਤੀ। ਕਿਲ੍ਹੇ ਵਿਚ ਉਪਰ ਦਫਤਰ ਸਨ ਅਤੇ ਹੇਠ ਬਹੁਤ ਵੱਡਾ ਤਹਿਖਾਨਾ ਸੀ। ਇਹ ਤਹਿਖਾਨੇ ਵਿਚ ਕਈ ਛੋਟੀਆਂ ਛੋਟੀਆਂ ਕੋਠੜੀਆਂ ਸਨ। ਇਹ ਸਾਰੀਆਂ ਪੁਰਾਣੇ ਪੱਥਰਾਂ ਅਤੇ ਚੂਨੇ ਨਾਲ ਹੀ ਬਣੀਆਂ ਹੋਈਆਂ ਸਨ। ਏਹਨਾਂ ਦੀਆਂ ਕੰਧਾਂ ਬਹੁਤ ਮੋਟੀਆਂ ਅਤੇ ਬਿਨਾਂ ਕਿਸੇ ਰੋਸ਼ਨਦਾਨ ਤੋਂ ਹਨ। ਇਹ ਕੋਠੜੀਆਂ ਹਨੇਰੀਆਂ ਅਤੇ ਸਿੱਲੀਆਂ ਹਨ। ਜਿਥੇ ਸਾਹ ਲੈਣ ਵੇਲੇ ਘੁਟਣ ਮਹਿਸੂਸ ਹੁੰਦੀ ਹੈ। ਇਥੇ ਆਮ ਤੌਰ 'ਤੇ ਓਹਨਾਂ ਬੰਦਿਆਂ ਨੂੰ ਲਿਆਂਦਾ ਜਾਂਦਾ ਹੈ ਜਿਹੜੇ ਕਦੇ ਵਾਪਸ ਨਾ ਲਿਜਾਣੇ ਹੋਣ। ਜਾਸੂਸ, ਜੰਗੀ ਕੈਦੀ ਜਾਂ ਲੜਾਕੂ ਸੰਘਰਸ਼ਾਂ ਦੇ ਆਗੂ ਆਦਿ। ਏਹਨਾਂ ਸਭ ਕੋਠੜੀਆਂ ਵਿਚ ਸਿਰਫ ਇਕ ਛੋਟਾ ਜਿਹਾ ਦਰਵਾਜਾ ਹੀ ਹੈ। ਹੁਣ ਬਿਜਲੀ ਕਰਕੇ ਓਥੇ ਜੇ ਉਹ ਚਾਹੁਣ ਤਾਂ ਚਾਨਣ ਹੋ ਜਾਂਦਾ ਹੈ। ਟੱਟੀ ਪਿਸ਼ਾਬ ਦਾ ਪ੍ਰਬੰਧ ਵੀ ਕੋਠੜੀਆਂ ਅੰਦਰ ਹੀ ਕੀਤਾ ਹੋਇਆ ਹੈ। ਘੱਟ ਤੋਂ ਘੱਟ ਅਤੇ ਉਹ ਵੀ ਮਾੜੇ ਤੋਂ ਮਾੜਾ ਸਮਾਨ ਹੀ ਮਿਲਦਾ ਹੈ। ਪਾਟੇ ਫੌਜੀ ਕੰਬਲ ਅਤੇ ਅਜਿਹੀ ਥਾਲੀ, ਕੌਲੀ ਜਿਸ ਨੂੰ ਤੋੜ ਕੇ ਵੀ ਬੰਦਾ ਆਪਣੇ ਆਪ ਨੂੰ ਮਾਰ ਨਹੀਂ ਸਕਦਾ। ਓਥੇ ਕਿਸੇ ਦਾ ਕੋਈ ਨਾਂ ਨਹੀਂ ਸਿਰਫ ਇਕ ਨੰਬਰ ਹੁੰਦਾ ਹੈ। ਦਾਲ ਰੋਟੀ ਦੋ ਵੇਲੇ ਮਿਲਦੀ ਹੈ। ਓਥੇ ਬਾਹਰ ਸਿਰਫ ਪੁੱਛ-ਗਿੱਛ ਲਈ ਜਾਂ ਕਿਸੇ ਕੰਮ ਲਿਜਾਣ ਲਈ ਹੀ ਕੱਢਿਆ ਜਾਂਦਾ ਹੈ। ਇਹ ਕਾਨੂੰਨ ਦੀ ਪਹੁੰਚ ਤੋਂ ਪਰ੍ਹੇ ਦੀ ਥਾਂ ਹੈ। ਇਕ ਤਰ੍ਹਾਂ ਨਾਲ ਨਰਕ ਹੀ ਹੈ। ਕਦੀ ਕਦੀ ਸੰਤਰੀ ਆਉਂਦਾ ਹੈ। ਕਈ ਵਾਰ ਉਚੀ ਅਵਾਜ ਮਾਰਨ 'ਤੇ ਆ ਵੀ ਜਾਂਦਾ ਹੈ। ਨਾਲ ਦੀ ਕੋਠੜੀ ਵਾਲੇ ਨਾਲ ਬਹੁਤ ਉਚੀ ਬੋਲ ਕੇ ਕਦੀ ਕਦੀ ਕੋਈ ਗੱਲ ਹੋ ਜਾਂਦੀ ਹੈ ਪਰ ਕੈਦੀ ਘੱਟ ਹੋਣ ਦੀ ਹਾਲਤ ਵਿਚ ਉਹ ਸਦਾ

ਹੀ ਦੂਰ-ਦੂਰ ਰੱਖਦੇ ਹਨ।

ਰਵੀ ਦੇ ਕਹਿਣ ਅਨੁਸਾਰ ਉਹਨੂੰ ਓਥੇ ਦੋ ਕੁ ਹਫਤੇ ਰੱਖਿਆ ਗਿਆ। ਉਹਦੇ ਨਾਲ ਬਹੁਤ ਨਰਮਾਈ ਕੀਤੀ ਗਈ ਸੀ ਅਤੇ ਸਹੂਲਤ ਕਾਰਨ ਉਹਨੂੰ ਸਿਰਫ ਰਾਤ ਨੂੰ ਹੀ ਬੰਦ ਕਰਦੇ ਸਨ। ਇਕ ਸੰਤਰੀ ਨੇ ਉਹਨੂੰ ਕਿਹਾ ਕਿ ਤੂੰ ਬਹੁਤ ਕਿਸਮਤ ਵਾਲਾ ਹੈ ਇਥੋਂ ਤਾਂ ਸਿਰਫ ਲਾਸ਼ਾਂ ਹੀ ਬਾਹਰ ਜਾਂਦੀਆਂ ਹਨ।

ਰਵੀ ਦੇ ਦੱਸਣ ਅਨੁਸਾਰ ਓਥੇ ਨਾਲ ਦੀ ਇਕ ਕੋਠੜੀ ਵਿਚ ਕੋਈ ਜਾਸੂਸ ਸੀ ਜੋ ਬੁੱਢਾ ਹੋ ਗਿਆ ਸੀ ਉਹ ਉੱਚੀ-ਉੱਚੀ ਖੰਘਦਾ ਅਤੇ ਕਰਾਹੁੰਦਾ ਰਹਿੰਦਾ ਸੀ। ਉਹਨੂੰ ਨੀਂਦ ਨਹੀਂ ਆਉਂਦੀ ਸੀ। ਜਦੋਂ ਮੈਂ ਉਹਨੂੰ ਤਰਲਾ ਕੀਤਾ ਤਾਂ ਉਹ ਚੁੱਪ ਕਰ ਗਿਆ। ਉਹ ਕਿਸੇ ਵੀ ਗੱਲ ਦਾ ਜੁਆਬ ਹੁੰਗਰ ਵਿੱਚ ਹੀ ਦਿੰਦਾ ਸੀ। ਸ਼ਾਇਦ ਉਹਦਾ ਸਮਾਂ ਨੇੜੇ ਸੀ। ਜਿਹੜੇ ਮੋੜ ਥਾਣੀ ਮੈਂ ਲੰਘ ਕੇ ਆਉਂਦਾ ਸੀ ਓਥੇ ਇਕ ਅਫਗਾਨ ਦਾ ਚਿਹਰਾ ਨਜਰ ਪੈਂਦਾ ਸੀ। ਓਥੇ ਬੰਦੇ ਨੂੰ ਅੱਖਾਂ ਬੰਨ੍ਹ ਕੇ ਹੀ ਅੰਦਰ ਅਤੇ ਬਾਹਰ ਲਿਜਾਂਦੇ ਸਨ ਪਰ ਮੇਰੇ ਨਾਲ ਨਰਮਾਈ ਕਰਕੇ ਏਦਾਂ ਨਹੀਂ ਸੀ ਕਰਦੇ। ਉਹ ਅਫਗਾਨ ਭਰਵੀਂ ਦਾਹੜੀ ਵਾਲਾ ਅਧਖੜ ਉਮਰ ਦਾ ਸੀ। ਉਹ ਮੈਨੂੰ ਪਾਗਲ ਜਿਹਾ ਲੱਗਦਾ ਸੀ। ਸੰਤਰੀ ਕੁਝ ਦੱਸਦੇ ਨਹੀਂ ਸੀ। ਉਹ ਅਕਸਰ ਬੋਲਦੇ ਨਹੀਂ ਸਨ। ਮੇਰੇ ਨਾਲ ਖਾਸ ਵਰਤਾਓ ਹੁੰਦਾ ਵੇਖ ਕੇ ਓਹਨਾਂ ਵਿਚੋਂ ਇਕ ਨੇ ਏਨਾ ਕੁ ਦੱਸਿਆ ਕਿ ਪਿਛਲੇ ੧੫ ਸਾਲ ਤੋਂ ਇਹ ਏਥੇ ਹੀ ਹੈ। ਇਸਨੂੰ ਹੁਣ ਬਹੁਤ ਕੁਝ ਭੁੱਲ ਗਿਆ ਹੈ। ਸਿਰਫ ਖਾਣਾ ਪੀਣਾ, ਬਾਹਰ ਜਾਣਾ ਅਤੇ ਸੌਣਾ ਹੀ ਯਾਦ ਹੈ। ਨਮਾਜ ਵੀ ਕਈ ਵਾਰ ਅਜੀਬ ਤਰੀਕੇ ਨਾਲ ਕਰਦਾ ਹੈ। ਇਹਨੂੰ ਖੰਘ ਬਹੁਤ ਸੀ ਤੇ ਰੰਗ ਪੀਲਾ ਹੋ ਗਿਆ ਸੀ। ਇਥੇ ਬਹੁਤੇ ਕੈਦੀਆਂ ਨੂੰ ਸਿੱਲ ਕਾਰਨ ਖੰਘ ਹੋ ਜਾਂਦੀ ਸੀ ਅਤੇ ਮੁੜ ਟੀ.ਬੀ. ਹੋ ਜਾਂਦੀ ਸੀ। ਸਾਰੇ ਕੈਦੀ ਬਿਮਾਰ ਹੋ ਕੇ ਹੀ ਮਰਦੇ ਸਨ। ਜਾਸੂਸ ਬੁਢੇ ਅਤੇ ਅਫਗਾਨੀ ਦੋਵਾਂ ਨੂੰ ਹੀ ਟੀ.ਬੀ. ਸੀ।

ਮੈਂ ਦੋ ਦਿਨ ਅਤੇ ਬਾਕੀ ਰਾਤਾਂ ਓਥੇ ਰਿਹਾ ਤਾਂ ਮੇਰਾ ਅੰਦਾਜਾ ਹੈ ਕਿ ਓਥੇ ੬-੭ ਸਿੰਘ ਵੀ ਹੋਣਗੇ। ਮੈਂ ਸਿਵਾਏ ਅਫਗਾਨੀ ਦੇ ਕਿਸੇ ਦਾ ਚਿਹਰਾ ਨਹੀਂ ਵੇਖ ਸਕਿਆ ਪਰ ਰੋਟੀ ਅਤੇ ਚਾਹ ਪਾਣੀ ਲੈਣ ਵੇਲੇ ਦੀਆਂ ਅਵਾਜਾਂ ਤੋਂ ਅੰਦਾਜਾ ਲਾਇਆ। ਮੈਨੂੰ ਰੱਖਦੇ ਵੀ ਦਰਵਾਜੇ ਦੇ ਸਭ ਤੋਂ ਨੇੜਲੀ ਕੋਠੜੀ ਵਿੱਚ ਸਨ। ਅਗਲੀਆਂ ਕੋਠੜੀਆਂ ਬਾਰੇ ਬਹੁਤਾ ਪਤਾ ਨਹੀਂ ਲੱਗਦਾ ਸੀ।

ਇਕ ਜਾਟ ਸੰਤਰੀ ਜਿਸਨੂੰ ਪਤਾ ਸੀ ਕਿ ਮੈਂ ਇਥੇ ਪੱਕਾ ਨਹੀਂ ਰਹਿਣਾ ਚਲੇ ਜਾਣਾ ਹੈ ਉਸਨੂੰ ਮੇਰੇ ਨਾਲ ਹਮਦਰਦੀ ਹੋ ਗਈ। ਉਸ ਨੇ ਦੱਸਿਆ ਕਿ ਇਥੇ ਇਕ ਸਿੱਖ ਬੁਢਾ ਹੈ ਜਿਸ ਤੋਂ ਬਹੁਤ ਅਸਲਾ ਫੜਿਆ ਗਿਆ ਸੀ। ਜਿਹੜਾ ਓਥੇ ਡੇਢ ਕੁ ਸਾਲ ਤੋਂ ਹੈ। ਉਹ ਵੀ ਟੀ.ਬੀ. ਦਾ ਮਰੀਜ ਹੋ ਗਿਆ ਹੈ। ਰਵੀ ਨੇ ਕਿਹਾ, "ਉਸ ਜਾਟ

ਸੰਤਰੀ ਨੇ ਮੈਨੂੰ ਹੋਰ ਬੰਦਿਆਂ ਬਾਰੇ ਨਹੀਂ ਦੱਸਿਆ ਪਰ ਮੈਨੂੰ ਗਾਲ੍ਹਾਂ, ਚੀਕਾਂ ਅਤੇ ਉਚੀ ਅਵਾਜਾਂ ਤੋਂ ਅੰਦਾਜਾ ਹੋ ਗਿਆ ਕਿ ਸੱਤ ਅੱਠ ਬੰਦੇ ਪੰਜਾਬੀ ਹਨ। ਇਕ ਅਵਾਜ ਬਹੁਤ ਜੋਰ ਦੀ "ਸਕਿਉਰਟੀ ਵੀਰ" ਪੁਕਾਰਦੀ ਸੀ। ਇਕ ਬੜੀ ਠੇਠ ਪੰਜਾਬੀ ਵਿੱਚ ਗਾਹਲਾਂ ਕੱਢਦਾ ਸੀ। ਇਕ ਵਾਰ ਮੈਂ ਖਾਲਿਸਤਾਨ ਜਿੰਦਾਬਾਦ ਦੇ ਨਾਹਰੇ ਵੀ ਸੁਣੇ ਜੋ ਦੋ ਬੰਦੇ ਦਸ ਕੁ ਮਿੰਟ ਲਾਉਂਦੇ ਰਹੇ। ਇਕ ਅਵਾਜ ਰੋਜ ਰਾਤ ਨੂੰ ਕੈਪਸੂਲ ਮੰਗਦੀ ਸੀ। ਸ਼ਾਇਦ ਉਹ ਨੀਂਦ ਜਾਂ ਦਰਦ ਦੀ ਦਵਾ ਸੀ। ਸੰਤਰੀ ਉਹਦਾ ਕੋਟਾ ਹੀ ਦਿੰਦੇ ਸਨ ਪਰ ਉਹ ਹਰ ਰੋਜ ਵੱਧ ਮੰਗਦਾ ਸੀ। ਮੈਨੂੰ ਓਥੇ ਬੜਾ ਹੀ ਡਰ ਲਗਦਾ ਸੀ। ਮੈਨੂੰ ਲਗਦਾ ਸੀ ਕਿ ਮੈਂ ਇਕ ਮਹੀਨੇ ਤੋਂ ਜਿਆਦਾ ਨਹੀਂ ਕੱਟ ਸਕਾਂਗਾ। ਮੈਂ ਕਈ ਵਾਰ ਆਪਣੇ ਅਫਸਰਾਂ ਅਤੇ ਹੋਰ ਮੇਰੇ ਵਰਗੇ ਐਸ.ਪੀ.ਓ. ਨਾਲ ਇਹ ਤਹਿਖਾਨੇ ਬਾਰੇ ਗੱਲ ਕੀਤੀ ਪਰ ਲੋਕਾਂ ਨੂੰ ਇਸ ਬਾਰੇ ਬਹੁਤ ਥੋੜ੍ਹਾ ਪਤਾ ਹੈ"।

ਜਲੰਧਰ ਦੇ ਇਕ ਤਸੀਹਾ ਕੇਂਦਰ ਵਿੱਚ ਮੈਨੂੰ ਇਕ ਆਈ.ਜੀ. ਅਹੁਦੇ ਦਾ ਅਫਸਰ ਮਿਲਿਆ ਜੋ ਉਹ ਤਹਿਖਾਨੇ ਬਾਰੇ ਜਾਣਦਾ ਸੀ। ਉਹਦੇ ਦੱਸਣ ਅਨੁਸਾਰ ਪਹਿਲਾਂ ਜਿਹੜੇ ਖਾੜਕੂ ਫੜ ਕੇ ਮਾਰੇ ਨਹੀਂ ਜਾਂਦੇ ਸਨ ਅਤੇ ਓਹਨਾਂ ਨੂੰ ਪੁਲਿਸ ਹਿਰਾਸਤ ਵਿਚੋਂ ਭੱਜੇ ਦੱਸ ਦਿੱਤਾ ਜਾਂਦਾ ਸੀ ਓਹਨਾਂ ਨੂੰ ਖੁਫੀਆ ਮਹਿਕਮਾ ਓਥੇ ਲੈ ਜਾਂਦਾ ਸੀ। ਓਥੇ ਓਹਨਾਂ ਨੂੰ ਬੜੇ ਲੰਮੇ ਚਿਰ ਵਿਚ ਸਰੀਰਿਕ ਮਾਨਸਿਕ ਤਸੱਦਦ ਦੇ ਨਾਲ ਨਾਲ ਲਾਲਚ ਅਤੇ ਵਰਗਲਾਉਣ ਦਾ ਕੰਮ ਚਲਦਾ ਰਹਿੰਦਾ ਸੀ। ਨਸ਼ੇ ਦੀ ਲਗਾਤਾਰ ਵਰਤੋਂ ਕਰਕੇ ਬੰਦਿਆਂ ਨੂੰ ਅਮਲੀ ਬਣਾ ਕੇ ਵੀ ਤੋੜਣ ਦਾ ਜਤਨ ਕੀਤਾ ਜਾਂਦਾ ਸੀ। ਇਹ ਕੰਮ ਕਾਫੀ ਚਿਰ ਚਲਦਾ ਰਿਹਾ, ਹੁਣ ਪਤਾ ਨਹੀਂ ਚਲਦਾ ਹੈ ਜਾਂ ਬੰਦ ਹੈ। ਰਵੀ ਦੇ ਦੱਸਣ ਮੁਤਾਬਿਕ ਬਲੈਕ ਥੰਡਰ ਤੱਕ ਫੜੇ ਹੋਏ ਸਿੱਖ ਸੰਘਰਸ਼ ਦੇ ਆਗੂ ਓਥੇ ਕੈਦ ਸਨ ਉਸ ਤੋਂ ਬਾਅਦ ਓਹਨਾਂ ਦਾ ਕੀ ਬਣਿਆ ਕਿਸੇ ਨੂੰ ਕੋਈ ਪਤਾ ਨਹੀਂ। ਉਸ ਨੇ ਕਈ ਪਰਮੁਖ ਸਿੰਘਾਂ ਦੇ ਨਾਂ ਲਏ ਸਨ ਜਿਵੇਂ ਮਨਬੀਰ ਸਿੰਘ ਚਹੇੜੂ, ਅਵਤਾਰ ਸਿੰਘ ਪਹਿਲਵਾਨ, ਤਰਸੇਮ ਸਿੰਘ ਕੁਹਾੜ ਅਤੇ ਸੁਲੱਖਣ ਸਿੰਘ।

ਉਹਦੀਆਂ ਗੱਲਾਂ ਸੁਣ ਕੇ ਮੈਨੂੰ ਇਕਦਮ ੧੯੮੮ ਵਿੱਚ ਦਰਬਾਰ ਸਾਹਿਬ ਉਤੇ ਦੂਜੇ ਹਮਲੇ ਤੋਂ ਪਹਿਲਾਂ ਦੀਆਂ ਗੱਲਾਂ ਚੇਤੇ ਆਈਆਂ ਜੋ ਉਸ ਵਕਤ ਅਕਾਲ ਤਖਤ ਸਾਹਿਬ ਦੇ ਜਥੇਦਾਰ ਜਸਬੀਰ ਸਿੰਘ ਰੋਡੇ ਦਿੱਲੀ ਜੇਲ੍ਹ ਤੋਂ ਰਿਹਾਅ ਹੋ ਕੇ ਆਏ ਤਾਂ ਉਨ੍ਹਾਂ ਨਾਲ ਮੁਲਾਕਾਤ ਵਿਚ ਹੋਈਆਂ ਸਨ। ਉਨ੍ਹਾਂ ਦੀ ਗੱਲ ਸਾਨੂੰ ਉਸ ਵੇਲੇ ਪੂਰੀ ਤਰ੍ਹਾਂ ਸਮਝ ਨਹੀਂ ਪਈ ਸੀ। ਉਨ੍ਹਾਂ ਦੇ ਨਾਲ ਦੇ ਬੰਦੇ ਕਹਿੰਦੇ ਸਨ ਕਿ "ਉਹ ਸ਼ਾਂਤੀ ਸਮਝੌਤਾ ਕਰਕੇ ਸੰਧੀ ਕਰਾਉਣ ਨੂੰ ਤਿਆਰ ਹਨ। ਇਹਦੇ ਨਾਲ ਕੁਝ ਖਾੜਕੂ ਆਗੂਆਂ ਨੂੰ ਵੀ ਛੁਡਾ ਸਕਦੇ ਹਾਂ, ਜੋ ਨਰਕ ਵਰਗੀ ਜੂਨ ਭੋਗ ਰਹੇ ਹਨ"। ਸਰਕਾਰ ਨਾਲ ਸਮਝੌਤੇ ਦੀ ਗੱਲ ਤਾਂ ਓਥੇ ਹੀ ਰਹਿ ਗਈ। ਸਾਨੂੰ ਉਸ ਵੇਲੇ ਕੁਝ ਸ਼ੱਕ ਜਰੂਰ ਸੀ

ਉਪਰੋਕਤ ਸਿੰਘ ਹਕੂਮਤ ਨੇ ਆਪਣੇ ਕੋਲ ਰੱਖੇ ਹੋਏ ਸਨ।

ਮੈਨੂੰ ਰਵੀ ਦੀ ਗੱਲ ਸੁਣ ਕੇ ਉਹ ਗੱਲ ਵੀ ਯਾਦ ਆਈ ਜੋ ਇਕ ਵਾਰ ਸ਼ੇਰ ਸਿੰਘ ਸ਼ੇਰ (ਫੈਡਰੇਸ਼ਨ) ਅਤੇ ਇਕ ਹੋਰ ਸਿੰਘ ਨੇ ਵੀ ਦੱਸੀ ਸੀ ਕਿ ਜਲੰਧਰ ਦੇ ਇਲਾਕੇ ਦੇ ਇਕ ਕੈਟ ਨੇ ਓਹਨਾਂ ਦੀ ਜਾਣ ਪਛਾਣ ਵਾਲਿਆਂ ਕੋਲ ਇਹ ਕਿਹਾ ਸੀ ਕਿ ਪੁਲਿਸ ਨੇ ਤਸ਼ੱਦਦ ਕਰਕੇ ਉਸ ਨੂੰ ਆਪਣੇ ਨਾਲ ਤੋਰ ਲਿਆ ਹੈ। ਉਹਦਾ ਕਹਿਣਾ ਸੀ ਜਦੋਂ ਤਸ਼ੱਦਦ ਦੌਰਾਨ ਓਹਨਾਂ ਨੇ ਕਿਤੇ ਲਿਜਾ ਕੇ ਮੈਨੂੰ ਭਾਈ ਮਨਵੀਰ ਸਿੰਘ ਚਹੇੜੂ ਦੀ ਬੁਰੀ ਹਾਲਤ ਵਿਖਾਈ ਤਾਂ ਮੈਂ ਟੁੱਟ ਗਿਆ। ਮੈਨੂੰ ਲੱਗਿਆ ਕਿ ਮੈਂ ਉਹਦੇ ਜਿੰਨਾ ਦੁੱਖ ਨਹੀਂ ਝੱਲ ਸਕਾਂਗਾ। ਏਹਨਾਂ ਸਾਰੀਆਂ ਗੱਲਾਂ ਨੂੰ ਰਲਾ ਕੇ ਇਹ ਮੰਨਿਆ ਜਾ ਸਕਦਾ ਹੈ ਕਿ ਜਿਹੜੇ ਸਿੰਘਾਂ ਨੂੰ ਸਰਕਾਰ ਨੇ ਮਰੇ ਜਾਂ ਭਗੌੜੇ ਵਿਖਾਇਆ ਅਸਲ ਵਿਚ ਓਹਨਾਂ ਨੂੰ ਲੰਮਾ ਸਮਾਂ ਆਪਣੀ ਨਰਕੀ ਕੈਦ ਵਿੱਚ ਰੱਖਿਆ। ਸਰਕਾਰ ਨੂੰ ਆਸ ਹੋਏਗੀ ਕਿ ਇਕ ਦਿਨ ਇਹ ਦੁੱਖ ਜਲਾਲਤ ਨਾਲ ਆਖਰ ਟੁੱਟ ਜਾਣਗੇ ਜਾਂ ਇਸ ਲਈ ਵੀ ਕਿ ਕਿਤੇ ਅੱਗੇ ਚੱਲ ਕੇ ਕਿਸੇ ਸਮਝੌਤੇ ਵੇਲੇ ਦੇਣ ਲੈਣ ਦੇ ਕੰਮ ਆ ਸਕਣਗੇ। ਸਰਕਾਰ ਵਲੋਂ ਸਾਡੇ ਕੋਲ ਵੱਖ ਵੱਖ ਰੂਪਾਂ ਵਿੱਚ ਸਮਝੌਤੇ ਦੀਆਂ ਸਲਾਹਾਂ ਆਉਂਦੀਆਂ ਹੀ ਰਹਿੰਦੀਆਂ ਸਨ। ਹਰ ਨਵਾਂ ਅਫਸਰ ਜਾਂ ਨੇਤਾ ਆਪਣੇ ਜ਼ੋਰ ਅਤੇ ਅਸਰ ਦੇ ਸਹਾਰੇ ਇਹ (ਸਮਝੌਤੇ ਵਾਲੀ) ਜਿੱਤ ਹਾਸਲ ਕਰਨ ਦੀ ਨਿੱਜੀ ਇੱਛਾ ਵੀ ਰੱਖਦਾ ਹੁੰਦਾ ਸੀ। ਹੋ ਸਕਦਾ ਹੈ ਕਿ ਏਹਨਾਂ ਸਿੰਘਾਂ ਨੂੰ ਦੁਖ ਤਕਲੀਫ ਵਿੱਚ ਲੰਮਾ ਚਿਰ ਰੱਖ ਕੇ ਉਹ ਸਾਡੀ ਮਾਨਸਿਕਤਾ ਨੂੰ ਫਰੋਲ ਰਹੇ ਸਨ ਕਿ ਸਿੱਖ ਕਿਸ ਹੱਦ ਤੱਕ ਕਿਸ ਕਿਸ ਰੂਪ ਵਿੱਚ ਜਾ ਸਕਦੇ ਹਨ। ਸਾਨੂੰ ਓਹਨਾਂ ਸਿੰਘਾਂ ਦੀ ਲੰਮੀ ਕੈਦ ਅਤੇ ਓਹਨਾਂ ਦੇ ਭਾਰੇ ਦਿਨਾਂ ਬਾਰੇ ਕੁਝ ਵੀ ਪਤਾ ਨਹੀਂ ਹੈ।

ਰਵੀ ਨਾਲ ਇਹ ਮੁਲਾਕਾਤ ਤੋਂ ਬਾਅਦ ਮੈਂ ਉਹਦੇ ਬਾਰੇ ਕਿੰਨਾ ਚਿਰ ਕੁਝ ਨਹੀਂ ਸੁਣਿਆ ਸੀ। ਬਸ ਇਹੀ ਪਤਾ ਸੀ ਕਿ ਉਹ ਦਿੱਲੀ ਹਕੂਮਤ ਦਾ ਇਕ ਖਾਸ ਸੂਹੀਆ ਬਣ ਗਿਆ ਸੀ। ਸੰਨ ੨੦੦੦ ਵਿਚ ਦੁਬਾਰਾ ਉਸ ਬਾਰੇ ਪਤਾ ਲੱਗਿਆ ਸੀ ਕਿ ਉਹ ਜੰਮੂ ਕਸ਼ਮੀਰ ਵਿਚ ਸਰਗਰਮ ਹੈ। ਉਥੇ ਦੇ ਕਈ ਪਰਮੁਖ ਖਾੜਕੂਆਂ ਨੂੰ ਪਾਰ ਬੁਲਾਉਣ ਵਿਚ ਉਹਦਾ ਹੱਥ ਸੀ। ਉਹਦੇ ਕੋਲ ਛਾਪਾਮਾਰ ਜੰਗ ਲੜਣ ਵਾਲੇ ਬੰਦਿਆਂ ਨੂੰ ਫਸਾਉਣ ਲਈ ਵੱਡਾ ਚੋਗਾ ਸੀ ਕਿ ਉਹ ਹਥਿਆਰ ਦਿਵਾਏਗਾ ਜਾਂ ਵੇਚੇਗਾ। ਇਹ ਜਾਲ ਨਾਲ ਉਹਨੇ ਬੜੇ ਬੰਦੇ ਫਸਾਏ ਸਨ।

ਸਾਰੀ ਦੁਨੀਆ ਦੀਆਂ ਹਥਿਆਰਬੰਦ ਲਹਿਰਾਂ ਦੇ ਲੋਕਾਂ ਨੂੰ ਫਸਾਉਣ ਦਾ ਸਭ ਤੋਂ ਵੱਡਾ ਜਾਲ ਇਹੋ ਹੁੰਦਾ ਹੈ ਕਿਉਂਕਿ ਹਥਿਆਰ ਇਹ ਜੰਗ ਵਿੱਚ ਜਾਨ ਤੋਂ ਵੀ ਵੱਧ ਅਹਿਮੀਅਤ ਧਾਰਨ ਕਰ ਜਾਂਦਾ ਹੈ। ਹਕੂਮਤਾਂ ਦੇ ਵੱਡੇ ਪ੍ਰਬੰਧ ਅਤੇ ਪ੍ਰਚਾਰ ਸਾਹਮਣੇ ਇਕ ਭਗੌੜਾ ਜੀਵਨ ਜੀਣ ਵਾਲੇ ਦੀ ਜਿੰਦਗੀ ਹਥਿਆਰ ਨਾਲ ਸਾਹਾਂ ਵਾਂਗ ਬੱਝ

ਜਾਂਦੀ ਹੈ। ਹਥਿਆਰਾਂ ਦਾ ਮਿਲਣਾ ਜਿੰਦਗੀ ਨੂੰ ਹੋਰ ਸਾਹ ਮਿਲਣ ਵਾਂਗ ਹੁੰਦਾ ਹੈ। ਉਹ ਅਜਾਦੀ ਦਾ ਸੁਪਨਾ ਸੱਚ ਹੋਣ ਦੀ ਕੁੰਜੀ ਵਾਂਗ ਹੁੰਦੇ ਹਨ, ਇਹੋ ਕੁੰਜੀ ਹਰ ਲਹਿਰ ਦੇ ਲੋਕਾਂ ਨੂੰ ਫਾਹੇ ਜਾਣ ਦੀ ਕੁੰਡੀ ਵੀ ਬਣਦੀ ਹੈ।

ਤਿੰਨ ਕੁ ਸਾਲਾਂ ਮਗਰੋਂ ਫਿਰ ਰਵੀ ਬਾਰੇ ਖਬਰ ਮਿਲੀ ਕਿ ਉਹਨੇ ਆਪਣੀ ਘਰ ਵਾਲੀ ਦਾ ਕਤਲ ਕਰ ਦਿੱਤਾ ਹੈ ਅਤੇ ਹੁਣ ਉਹ ਗੁਰਦਾਸਪੁਰ ਜੇਲ੍ਹ ਵਿੱਚ ਹੈ। ਇਸ ਵਾਰ ਪੁਲਿਸ ਉਹਨੂੰ ਬਚਾ ਨਹੀਂ ਸਕੀ ਜਾਂ ਸ਼ਾਇਦ ਉਹਨੂੰ ਬਚਾਉਣਾ ਨਹੀਂ ਚਾਹੁੰਦੇ ਸਨ। ਅਸਲ ਗੱਲ ਇਹੋ ਜਾਪਦੀ ਹੈ ਕਿ ਸਰਕਾਰ ਕੋਲ ਉਹਦੇ ਕਰਨ ਵਾਲਾ ਕੰਮ ਮੁਕ ਗਿਆ ਸੀ ਅਤੇ ਉਹਦੀ ਲੋੜ ਖਤਮ ਹੋ ਗਈ ਸੀ। ਇਹ ਗੱਲ ਤੋਂ ੨ ਕੁ ਸਾਲਾਂ ਬਾਅਦ ਸ੍ਰੀ ਅੰਮ੍ਰਿਤਸਰ ਦੇ ਇਕ ਸਿੰਘ ਨੇ ਦੱਸਿਆ ਕਿ ਹੁਣ ਜੇਲ੍ਹ ਵਿੱਚ ਉਸਦੀ ਹਾਲਤ ਬਹੁਤ ਮਾੜੀ ਹੈ ਉਹ ਨਸ਼ੇ ਕਰਦਾ ਹੈ ਅਤੇ ਟੀਕੇ ਵੀ ਲਾਉਂਦਾ ਹੈ। ਉਹਦੀ ਹਾਲਤ ਪਾਗਲਾਂ ਵਰਗੀ ਹੋ ਗਈ ਹੈ।

ਇਹ ਗੱਲ ਦਾ ਸਾਨੂੰ ਕਾਫੀ ਪਤਾ ਸੀ ਕਿਉਂਕਿ ਜੇਲ੍ਹਾਂ ਵਿਚ ਪੁਲਿਸ ਵਾਲਿਆਂ ਅਤੇ ਮੁਖਬਰਾਂ ਦੀ ਹਾਲਤ ਬਹੁਤ ਮਾੜੀ ਹੁੰਦੀ ਹੈ। ਹਰ ਕੋਈ ਓਹਨਾਂ ਨੂੰ ਨਫਰਤ ਕਰਦਾ ਹੈ ਅਕਸਰ ਲੋਕ ਓਹਨਾਂ ਨੂੰ ਕੁੱਟ ਦਿੰਦੇ ਹਨ। ਵਾਰ ਵਾਰ ਕੁੱਟ ਪੈਣ ਵਾਲੀ ਜਲਾਲਤ ਨਾਲ ਓਹਨਾਂ ਦੀ ਮਾਨਸਿਕ ਹਾਲਤ ਬਹੁਤ ਮਾੜੀ ਹੋ ਜਾਂਦੀ ਹੈ। ਏਹ ਲੋਕ ਆਪਣੀਆਂ ਆਦਤਾਂ ਤੋਂ ਵੀ ਮਜਬੂਰ ਹੁੰਦੇ ਹਨ। ਆਮ ਤੌਰ 'ਤੇ ਏਹਨਾਂ ਨੂੰ ਅਲੱਗ ਅਹਾਤੇ ਵਿਚ ਹੀ ਰੱਖਿਆ ਜਾਂਦਾ ਹੈ। ਕੁਝ ਸਮੇਂ ਬਾਅਦ ਪਤਾ ਲੱਗਾ ਕਿ ਉਸ ਨੇ ਜੇਲ੍ਹ ਵਿੱਚ ਹੀ ਖੁਦਕੁਸ਼ੀ ਕਰ ਲਈ।

ਜਿਸ ਦਿਨ ਇਹ ਸ਼ਖਸ ਘਰੋਂ ਤੁਰਿਆ ਸੀ ਉਸ ਦਿਨ ਉਹ ਸਿੱਖ ਸੰਘਰਸ਼ ਵਿੱਚ ਹਿੱਸਾ ਪਾਉਣ ਲਈ ਨਿਕਲਿਆ ਸੀ। ਉਸ ਦੇ ਸਾਹਮਣੇ ਪੰਥ ਦਾ ਕੋਈ ਸੁਪਨਾ ਜਰੂਰ ਸੀ। ਆਪਣੀਆਂ ਕਮਜੋਰੀਆਂ ਅਤੇ ਕਮੀਆਂ ਕਰਕੇ ਉਹ ਹਾਲਾਤ ਦੇ ਅਜਿਹਾ ਵੱਸ ਪਿਆ ਕਿ ਉਹ ਆਪਣੇ ਰਾਹੋਂ ਤਿਲਕਦਾ ਤਿਲਕਦਾ ਕਿਸ ਥਾਂ 'ਤੇ ਜਾ ਪਿਆ। ਅੰਤ ਨੂੰ ਆਪਣਿਆਂ ਅਤੇ ਆਪਣੀ ਜਿੰਦਗੀ ਦੇ ਸਫਰ ਦੌਰਾਨ ਹੋਰ ਲੋਕਾਂ ਨੂੰ ਮਾਰਦਾ ਰਿਹਾ ਅਤੇ ਆਪ ਵੀ ਮਰਦਾ ਰਿਹਾ। ਹੋਰ ਕਿੰਨਿਆਂ ਨੂੰ ਮਰਵਾਉਂਦਾ ਵੀ ਰਿਹਾ। ਇਹ ਇਕ ਅਜਿਹੇ ਜੁਰਮ, ਬੇਈਮਾਨੀ, ਪਸ਼ੂਪੁਣੇ ਅਤੇ ਪੀੜ ਦੀ ਗਾਥਾ ਹੈ ਜੋ ਅਜਾਦੀ ਹਾਸਲ ਕਰਨ ਵਾਲੇ ਸੰਘਰਸ਼ਾਂ ਵਿਚ ਅਕਸਰ ਵਾਪਰਦੀ ਹੈ। ਪੰਜਾਬ ਵਿੱਚ ਰਵੀ ਇਕੱਲਾ ਨਹੀਂ ਸੀ ਉਹਦੇ ਨਾਲ ਹੋਰ ਬਹੁਤੇ ਸਾਰੇ ਸਨ ਅਤੇ ਹਨ ਜਿਹੜੇ ਇਕ ਵਾਰ ਕਾਲਖ ਦੇ ਗਲ ਲੱਗ ਕੇ ਮੁੜ ਅਮੁੱਕ ਹਨੇਰੇ ਵਿਚ ਆਪਮੁਹਾਰੇ ਹੋਰ ਡੂੰਘੇ ਧਸਦੇ ਹੀ ਜਾਂਦੇ ਹਨ ਜਿਨ੍ਹਾਂ ਚਿਰ ਓਹਨਾਂ ਦੇ ਸਰੀਰ ਸਾਥ ਨਹੀਂ ਛੱਡ ਜਾਂਦੇ।

ੴ

# ਦਸਵੰਧ ਅਤੇ ਜਾਇਦਾਦਾਂ

ਜੰਗ ਦੇ ਹਾਲਾਤ ਹੋਣ ਜਾਂ ਆਮ ਹਾਲਾਤ ਹੋਣ ਬਹੁਤੇ ਲੋਕਾਂ ਲਈ ਮਾਇਆ ਸਦਾ ਹੀ ਜਿੰਦਗੀ ਦਾ ਨਿਸ਼ਾਨਾ ਰਹਿੰਦੀ ਹੈ ਪਰ ਸੰਘਰਸ਼ਾਂ ਵਿਚ ਕੁੱਦ ਜਾਣ ਵਾਲੇ ਅਤੇ ਉਹਨਾਂ ਦੇ ਆਪਾ ਵਾਰੂ ਲੋਕਾਂ ਲਈ ਮਹਿਜ ਸਾਧਨ ਹੁੰਦੀ ਹੈ। ਸੰਘਰਸ਼ ਦੌਰਾਨ ਇਕ ਪਾਸੇ ਦਸਵੰਧ ਅਤੇ ਇਸ ਤੋਂ ਵੱਧ ਦੇਣ ਵਾਲੇ ਸਨ ਅਤੇ ਦੂਜੇ ਪਾਸੇ ਪੰਥ ਦੇ ਭੇਸ ਵਿਚ ਹੀ ਵੱਧ ਤੋਂ ਵੱਧ ਮਾਇਆ ਇਕੱਠੀ ਕਰਨ ਵਾਲੇ ਵੀ ਬਰਾਬਰ ਹੀ ਚੱਲ ਰਹੇ ਸਨ। ਦੋਵਾਂ ਪੱਖਾਂ ਬਾਰੇ ਕੁਝ ਵਾਕਿਆਤ ਇਥੇ ਸਾਂਝੇ ਕਰਨ ਵਾਲੇ ਹਨ।

## ਦਸਵੰਧ

ਹਥਿਆਰਬੰਦ ਸੰਘਰਸ਼ ਦੌਰਾਨ ਅਣਗਿਣਤ ਸਿੰਘਾਂ ਸਿੰਘਣੀਆਂ ਨੇ ਦਸਵੰਧ ਰਾਹੀਂ ਹਿੱਸਾ ਪਾਇਆ। ਇਹ ਮਾਇਕ ਮਦਾਦ ਵੀ ਸਾਡੇ ਲਈ ਵੱਡਾ ਯੋਗਦਾਨ ਸੀ। ਧਨ ਦੀ ਜ਼ਰੂਰਤ ਤਾਂ ਅਸੀਂ ਕਈ ਵਾਰ ਹੋਰ ਢੰਗਾਂ ਨਾਲ ਵੀ ਪੂਰੀ ਕਰ ਲੈਂਦੇ ਸਾਂ ਪਰ ਜੋ ਸਾਨੂੰ ਦਸਵੰਧ ਦੇ ਰੂਪ ਵਿੱਚ ਮਿਲਦਾ ਸੀ ਉਹ ਸਾਡੇ 'ਤੇ ਗੁਰੂ ਦੀ ਮਿਹਰ ਹੁੰਦੀ ਸੀ। ਇਹਦੇ ਵਿੱਚ ਨੇਕ ਕਮਾਈ ਅਤੇ ਪਵਿੱਤਰਤਾ ਦੀ ਭਾਵਨਾ ਹੁੰਦੀ ਸੀ। ਇਹਦੇ ਵਿਚ ਦੁਆਵਾਂ ਵੀ ਰਲੀਆਂ ਹੁੰਦੀਆਂ ਸਨ। ਏਹ ਗੱਲਾਂ ਸੰਘਰਸ਼ ਦੀ ਰੂਹ ਸਨ। ਪਵਿੱਤਰਤਾ ਦੀ ਭਾਵਨਾ ਬਿਨਾ ਸੰਘਰਸ਼ ਨਿਰੋਲ ਸੱਤਾ ਦੀ ਲੜਾਈ ਬਣ ਜਾਂਦੇ ਹਨ। ਦਸਵੰਧ ਦੇ ਹਿੱਸੇ ਬਿਨਾ ਧਨ ਵੀ ਨਿਰੋਲ ਕਾਲਖ ਬਣ ਜਾਂਦਾ ਹੈ। ਸਾਡੇ ਲਈ ਓਹਨਾਂ ਹੱਥਾਂ ਅਤੇ ਦਿਲਾਂ ਦਾ ਸ਼ੁਮਾਰ ਕਰਨਾ ਮੁਸ਼ਕਲ ਹੈ ਜੋ ਪਰਦੇ ਦੇ ਪਿੱਛੇ ਇਹ ਸੰਘਰਸ਼ ਵਿੱਚ ਰੁਝੇ ਹੋਏ ਸਨ। ਬਹੁਤੇ ਸਾਰੇ ਸਿੰਘ ਅਜਿਹੇ ਸਨ ਜੋ ਦਸਵੰਧ ਕੱਢ ਕੇ ਸਾਡੇ ਤੀਕ ਪਹੁੰਚਾਉਣ ਆਉਂਦੇ ਸਨ ਜਾਂ ਦਸਵੰਧ ਰੱਖ ਕੇ ਸਾਨੂੰ ਉਡੀਕਦੇ ਰਹਿੰਦੇ ਸਨ।

ਮੈਨੂੰ ਯਾਦ ਹੈ ਕਿ ਲੁਧਿਆਣੇ ਇਕ ਠਾਹਰ ਉਤੇ ਸਾਨੂੰ ਸਦਾ ਹੀ ਚੋਖੀ ਰਕਮ ਦਸਵੰਧ ਵਜੋਂ ਉਡੀਕਦੀ ਹੁੰਦੀ ਸੀ। ਜਦੋਂ ਸਾਨੂੰ ਕਿਤੋਂ ਹੋਰ ਆਸ ਨਾ ਹੁੰਦੀ ਤਾਂ ਮੈਂ

ਉਥੋ ਚਲੇ ਜਾਣਾ ਤਾਂ ਸਾਡੀ ਮੁਸ਼ਕਲ ਹੱਲ ਹੋ ਜਾਂਦੀ ਸੀ। ਨਾ ਹੀ ਮੈਂ ਕਦੇ ਪੁਛਿਆ ਸੀ ਅਤੇ ਨਾ ਹੀ ਉਹ ਸਿੰਘ ਨੇ ਕਦੇ ਦੱਸਿਆ ਸੀ ਕਿ ਏਨੀ ਰਕਮ ਦਾ ਪ੍ਰਬੰਧ ਉਹ ਕਿਵੇਂ ਕਰਦੇ ਸਨ।

ਮੋਗੇ ਦਾ ਇਕ ਗਰੀਬ ਪਰਵਾਰ ਸੀ ਜੋ ਸਭ ਜਥੇਬੰਦੀਆਂ ਦੀ ਸਾਂਝੀ ਠਾਹਰ ਸੀ। ਉਹ ਇੰਨੀ ਸੇਵਾ ਕਰਨ ਦੇ ਬਾਵਜੂਦ ਹਰ ਮਹੀਨੇ ਦਸਵੰਧ ਦਿੰਦੇ ਸਨ। ਜਦੋਂ ਦਰਸ਼ਨ ਸਿੰਘ ਡੱਲਾ ਨੇ ਓਹਨਾਂ ਨੂੰ ਇਹ ਕਹਿਕੇ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਤੁਸੀਂ ਤਾਂ ਪਹਿਲਾਂ ਹੀ ਜੋ ਕਰ ਰਹੇ ਹੋ ਉਹ ਦਸਵੰਧ ਤੋਂ ਬਹੁਤ ਵੱਧ ਕਰ ਰਹੇ ਹੋ। ਓਹਨਾਂ ਦਾ ਪੈਸੇ ਫੜਾਉਂਦਿਆ ਜੁਆਬ ਸੀ ਕਿ "ਉਹ ਹੋਰ ਗੱਲ ਹੈ, ਦਸਵੰਧ ਤਾਂ ਇਹ ਹੈ"।

ਜੇਲ੍ਹ ਤੋਂ ਰਿਹਾਅ ਹੋਣ ਤੋਂ ਬਾਅਦ ਜਦੋਂ ਅਸੀਂ ਤਲਵੰਡੀ ਸਾਬੋ ਦੇ ਨੇੜੇ ਇਕ ਪਿੰਡ ਵਿਚੋਂ ਲੰਘ ਰਹੇ ਸਾਂ ਤਾਂ ਗੱਡੀ ਦੇ ਪਿਛੋਂ ਇਕ ਬੰਦਾ ਭੱਜਦਾ ਹੋਇਆ ਆਇਆ ਅਤੇ ਹੱਥ ਦੇ ਕੇ ਗੱਡੀ ਨੂੰ ਰੋਕਣ ਦਾ ਇਸ਼ਾਰਾ ਕੀਤਾ। ਉਹਨੇ ਗੱਡੀ ਕੋਲ ਆ ਕੇ ਮੇਰੇ ਬਾਰੇ ਪੁੱਛਿਆ। ਪਹਿਲੀ ਨਜਰੇ ਉਹ ਕੋਈ ਗਰੀਬ ਦਿਹਾੜੀਦਾਰ ਮਾਲੂਮ ਹੁੰਦਾ ਸੀ। ਮੈਂ ਅੱਗੇ ਹੋ ਕੇ ਆਪਣੇ ਨਾਂ ਦੀ ਹਾਮੀ ਭਰਦਿਆਂ ਕਿਹਾ ਕਿ ਦੱਸੋ ਕੀ ਗੱਲ ਹੈ। ਉਹ ਸੱਠ ਕੁ ਸਾਲ ਦੇ ਸਿੱਖ ਨੇ ਭਰਵੀਂ ਫਤਹਿ ਬੁਲਾਈ। ਫਿਰ ਪੁਰਾਣੇ ਜਿਹੇ ਕੁੜਤੇ ਦੀ ਜੇਬ ਵਿਚੋਂ ਸੌ ਦਾ ਮੁੜਿਆ ਹੋਇਆ ਨੋਟ ਕੱਢਿਆ ਅਤੇ ਮੇਰੀ ਮੁੱਠੀ ਵਿੱਚ ਫੜਾ ਦਿੱਤਾ। ਮੈਂ ਚੁਪ ਕਰਕੇ ਉਸ ਵੱਲ ਵੇਖਿਆ ਤਾਂ ਉਹ ਕਹਿਣ ਲੱਗਾ "ਇਹ ਮੇਰੇ ਵਲੋਂ ਤੁਹਾਡੀ ਲੜਾਈ ਲਈ ਮਦਾਦ ਹੈ, ਤੁਸੀਂ ਸਿੱਖਾਂ ਦੀ ਲੜਾਈ ਲੜ ਰਹੇ ਹੋ ਨਾ"। ਮੇਰਾ ਸਿਰ ਸਤਿਕਾਰ ਨਾਲ ਝੁਕ ਗਿਆ। ਮੁੜ ਉਸ ਵੱਲ ਵੇਖ ਕੇ ਬਹੁਤ ਪ੍ਰਸੰਨਤਾ ਹੋਈ ਜਿਵੇਂ ਸੱਚੇ ਕਿਰਤੀ ਸਿੱਖ ਦੇ ਦੀਦਾਰ ਹੋਏ। ਉਹਦੇ ਬੋਲਾਂ ਨਾਲ ਮੇਰਾ ਧੁਰ ਅੰਦਰ ਖਿੜ ਗਿਆ। ਆਪਣੇ-ਆਪ 'ਤੇ ਮਾਣ ਮਹਿਸੂਸ ਹੋਇਆ। ਉਸ ਗਰੀਬ ਜਾਪਦੇ ਮਨੁੱਖ ਨੇ ਜਿਸ ਅੰਦਾਜ ਵਿੱਚ ਮੈਨੂੰ ਪੈਸੇ ਫੜਾਏ ਉਸ ਨੇ ਮੈਨੂੰ ਦਸਵੰਧ ਦੀ ਭਾਰੀ ਕੀਮਤ ਦਾ ਅਹਿਸਾਸ ਦਿਵਾਇਆ। ਜਦੋਂ ਤੱਕ ਇਹੋ ਜਿਹਾ ਸਿਦਕ ਵਾਲਾ ਭੋਲਾਪਣ ਅਤੇ ਇਮਾਨਦਾਰੀ ਜਿਉਂਦੀ ਹੈ ਅਸੀਂ ਹਾਰ ਨਹੀਂ ਸਕਦੇ।

ੴ

# ਜਾਇਦਾਦਾਂ ਵਾਲੇ

ਇਹ ਸੰਨ ੯੬-੯੭ ਪੰਜਾਬ ਦੇ ਇੱਕ ਪ੍ਰਮੁੱਖ ਸ਼ਹਿਰ ਦੀ ਗੱਲ ਹੈ। ਉਦੋਂ ਅਸੀਂ ਜਿਆਦਾ ਦਿੱਲੀ ਵਿਚ ਹੀ ਰਹਿੰਦੇ ਸੀ। ਸਾਡੇ ਕਿਸੇ ਜਾਣ ਪਹਿਚਾਣ ਵਾਲੇ ਨੇ ਇਹ ਠਾਹਰ ਬਣਾ ਕੇ ਦਿੱਤੀ ਸੀ। ਮੁੱਖ ਸੜਕ 'ਤੇ ਇਹ ਇੱਕ ਕਿੱਲੇ ਕੁ ਦੀ ਜਗ੍ਹਾ ਵਿਚਕਾਰ ਇੱਕ ਕੋਠੀ ਖੜੀ ਹੋਈ ਸੀ। ਆਲੇ ਦੁਆਲੇ ਖੁੱਲੇ ਥਾਂ ਵਿਚ ਫਲਦਾਰ ਬੂਟੇ ਲੱਗੇ ਹੋਏ ਸੀ। ਘਰ ਵਿਚ ੭੫ ਕੁ ਸਾਲ ਦੀ ਬਜੁਰਗ ਔਰਤ ਇਕੱਲੀ ਹੀ ਰਹਿੰਦੀ ਸੀ ਅਤੇ ਉਸਦੇ ਨਾਲ ਚਾਰ ਕੁ ਨੌਕਰ ਨੌਕਰਾਣੀਆਂ ਸੀ। ਸਾਨੂੰ ਬਹੁਤ ਹੀ ਸੁਰੱਖਿਅਤ ਜਗ੍ਹਾ ਲੱਗੀ। ਮਾਤਾ ਜੀ ਨੇ ਬੜੇ ਪਿਆਰ ਨਾਲ ਸਾਡੀ ਆਓ ਭਗਤ ਕੀਤੀ। ਪਹਿਲਾਂ ਸ਼ਰਬਤ ਫਿਰ ਚਾਹ ਪਾਣੀ ਛਕਾਇਆ। ਉਸਨੂੰ ਪਤਾ ਸੀ ਕਿ ਅਸੀਂ ਕੌਣ ਹਾਂ ਤੇ ਓਦੋਂ ਦਿੱਲੀ ਵਾਲੇ ਕੰਮ ਹੋ ਚੁੱਕੇ ਸਨ। ਉਸਨੇ ਕਿਹਾ ਕਿ ਇਹ ਤੁਹਾਡਾ ਹੀ ਘਰ ਹੈ, ਜਦੋਂ ਮਰਜੀ ਆਓ ਜਾਓ। ਨੌਕਰਾਂ ਨੂੰ ਕੁਝ ਦੱਸਣਾ ਨਹੀਂ, ਸਿਵਾਏ ਇੱਕ ਸਿੰਘ ਤੋਂ ਜੋ ਬੀਬੀ ਜੀ ਦੇ ਬਹੁਤ ਨਜਦੀਕ ਸੀ। ਉਹ ਬੰਦਾ ਹੀ ਸਾਡੀ ਦੇਖਭਾਲ ਕਰਦਾ ਹੁੰਦਾ ਸੀ। ਸਾਨੂੰ ਪਤਾ ਲੱਗਿਆ ਕਿ ਮਾਤਾ ਦਾ ਪਤੀ ਪੂਰਾ ਹੋ ਚੁੱਕਿਆ ਹੈ ਅਤੇ ਉਸ ਦੀ ਆਪਣੀ ਕੋਈ ਸੰਤਾਨ ਨਹੀਂ ਹੈ। ਉਸ ਦੀ ਚੰਡੀਗੜ੍ਹ ਵੀ ਕੋਠੀ ਸੀ ਤੇ ਸ਼ਹਿਰ ਵਿਚ ਵੀ ਹੋਰ ਜਾਇਦਾਦ ਸੀ। ਪਿੰਡ ਵਿਚ ਵੀ ਉਸ ਦੀ ਜਮੀਨ ਸੀ। ਉਸ ਦੀ ਸਾਰੀ ਦੇਖਭਾਲ ਉਹ ਵਫਾਦਾਰ ਬੰਦਾ ਕਰਦਾ ਸੀ। ਮਾਤਾ ਨੂੰ ਅਸੀਂ ਆਪਣੇ ਬਾਰੇ ਦੱਸ ਦਿੱਤਾ ਤੇ ਉਸ ਨੂੰ ਬੜੀ ਖੁਸ਼ੀ ਹੋਈ ਕਿ ਅਸੀਂ ਇਹੋ ਜਿਹੇ ਕੰਮ ਕਰ ਰਹੇ ਹਾਂ। ਉਹ ਪਾਠ ਬਹੁਤ ਕਰਦੀ ਸੀ ਜਾਂ ਫਿਰ ਸੁਣਦੀ ਰਹਿੰਦੀ ਸੀ। ਸਵੇਰੇ ਗੁਰਦੁਆਰੇ ਵੀ ਲਾਜਮੀ ਜਾਣਾ ਤੇ ਫਿਰ ਸ਼ਹਿਰ ਵਿੱਚ ਮੰਗਤਿਆਂ ਤੇ ਗਰੀਬਾਂ ਨੂੰ ਦਾਨ ਵੀ ਲਾਜਮੀ ਦੇਣਾ। ਘਰ ਵਿਚ ਉਸਨੇ ਪੰਛੀਆਂ ਅਤੇ ਕੀੜੇ-ਮਕੌੜਿਆਂ ਨੂੰ ਵੀ ਪਾਣੀ ਅਤੇ ਖਾਣ ਨੂੰ ਕੁਝ ਪਾਈ ਰੱਖਣਾ। ਹਰ ਰੋਜ ਦੀਆਂ ਪੰਜਾਬੀ ਅਖ਼ਬਾਰਾਂ ਵੀ ਉਹ ਸਿੰਘ ਉਸ ਨੂੰ ਪੜ੍ਹ ਕੇ ਸੁਣਾਉਂਦਾ ਸੀ। ਇਸ ਉਮਰ ਵਿੱਚ ਵੀ ਉਹ ਬਹੁਤ ਤੰਦਰੁਸਤ ਸੀ ਤੇ ਹਰ ਚੀਜ ਦਾ ਖਿਆਲ ਖੁਦ ਰੱਖਦੀ ਸੀ। ਸਾਨੂੰ ਉਸ ਠਾਹਰ ਬਣਾਉਣ ਵਾਲੇ ਨੇ ਦੱਸਿਆ ਕਿ ਬੀਬੀ ਦੇ ਇਕੱਲੇ ਹੋਣ

ਕਾਰਨ ਰਿਸ਼ਤੇਦਾਰ ਤੇ ਹੋਰ ਵਰਤਣ ਵਾਲੇ ਉਸ ਦੀ ਜਾਇਦਾਦ ਬਾਰੇ ਸੋਚਦੇ ਹਨ। ਉਸ ਨੂੰ ਲੱਗਦਾ ਸੀ ਕਿ ਹਰ ਕੋਈ ਇਸ ਜਾਇਦਾਦ ਕਰਕੇ ਹੀ ਉਸ ਦੇ ਨੇੜੇ ਲਗਦਾ ਹੈ। ਇਸ ਕਰਕੇ ਉਹ ਕਿਸੇ ਨੂੰ ਬਹੁਤਾ ਨੇੜੇ ਨਹੀਂ ਸੀ ਲੱਗਣ ਦਿੰਦੀ, ਖਾਸ ਕਰਕੇ ਰਿਸ਼ਤੇਦਾਰਾਂ ਨੂੰ। ਸਾਡੇ ਵਾਲੇ ਸਿੰਘ 'ਤੇ ਉਸ ਨੂੰ ਬਹੁਤ ਵਿਸ਼ਵਾਸ਼ ਸੀ ਕਿ ਇਹ ਪੰਥਪ੍ਰਸਤ ਇਮਾਨਦਾਰ ਬੰਦਾ ਹੈ। ਇਸੇ ਕਰਕੇ ਉਸ ਮਾਤਾ ਨੇ ਉਸ ਨੂੰ ਕਿਹਾ ਸੀ, "ਮੇਰੇ ਕੋਲ ਚੰਗੇ ਸਿੰਘਾਂ ਨੂੰ ਲੈ ਕੇ ਆਓ। ਉਹ ਮੇਰੇ ਕੋਲ ਰਹਿਣ ਮੈਂ ਉਨ੍ਹਾਂ ਦੀ ਪੈਸੇ ਦੀ ਜਰੂਰਤ ਵੀ ਪੂਰੀ ਕਰਾਂਗੀ"।

ਅਸਲ ਵਿੱਚ ਉਹ ਆਪਣੀ ਜਾਇਦਾਦ ਕਿਸੇ ਤਰ੍ਹਾਂ ਪੰਥ ਦੇ ਹਵਾਲੇ ਕਰਨਾ ਚਾਹੁੰਦੀ ਸੀ ਪਰ ਉਸ ਨੂੰ ਪਤਾ ਨਹੀਂ ਸੀ ਲੱਗਦਾ ਕਿ ਕੀ ਕੀਤਾ ਜਾਵੇ। ਮੈਂ ਤੇ ਚਾਚਾ ਮਥਰਾ ਸਿੰਘ ਕਈ ਵਾਰ ਉੱਥੇ ਗਏ ਅਤੇ ਰਹੇ ਵੀ। ਉਹ ਸਾਨੂੰ ਪੈਸੇ ਦਿੰਦੇ ਸਨ ਤਾਂ ਅਸੀਂ ਲੈ ਲੈਂਦੇ ਸੀ। ਇੱਕ ਵਾਰ ਉਥੇ ਸਾਨੂੰ ਫੈਡਰੇਸ਼ਨ ਦੇ ਸਿੰਘ ਮਿਲ ਗਏ ਜਿਹੜੇ ਕੋਈ ਖਾਸ ਭਰੋਸੇ ਵਾਲੇ ਨਹੀਂ ਸਨ। ਮਾਤਾ ਜੀ ਨੂੰ ਬੰਦਿਆਂ ਦੇ ਚਿਹਰਿਆਂ ਦੀ ਕੋਈ ਬਹੁਤੀ ਪਛਾਣ ਨਹੀਂ ਸੀ। ਮਾਤਾ ਨੇ ਓਹਨਾਂ ਨੂੰ ਵੀ ਸਾਡੇ ਵਾਂਗ ਹੀ ਸਮਝ ਲਿਆ। ਸਾਨੂੰ ਬੜਾ ਸਦਮਾ ਲੱਗਾ, ਅਸੀਂ ਆਪਣੇ ਵਾਲੇ ਸਿੰਘ ਨਾਲ ਗੱਲ ਕੀਤੀ। ਉਹ ਵੀ ਫਿਕਰ ਵਿੱਚ ਪੈ ਗਿਆ। ਫਿਰ ਮਾਤਾ ਨੇ ਉਸ ਨੂੰ ਦੱਸਿਆ ਕਿ ਇਹ ਵੀ ਕਿਸੇ ਤਰ੍ਹਾਂ ਉਹਦੇ ਕੋਲ ਆ ਗਏ ਹਨ ਤੇ ਇਨ੍ਹਾਂ ਨਾਲ ਕੁਝ ਹੋਰ ਭਗੌੜੇ ਨੌਜਵਾਨ ਵੀ ਆਉਂਦੇ ਹਨ। ਹੁਣ ਸਾਡਾ ਉੱਥੇ ਜਾਣਾ ਮੁਸ਼ਕਲ ਸੀ, ਕਿਉਂਕਿ ਇਹ ਕੋਈ ਸੰਜੀਦਾ ਸਿੰਘ ਨਹੀਂ ਸਨ। ਇਨ੍ਹਾਂ ਵਿਚੋਂ ਦੋ ਕੁ ਤਾਂ ਬਹੁਤ ਹੀ ਦੁਨੀਆਦਾਰ ਸਨ ਤੇ ਓਹਨਾਂ ਦੀ ਨਿਗ੍ਹਾ ਦੁਨੀਆ ਵੱਲ ਹੀ ਸੀ। ਓਹਨਾਂ ਨੂੰ ਪੰਥ ਜਾਂ ਸ਼ਹਾਦਤ ਬਾਰੇ ਕੁਝ ਪਤਾ ਨਹੀਂ ਸੀ। ਉਹ ਗੱਲਾਂ ਅਤੇ ਕਹਾਣੀਆਂ ਸਾਡੇ ਤੋਂ ਬਹੁਤ ਬਿਹਤਰ ਸੁਣਾ ਦਿੰਦੇ ਸਨ। ਪਹਿਲਾਂ ਅਸੀਂ ਸੋਚਿਆ ਕਿ ਮਾਤਾ ਨੂੰ ਖਬਰਦਾਰ ਕਰੀਏ ਤਾਂ ਫਿਰ ਅਸੀਂ ਸੋਚਿਆ ਕਿ ਇਸ ਤਰ੍ਹਾਂ ਕਿਸੇ ਬਾਰੇ ਕੁਝ ਕਹਿਣਾ ਚੰਗਾ ਨਹੀਂ ਲੱਗਦਾ। ਫਿਰ ਅਸੀਂ ਓਥੇ ਜਾਣਾ ਘਟਾ ਦਿੱਤਾ। ਮਾਤਾ ਨੂੰ ਇਹ ਚੰਗਾ ਨਹੀਂ ਲੱਗਿਆ। ਦੂਸਰੇ ਸਿੰਘਾਂ ਨੇ ਇਥੇ ਆਉਣਾ ਜਾਣਾ ਬਹੁਤ ਵਧਾ ਦਿੱਤਾ। ਚਾਚਾ ਮਥਰਾ ਸਿੰਘ ਦੀ ਸ਼ਹਾਦਤ ਤੋਂ ਬਾਅਦ ਮੈਂ ਉੱਥੇ ਕਦੇ ਨਹੀਂ ਗਿਆ। ਫਿਰ ਮੈਨੂੰ ਨਾਭੇ ਜੇਲ ਵਿੱਚ ਪਤਾ ਲੱਗਿਆ ਕਿ ਮਾਤਾ ਦੀ ਮੌਤ ਹੋ ਗਈ। ਜਿਹੜੇ ਸਿੰਘ ਸਾਨੂੰ ਉਥੇ ਉਸ ਦਿਨ ਮਿਲੇ ਸਨ ਉਨ੍ਹਾਂ ਨੇ ਮਾਤਾ ਦੇ ਨਜਦੀਕੀ ਬੰਦੇ ਨਾਲ ਰਲ ਕੇ ਸਾਰੀ ਜਾਇਦਾਦ ਆਪਣੀ ਕਰ ਲਈ। ਮੈਨੂੰ ਬੜਾ ਅਫਸੋਸ ਹੋਇਆ ਤੇ ਸੋਚਿਆ ਕਿ ਸਾਨੂੰ ਉਸ ਵਕਤ ਮਾਤਾ ਨੂੰ ਸਭ ਕੁਝ ਦੱਸ ਦੇਣਾ ਚਾਹੀਦਾ ਸੀ ਪਰ ਫਿਰ ਦੇਖਿਆ ਕਿ ਅਸੀਂ ਤਾਂ ਹਰ ਵਕਤ ਹੋਰ ਇੰਨੇ ਰੁਝੇਵਿਆਂ ਵਿੱਚ ਰੁੱਝੇ ਰਹੀਦਾ ਸੀ। ਸਦਾ ਹੀ ਜੰਗ ਵਾਲੇ ਹਾਲਾਤ, ਸਦਾ ਹੀ ਜੰਗ ਦੀ ਤਿਆਰੀ ਅਤੇ ਜੰਗ

ਦੇ ਉਸ ਤੀਖਣ ਅਹਿਸਾਸ ਵਿੱਚ ਇਹੋ ਜਿਹੀਆਂ ਗੱਲਾਂ ਦੀ ਕੋਈ ਜਗ੍ਹਾ ਨਹੀਂ ਹੁੰਦੀ। ਸਾਡੇ ਲਈ ਪੈਸਾ ਤੇ ਜਾਇਦਾਦ ਕੋਈ ਮਾਇਨਾ ਨਹੀਂ ਰੱਖਦਾ ਜਦਕਿ ਇਕ ਦੁਨੀਆਦਾਰ ਲਈ ਇਹ ਉਸ ਦੀ ਮੰਜਲ ਹੁੰਦੀ ਹੈ।

ਮਾਤਾ ਹਕੀਕਤ ਵਿੱਚ ਆਪਣੀ ਜਾਇਦਾਦ ਪੰਥ 'ਤੇ ਨਿਛਾਵਰ ਕਰਨਾ ਚਾਹੁੰਦੀ ਸੀ ਪਰ ਪੰਥ ਦੇ ਭੁਲੇਖੇ ਵਿੱਚ ਹੀ ਉਸਨੇ ਓਹਨਾਂ ਭੇਖੀਆਂ ਨੂੰ ਖੁੱਲ੍ਹ ਦੇ ਦਿੱਤੀ। ਮਾਤਾ ਦੀ ਸੱਚੀ ਸੁੱਚੀ ਸੇਵਾ ਗੁਰੂ ਕੋਲ ਪ੍ਰਵਾਨ ਹੋਵੇਗੀ ਭਾਵੇਂ ਜਾਹਰਾ ਰੂਪ ਵਿੱਚ ਉਸਦੀ ਜਾਇਦਾਦ ਨੂੰ ਕੁੱਝ ਭੇਖੀ ਲੋਕ ਹੀ ਹੜੱਪ ਗਏ ਹਨ। ਉਸਨੂੰ ਤਾਂ ਸ਼ਾਇਦ ਪਤਾ ਵੀ ਨਹੀਂ ਲੱਗਿਆ ਹੋਵੇਗਾ। ਇਸ ਦਾ ਨਿਰਣਾ ਤਾਂ ਗੁਰੂ ਹੀ ਕਰੇਗਾ। ਦਰਜਨਾਂ ਹੀ ਉਦਾਹਰਣਾਂ ਹੋਣਗੀਆ ਜਿੱਥੇ ਲੋਕ ਆਪਣੇ ਜਵਾਨ ਬੱਚਿਆਂ ਦੀ ਉਂਗਲ ਸੰਘਰਸ਼ ਨੂੰ ਫੜਾ ਦਿੰਦੇ ਸਨ ਅਤੇ ਆਹ ਤੱਕ ਨਹੀਂ ਸੀ ਭਰਦੇ। ਅਨੇਕਾਂ ਉਦਾਹਰਣਾਂ ਸੀ ਜਿੱਥੇ ਲੋਕ ਆਪਣੀਆਂ ਕੁੜੀਆਂ ਦੇ ਰਿਸ਼ਤੇ ਸਿੰਘਾਂ ਨੂੰ ਦੇਣਾ ਚਾਹੁੰਦੇ ਸਨ। ਕਈ ਦਰਜਨਾਂ ਮਾਮਲਿਆਂ ਦਾ ਗਵਾਹ ਤਾਂ ਮੈਂ ਵੀ ਹਾਂ। ਜਿਹੜੇ ਲੋਕ ਪੰਥ ਦੇ ਧੁਰੇ ਨਾਲ ਜੁੜੇ ਸਨ ਜਾਂ ਧੁਰੇ ਦੇ ਕਰੀਬ ਵਿਚਰ ਰਹੇ ਸਨ, ਓਹਨਾਂ ਲਈ ਸਮੇਂ ਦੇ ਅਤੇ ਜਿੰਦਗੀ ਦੇ ਮਤਲਬ ਬਦਲ ਗਏ ਸਨ। ਧਨ ਮਾਲ ਤੇ ਜਾਇਦਾਦਾਂ ਦੇ ਲਾਲਚ ਹੇਠਾਂ ਰਹਿ ਗਏ ਸਨ। ਅਸਲ ਵਿਚ ਧਨ ਜਾਇਦਾਦ ਕਿਸੇ ਹੋਰ ਕਾਲ ਵਿੱਚ ਸੇਵਾ ਅਤੇ ਸ਼ਹਾਦਤ ਵਿੱਚ ਰੂਪਾਂਤਰਣ ਹੋ ਗਈ ਸੀ। ਹਰਜਿੰਦਰ ਸਿੰਘ ਜਿੰਦਾ, ਗੁਰਜੰਟ ਸਿੰਘ, ਕੰਵਰਜੀਤ ਸਿੰਘ, ਸੁਖਦੇਵ ਸਿੰਘ, ਮਥਰਾ ਸਿੰਘ, ਅਵਤਾਰ ਸਿੰਘ, ਪ੍ਰੀਤਮ ਸਿੰਘ ਸੇਖੋਂ ਤੇ ਹੋਰ ਕਈ ਸਿੰਘਾਂ ਦੇ ਰਿਸ਼ਤਿਆਂ ਦੀ ਮੇਰੇ ਕੋਲ ਕਈ ਵਾਰ ਗੱਲ ਆਈ ਪਰ ਇਹ ਸ਼ਹਾਦਤ ਦੇ ਪਾਂਧੀ ਰੁਕੇ ਨਹੀਂ ਤੇ ਰਿਸ਼ਤੇ ਭੇਜਣ ਵਾਲਿਆਂ ਨੂੰ ਸਬਰ ਕਰਨਾ ਪਿਆ। ਪੈਸਾ ਤਾਂ ਬਹੁਤ ਲੋਕ ਦਸਵੰਧ ਦੇ ਰੂਪ ਵਿੱਚ ਹੀ ਦਿੰਦੇ ਸਨ। ਬਹੁਤ ਲੋਕ ਦਸਵੰਧ ਤੋਂ ਜਿਆਦਾ ਹਿੱਸਾ ਕੱਢਦੇ ਸਨ। ਜਿਆਦਾ ਮਹੱਤਵ ਇਸ ਗੱਲ ਦਾ ਹੁੰਦਾ ਸੀ ਕਿ ਕੋਈ ਦਾਨ ਕਿਸ ਭਾਵਨਾ ਅਤੇ ਦਾਨ ਦੀ ਸ਼ਿੱਦਤ ਵਜੋਂ ਦੇ ਰਿਹਾ। ਇਹ ਨਹੀਂ ਕਿ ਉਸ ਦੀ ਰਕਮ ਕਿੰਨੀ ਵੱਡੀ ਹੈ। ਗਰੀਬ ਅਤੇ ਅਮੀਰ ਇਸ ਵਿੱਚ ਇੱਕੋ ਜਿਹੇ ਹੀ ਹੁੰਦੇ ਹਨ। ਕਿੰਨੀਆਂ ਹੀ ਠਾਹਰਾਂ ਅਤੇ ਪਰਿਵਾਰ ਮੇਰੀ ਯਾਦ ਵਿੱਚ ਹਨ, ਜਿਨ੍ਹਾਂ ਨੇ ਕਿਹਾ ਹੋਇਆ ਸੀ ਕਿ ਜੇਕਰ ਜਿਆਦਾ ਪੈਸੇ ਦੀ ਜਰੂਰਤ ਹੋਵੇ ਤਾਂ ਦੱਸ ਦੇਣਾ, ਅਸੀਂ ਆਪਣੀ ਜਾਇਦਾਦ ਅਤੇ ਗਹਿਣੇ ਵੇਚ ਕੇ ਦੇਵਾਂਗੇ। ਪੰਥ ਦਾ ਜਿਹੜਾ ਹਿੱਸਾ ਉਸ ਵਕਤ ਪੰਥ ਦੇ ਧੁਰੇ ਦੇ ਕਰੀਬ ਹੋ ਗਿਆ ਸੀ ਅਤੇ ਉਹਦੀ ਮਰਿਆਦਾ ਵਿੱਚ ਆ ਗਿਆ ਸੀ। ਉਸਨੇ ਆਪਣਾ ਸਭ ਕੁੱਝ ਪੰਥ ਤੋਂ ਨਿਛਾਵਰ ਕਰ ਦਿੱਤਾ। ਧਨ ਇਕੱਠਾ ਕਰਨ ਅਤੇ ਜਾਇਦਾਦਾਂ ਬਣਾਉਣ ਵਾਲਾ ਪੰਥ ਦਾ ਉਹ ਹਿੱਸਾ ਸੀ, ਜਿਸਨੇ ਪੰਥ ਦਾ ਰੂਪ ਧਾਰਿਆ ਸੀ, ਪਰ ਅੰਦਰੋਂ ਉਹ ਦੁਨੀਆਦਾਰੀ ਵਿੱਚ ਹੀ ਫਸਿਆ ਹੋਇਆ ਸੀ। ਉਸ

ਨੂੰ ਸਦਾ ਹੀ ਪੈਸੇ ਤੇ ਜਾਇਦਾਦ ਦਾ ਫਿਕਰ ਹੀ ਰਿਹਾ ਤੇ ਓਹਦਾ ਮਨ ਇਧਰ ਹੀ ਲੱਗਿਆ ਰਿਹਾ।

ਜਲੰਧਰ ਦੇ ਇਕ ਕਾਰੋਬਾਰੀ ਨੇ ਕਿਹਾ ਕਿ ਕੋਈ ਵਧੀਆ ਸਿੰਘ ਦੇਵੋ ਜਿਸ ਦੇ ਨਾਮ ਮੈਂ ਟਰਾਂਸਪੋਰਟ ਦਾ ਅੱਧਾ ਹਿੱਸਾ ਕਰ ਦਿੰਦਾ ਹਾਂ ਅਤੇ ਨਾਲ ਤੁਹਾਡੀ ਠਾਹਰ ਬਣਾ ਦਿੰਦਾ ਹਾਂ। ਉਹ ਬਾਗ ਵਾਲਾ ਬਾਬਾ ਜਿਸ ਨੇ ਆਪਣੇ ਪਲਾਟਾਂ ਦੀਆਂ ਸਾਰੀਆਂ ਰਜਿਸਟਰੀਆਂ ਸਾਨੂੰ ਦਿਖਾ ਕੇ ਰੱਖੀਆਂ ਹੋਈਆਂ ਸਨ ਕਿ ਜਦੋਂ ਮਰਜੀ ਵੇਚ ਦੇਵੋ। ਪਾਕਿਸਤਾਨ ਵਿੱਚ ਸਾਡੇ ਕੋਲ ਇਕ ਅਮਰੀਕੀ ਡਾਕਟਰ ਆਇਆ ਜਿਸ ਨੇ ਰਾਏਕੋਟ ਕੋਲ ਦੀ ਆਪਣੀ ਸਾਰੀ ਜਮੀਨ ਜਾਇਦਾਦ ਦੇ ਕਾਗਜ ਵੀ ਮੈਨੂੰ ਫੜਾ ਦਿੱਤੇ ਕਿ ਕਿਸੇ ਲੋੜਵੰਦ ਨੂੰ ਦੇ ਦੇਵੋ, ਮੇਰੇ ਕੋਲ ਤਾਂ ਬਹੁਤ ਹੈ। ਮੈਂ ਉਸ ਨੂੰ ਨਾਂਹ ਕੀਤੀ ਤੇ ਕਿਹਾ ਕਿ ਜਰੂਰਤ ਪਈ ਤਾਂ ਦੱਸ ਦੇਵਾਂਗੇ। ਇਕ ਇੰਗਲੈਂਡ ਵਾਲਾ ਸਿੰਘ ਜੋ ਆਪਣੀ ਲੜਕੀ ਲਈ ਕਿਸੇ ਖਾੜਕੂ ਸਿੰਘ ਦੇ ਰਿਸ਼ਤੇ ਬਾਰੇ ਕਹਿ ਗਿਆ ਸੀ ਪਰ ਉਸ ਵਕਤ ਕੋਈ ਵੀ ਯੋਧਾ ਜੰਗ ਛੱਡ ਕੇ ਇਸ ਤਰ੍ਹਾਂ ਇੰਗਲੈਂਡ ਜਾਣ ਨੂੰ ਤਿਆਰ ਨਹੀਂ ਸੀ। ਪਾਕਿਸਤਾਨ ਵਿੱਚ ਬਹੁਤ ਹੀ ਵੱਡੇ ਜਗੀਰਦਾਰ ਦੀ ਕਹਾਣੀ ਹੈ ਜੋ ਸਿੰਘਾਂ ਨੂੰ ਡੇਰਾ ਸਾਹਿਬ ਤੋਂ ਲੈ ਕੇ ਗਿਆ। ਆਪਣੀ ਖਾਲੀ ਪਈ ਹਵੇਲੀ ਦੀਆਂ ਚਾਬੀਆਂ ਦੇ ਦਿੱਤੀਆਂ ਕਿ ਤੁਸੀਂ ਇੱਥੇ ਰਹੋ। ਕਈ ਸੱਜਣਾਂ ਨੇ ਦੱਸਿਆ ਸੀ ਕਿ ੧੯੮੪ ਤੋਂ ਬਾਅਦ ਬਾਹਰਲੇ ਦੇਸਾਂ ਦੇ ਗੁਰੂ ਘਰਾਂ ਦੇ ਸਮਾਗਮਾਂ ਵਿੱਚ ਪੰਡਾਂ ਬੰਨ੍ਹਣ ਦੇ ਹਿਸਾਬ ਨਾਲ ਪੈਸਾ, ਗਹਿਣਾ ਗੱਟਾ ਇਕੱਠਾ ਹੋ ਜਾਂਦਾ ਸੀ। ਮੈਨੂੰ ਯਾਦ ਹੈ ਕਿ ਦੁਆਬੇ ਵਿੱਚ ਇੱਕ ਬਜੁਰਗ ਬੀਬੀ ਜਦੋਂ ਅਸੀਂ ਉਸ ਦੇ ਘਰੋਂ ਜਾਣ ਲੱਗੇ ਤਾਂ ਉਸ ਨੇ ਪੋਟਲੀ ਸਾਨੂੰ ਫੜਾ ਦਿੱਤੀ ਤੇ ਕਿਹਾ ਕਿ ਇਹ ਕੁਝ ਮੇਰੀਆਂ ਟੂੰਮਾਂ ਹਨ ਜੋ ਨੂੰਹਾਂ ਨੂੰ ਦੇਣ ਤੋਂ ਬਾਅਦ ਬਚ ਗਈਆਂ ਹਨ, ਇਹ ਤੁਸੀਂ ਲੈ ਜਾਵੋ, ਮੇਰਾ ਮਨ ਹੌਲਾ ਹੋ ਜਾਊ। ਰੋਪੜ ਕੋਲ ਇੱਕ ਸਿੰਘ, ਜਿਸ ਦੀ ਸੰਘਰਸ਼ ਵਿਚ ਹਿੱਸਾ ਪਾਉਣ ਦੀ ਬਹੁਤ ਰੀਝ ਸੀ, ਉਹਨੇ ਕਰਜਾ ਲੈ ਕੇ ਸਾਨੂੰ ਮਾਇਆ ਦਿੱਤੀ। ਜਦੋਂ ਸਾਨੂੰ ਪਤਾ ਲੱਗਿਆ ਤਾਂ ਅਸੀਂ ਖਫਾ ਹੋਏ ਅਤੇ ਉਸਨੂੰ ਪੈਸੇ ਮੋੜ ਦਿੱਤੇ।

*ਜੰਗ ਦੇ ਉਸ ਦੌਰ ਵਿਚ ਇਹੋ ਜਿਹੇ ਬਹੁਤ ਲੋਕ ਸਨ, ਜੋ ਤਨੋ ਮਨੋ ਸਭ ਕੁਝ ਪੰਥ ਨੂੰ ਅਰਪਤ ਕਰ ਦਿੰਦੇ ਸਨ। ਜਦੋਂ ਉਹ ਆਪ, ਆਪਣੇ ਪਰਿਵਾਰ ਅਤੇ ਬੱਚਿਆਂ ਨੂੰ ਅਰਪਣ ਕਰਦੇ ਸੀ ਤਾਂ ਧਨ ਮਾਲ ਕਿਹੜੀ ਚੀਜ ਸੀ। ਅਨੇਕਾਂ ਮਾਵਾਂ, ਭੈਣਾਂ ਅਤੇ ਸਿੰਘਾਂ ਨੇ ਅਰਦਾਸਾਂ ਕੀਤੀ ਅਤੇ ਨਾਲ-ਨਾਲ ਧਨ ਮਾਲ ਦਾ ਵੀ ਯੋਗਦਾਨ ਪਾਇਆ, ਉਸ ਦਾ ਲੇਖਾ ਕਿਵੇਂ ਲਿਖਿਆ ਜਾਵੇ?*

ੴ

# ਬਿਬੇਕਗੜ੍ਹ ਪ੍ਰਕਾਸ਼ਨ ਵੱਲੋਂ 'ਖਾੜਕੂ ਸੰਘਰਸ਼ ਦੀ ਸਾਖੀ' ਬਾਰੇ ਬੇਨਤੀ

ਹਥਲੀ ਕਿਤਾਬ ਖਾੜਕੂ ਸੰਘਰਸ਼ ਦੇ ਅਨਾਮ ਸਿਦਕੀਆ ਦੇ ਸਿਦਕ ਅਤੇ ਸ਼ਹਾਦਤਾਂ ਦੀ ਵਿਥਿਆ ਹੈ। ਇਹ ਵਿਥਿਆ ਕਦੇ ਨਾ ਮੁੱਕਣ ਵਾਲੀ ਬਾਤ ਦੀ ਤਰ੍ਹਾਂ ਹੈ ਜੋ ਸਦਾ ਹੀ ਕਿਸੇ ਨਾ ਕਿਸੇ ਰੂਪ ਵਿੱਚ ਚੱਲਦੀ ਰਹਿਣੀ ਹੈ। ਇਹ ਕਿਤਾਬ ਇਕ ਲੰਮੇਰੇ ਕਾਰਜ ਦਾ ਪਹਿਲਾ ਰੂਪ ਹੈ। ਗੁਰੂ ਪਾਤਿਸਾਹ ਦੀ ਬਖਸ਼ਿਸ਼ ਸਦਕਾ ਖਾੜਕੂ ਸੰਘਰਸ਼ ਦੀ ਸਾਖੀ ਦੇ ਅਗਲੇਰੇ ਭਾਗ ਵੀ ਪਾਠਕ ਜਗਤ ਦੀ ਝੋਲੀ ਪਾਉਣ ਦਾ ਨਿਰੰਤਰ ਕਾਰਜ ਚੱਲ ਰਿਹਾ ਹੈ।

ਇਸ ਪੁਸਤਕ ਵਿੱਚ ਆਏ ਵੇਰਵੇ ਜ਼ਿਆਦਾਤਰ ਭਾਈ ਦਲਜੀਤ ਸਿੰਘ ਹੁਰਾਂ ਦੇ ਸਿੱਧੇ ਤਜਰਬੇ ਦੇ ਬਿਆਨ ਹਨ ਜਾਂ ਉਨ੍ਹਾਂ ਦੇ ਸਾਥੀਆਂ ਦੇ ਬਿਆਨ ਹਨ ਜੋਕਿ ਉਨ੍ਹਾਂ ਨੇ ਭਾਈ ਦਲਜੀਤ ਸਿੰਘ ਹੁਰਾਂ ਨੂੰ ਸੁਣਾਏ ਸਨ। ਇਹ ਸਾਰੀ ਵਿਥਿਆ ਸੰਘਰਸ਼ ਦੇ ਵੱਡੇ ਵਰਤਾਰੇ ਦੇ ਸਿਰਫ਼ ਕੁਝ ਵੇਰਵੇ ਹੀ ਹਨ ਇਨਾ ਨੂੰ ਅੰਤਿਮ ਲੇਖਾ ਨਾ ਸਮਝਿਆ ਜਾਵੇ। ਕਿਸੇ ਤੱਥ-ਵੇਰਵੇ ਦੀ ਉਕਾਈ ਬਾਰੇ ਸੋਧ ਸੁਝਾਅ ਲਈ ਸ਼ੁਕਰਗੁਜਾਰ ਹੋਵਾਂਗੇ।

'ਬਿਬੇਕਗੜ੍ਹ ਪ੍ਰਕਾਸ਼ਨ' ਦਾ ਭਵਿੱਖ ਵਿੱਚ ਇਹ ਯਤਨ ਰਹੇਗਾ ਕੇ ਜਦੋਂ 'ਖਾੜਕੂ ਸੰਘਰਸ਼ ਦੀ ਸਾਖੀ' ਦੇ ਸਾਰੇ ਭਾਗ ਆ ਗਏ ਤਾਂ ਉਨ੍ਹਾਂ ਨੂੰ ਇਕੱਠੇ ਰੂਪ ਵਿੱਚ ਛਪਾਉਣ ਦਾ ਉੱਦਮ ਕੀਤਾ ਜਾਵੇ।

ਭਾਈ ਦਲਜੀਤ ਸਿੰਘ ਦਾ ਜਨਮ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਵਿਗਿਆਨੀ ਸਰਦਾਰ ਅਜੀਤ ਸਿੰਘ ਦੇ ਘਰ ਅਤੇ ਮਾਤਾ ਪਲਵਿੰਦਰ ਕੌਰ ਦੀ ਕੁੱਖੋਂ ੧੯੬੧ ਈ. ਵਿੱਚ ਹੋਇਆ। ਉਨ੍ਹਾਂ ਦਾ ਨਾਨਕਾ ਅਤੇ ਦਾਦਕਾ ਪਰਿਵਾਰ ਜਲੰਧਰ ਜ਼ਿਲ੍ਹੇ ਨਾਲ ਸਬੰਧਤ ਹਨ ਅਤੇ ਪਿਛੋਕੜ ਵਜੋਂ ਲਹਿੰਦੇ ਪੰਜਾਬ ਦੇ ਜ਼ਿਲ੍ਹਾ ਲਾਇਲਪੁਰ ਤੋਂ ਹਨ। ਉਨ੍ਹਾਂ ਦੀ ਮੁੱਢਲੀ ਵਿੱਦਿਆ ਸੇਕਰਡ ਹਾਰਟ ਕਾਨਵੈਂਟ ਸਕੂਲ ਲੁਧਿਆਣਾ ਵਿਖੇ ਹੋਈ ਅਤੇ ਪ੍ਰੀ-ਮੈਡੀਕਲ ਸਰਕਾਰੀ ਕਾਲਜ, ਲੁਧਿਆਣਾ ਵਿੱਚੋਂ ਮੁਕੰਮਲ ਕੀਤੀ। ਖਾੜਕੂ ਸੰਘਰਸ਼ ਵਿੱਚ ਸਰਗਰਮ ਭੂਮਿਕਾ ਨਿਭਾਉਣ ਲਈ ਜਦੋਂ ੧੯੮੫ ਈ. ਵਿੱਚ ਉਹ ਰੂਪੋਸ਼ ਹੋਏ ਉਦੋਂ ਉਹ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿੱਚ ਵੈਟਰਨਰੀ ਵਿਗਿਆਨ ਦੀ ਡਿਗਰੀ ਕਰ ਰਹੇ ਸਨ। ਸੰਘਰਸ਼ ਦੇ ਸ਼ੁਰੂਆਤੀ ਦੌਰ ਵਿੱਚ ਇਨ੍ਹਾਂ ਦੇ ਜਥੇ ਨੂੰ ਦਿੱਲੀ ਗਰੁੱਪ ਆਖਿਆ ਜਾਂਦਾ ਸੀ ਜੋ ਨਵੰਬਰ ੧੯੮੪ ਦੇ ਦੋਸ਼ੀਆਂ ਨੂੰ ਸੋਧਾ ਲਾਉਣ ਵਿੱਚ ਮਸ਼ਹੂਰ ਸੀ। ੧੯੮੮ ਵਿੱਚ ਉਹ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਪ੍ਰਧਾਨ ਬਣੇ ਅਤੇ ਫਿਰ ਪੰਥਕ ਕਮੇਟੀ ਵਿਚ ਸਰਗਰਮ ਭੂਮਿਕਾ ਨਿਭਾਈ। ਵੱਡੀਆਂ ਖਾੜਕੂ ਕਾਰਵਾਈਆਂ ਦੇ ਨਾਲ-ਨਾਲ ਲਹਿਰ ਵਿਚ ਉਨ੍ਹਾਂ ਦੀ ਭੂਮਿਕਾ ਯੁੱਧਨੀਤਕ ਪੈਂਤੜਾ ਅਤੇ ਰਾਜਸੀ ਨੀਤੀ ਦੇ ਸੇਧਕ ਵਜੋਂ ਵਧੇਰੇ ਮਹੱਤਵ ਰੱਖਦੀ ਹੈ। ਅਪ੍ਰੈਲ ੧੯੯੬ ਵਿੱਚ ਫੜੇ ਜਾਣ ਤੋਂ ਬਾਅਦ ਉਹ ਨਾਭਾ ਜੇਲ੍ਹ ਅਤੇ ਤਿਹਾੜ ਜੇਲ੍ਹ ਦਿੱਲੀ ਵਿਚ ਅਕਤੂਬਰ, ੨੦੦੫ ਤਕ ਨਜ਼ਰਬੰਦ ਰਹੇ ਅਤੇ ਇਸੇ ਮਹੀਨੇ ਉਨ੍ਹਾਂ ਦਾ ਆਨੰਦ ਕਾਰਜ ਬੀਬੀ ਅੰਮ੍ਰਿਤ ਕੌਰ ਨਾਲ ਹੋਇਆ। ਇਸ ਤੋਂ ਬਾਅਦ ੨੦੦੫ ਤੋਂ ੨੦੦੯ ਤਕ ਉਨ੍ਹਾਂ ਨੇ ਪੰਥ, ਪੰਜਾਬ ਅਤੇ ਕਿਸਾਨੀ ਦੇ ਮਸਲਿਆਂ ਲਈ ਲਗਾਤਾਰ ਲੋਕਾਂ ਵਿੱਚ ਜਾ ਕੇ ਵਿਚਾਰ ਅਤੇ ਜੱਦੋਜਹਿਦ ਕੀਤੀ। ੨੦੦੯ ਤੋਂ ੨੦੧੪ ਤਕ ਫਿਰ ਯੂ.ਏ.ਪੀ.ਏ. ਦੇ ਵੱਖੋ ਵੱਖਰੇ ਕੇਸਾਂ ਵਿਚ ਜੇਲ੍ਹ ਵਿਚ ਨਜ਼ਰਬੰਦ ਰਹੇ। ਇਸ ਸਾਰੇ ਅਰਸੇ ਦੌਰਾਨ ਦਿੱਲੀ ਹਕੂਮਤ ਵੱਲੋਂ ਉਨ੍ਹਾਂ ਤੇ ਯੂ.ਏ.ਪੀ.ਏ., ਟਾਡਾ ਆਦਿ ਕਾਲੇ ਕਾਨੂੰਨਾਂ ਤਹਿਤ ਕੁੱਲ ੩੩ ਕੇਸ ਚਲਾਏ ਗਏ। ਉਨ੍ਹਾਂ ਦੀ ਜ਼ਿੰਦਗੀ ਦਾ ਖਾੜਕੂ ਸੰਘਰਸ਼ ਵਿੱਚ ਸਰਗਰਮ ਰਹਿਣ ਅਤੇ ਜੇਲ੍ਹ ਵਿੱਚ ਨਜ਼ਰਬੰਦ ਰਹਿਣ ਦਾ ਕੁੱਲ ਅਰਸਾ ੨੪ ਸਾਲ ਬਣਦਾ ਹੈ। ਸੰਘਰਸ਼, ਨਜ਼ਰਬੰਦੀ ਅਤੇ ਜੇਲ੍ਹ ਤੋਂ ਬਾਹਰ ਆ ਕੇ ਜ਼ਿੰਦਗੀ ਵਿੱਚ ਉਨ੍ਹਾਂ ਨੇ ਲੰਮਾ ਸਮਾਂ ਗੁਰੂ ਖ਼ਾਲਸਾ ਪੰਥ ਦੀ ਸੇਵਾ ਕੀਤੀ। ਉਹ ਸੁਭਾਅ ਵਜੋਂ ਨਿਮਰ, ਘੱਟ ਬੋਲਣ ਵਾਲੇ, ਇਕਾਗਰਚਿੱਤ, ਠੰਢੇ ਅਤੇ ਕੋਮਲ ਹਨ। ਉਹ ਵਿਸ਼ਵ ਸਾਹਿਤ ਦੇ ਚੰਗੇ ਪਾਠਕ ਹਨ ਅਤੇ ਦੁਨੀਆ ਦੀਆਂ ਪ੍ਰਸਿੱਧ ਰਚਨਾਵਾਂ ਉਨ੍ਹਾਂ ਨੇ ਪੜ੍ਹੀਆਂ ਹਨ। ਇਸ ਤੋਂ ਪਹਿਲਾਂ ਉਨ੍ਹਾਂ ਨੇ ਦੋ ਕਿਤਾਬਚੇ "ਭਵਿੱਖ ਫਿਰ ਵੀ ਸਾਡਾ ਹੈ" ਅਤੇ "ਅੱਗੇ ਤੁਰਨ ਤੋਂ ਪਹਿਲਾਂ" ਜਾਰੀ ਕੀਤੇ ਹਨ। ਜੇਲ੍ਹ ਨਜ਼ਰਬੰਦੀ ਸਮੇਂ ਅਤੇ ਬਾਹਰ ਰਹਿਣ ਵੇਲੇ ਉਨ੍ਹਾਂ ਨੇ ਬੰਦੀ ਸਿੰਘਾਂ ਦੇ ਪਰਿਵਾਰਾਂ ਦੀ ਸਾਂਭ ਸੰਭਾਲ ਲਈ ਵਿਉਂਤਬੰਦੀ ਕੀਤੀ ਅਤੇ ਗੁਰੂ ਖਾਲਸਾ ਪੰਥ ਦੀਆਂ ਦੇਸ਼ ਵਿਦੇਸ਼ ਵਿਚ ਬੈਠੀਆਂ ਸੰਗਤਾਂ ਨੂੰ ਨਾਲ ਜੋੜਿਆ। ਸੰਘਰਸ਼ ਨੂੰ ਦੁਬਾਰਾ ਲੀਹ ਤੇ ਲਿਆਉਣ ਲਈ ਅੱਜ-ਕੱਲ੍ਹ ਉਹ ਪੰਥ, ਪੰਜਾਬ ਅਤੇ ਸਰਬੱਤ ਦੇ ਭਲੇ ਹਿਤ ਨੌਜਵਾਨ ਪੀੜ੍ਹੀ ਨੂੰ ਸੇਧ ਦੇਣ ਲਈ ਯਤਨਸ਼ੀਲ ਹਨ।

- ਪ੍ਰਕਾਸ਼ਕ

ਇਤਿਹਾਸ ਵਿਚ
ਸਦਾ ਹੀ ਕੁਝ ਬੰਦਿਆਂ ਅਤੇ
ਘਟਨਾਵਾਂ ਨੂੰ ਜ਼ਿਆਦਾ ਥਾਂ ਮਿਲ ਜਾਂਦੀ ਹੈ ਅਤੇ
ਇਤਿਹਾਸਕਾਰੀ ਮੁੜ ਉਹਨਾਂ ਦੁਆਲੇ ਹੀ ਘੁੰਮਦੀ ਰਹਿੰਦੀ ਹੈ।
ਆਮ ਬੰਦਿਆਂ ਨੂੰ ਇਤਿਹਾਸ ਅਹਿਮੀਅਤ ਨਹੀਂ ਦਿੰਦਾ ਹਾਲਾਂਕਿ
[illegible] ਕਿਸੇ ਖਾਸ ਹਾਲਾਤ ਵਿਚ ਵਿਖਾਏ ਅਸਧਾਰਨ
[illegible] ਕਿਸੇ ਵੀ ਵੱਡੇ ਨਾਇਕ ਨਾਲੋਂ ਘੱਟ ਨਹੀਂ
[illegible] ਸਿੱਖ ਸੰਗਤ ਦੀ ਖਾਮੋਸ਼ ਅਰਦਾਸ ਜੰਗਾਂ
[illegible] ਸਿਰਜਦੀ ਹੈ ਉਸੇ ਤਰ੍ਹਾਂ ਆਮ
[illegible] ਕਿਰਦਾਰ ਅਤੇ ਅਮਲ ਵੱਡੇ
ਨਾਇਕਾਂ ਨੂੰ ਸਿਰਜਦੇ ਹਨ।

ਕੀਮਤ - ੪੯੯/-
$/€ - ੧੫/-